ਧਰਮ ਪੁਸਤਕ ਵਿਚੋਂ,

ਆਦ ਪੋਥੀ ਜੋ ਉਤਪੱਤ ਦੀ ਕਹਾਉਂਦੀ ਹੈ,

ਅਰ ਜਾਤ੍ਰਾ ਪੋਥੀ ਦਾ ਪਹਿਲਾ ਭਾਗ,

ਜਿਹੜੀਆਂ ਪੋਥੀਆਂ ਪਰਮੇਸੁਰ ਨੈ ਮੂਸਾ ਪਿਕੰਬਰ ਦੇ

ਹਥੋਂ ਲਿਖਵਾਈਆਂ।

---

# GENESIS,

WITH THE FIRST TWENTY CHAPTERS OF

# EXODUS,

## IN PANJABI.

---


LODIANA:

PRINTED FOR THE NORTH INDIA BIBLE SOCIETY, AT THE AMERICAN PRESBYTERIAN MISSION PRESS:—

THE REV. J. NEWTON SUPERINTENDENT.

1849.

ਜੇ ਕੋਈ ਮਨੁਖ ਇਸ ਪੋਥੀ ਨੂੰ ਪੜ੍ਹਕੇ ਪ੍ਰਭੁ ਈਸਾ ਮਸੀਹ ਮੁਕਤਦਾਤਾ ਦੀ ਹੋਰ ਵਾਰਤਾ ਸੁਣਨੀ ਚਾਹੇ, ਤਾਂ ਲੁਦਿਹਾਣੇ ਦੇ, ਯਾ ਸਹਾਰਨਪੁਰ, ਯਾ ਸਪਾਟੂ, ਯਾ ਅੰਬਾਲੇ, ਯਾ ਦਿਲੀ, ਯਾ ਜਲੰਧਰ, ਯਾ ਹੋਰ ਥਾਵਾਂ ਦੇ ਪਾਦਰੀ ਸਾਹਬਾਂ ਦੇ ਪਾਸ ਜਾਕੇ, ਸਵਾਲ ਕਰੇ; ਸੋ ਉਨਾਂ ਦੀ ਗਲ ਸੁਣਕੇ ਆਪਣੇ ਮਨ ਵਿਚ ਤਸਲੀ ਪਾਵੇ। ਅਤੇ ਜੇ ਕਿਸੇ ਨੂੰ ਹੋਰਨਾਂ ਪੋਥੀਆਂ ਦੀ ਲੋੜ ਹੋਵੇ, ਤਾਂ ਉਨਾਂ ਹੀ ਸਾਹਬਾਂ ਤੇ ਮੰਗ ਲਵੇ॥

# ਮੂਸਾ ਦੀ ਆਦ ਪੋਥੀ

## ਜੋ ਉਤਪੱਤ ਦੀ ਕਹਾਉਂਦੀ ਹੈ।



[ ੧ ਪਰਬ ]     ਪਿਰਥਮੇ ਪਰਮੇਸੁਰ ਨੈ ਅਕਾਸ ਅਰ ਧਰਤੀ
੨ ਉਤਪੱਤ ਕੀਤੀ। ਅਤੇ ਧਰਤੀ ਬੇਡੌਲ ਅਰ ਸੁੱਨਮਸਾਨ
ਸੀ, ਅਤੇ ਡੂੰਘਿਆਲ ਉੱਤੇ ਅਨੇਰ ਸਾ, ਅਤੇ ਪਰਮੇਸੁਰ ਦਾ
ਆਤਮਾ ਜਲ ਦੇ ਉੱਤੇ ਹਲਦਾ ਸੀ॥
੩ ਅਤੇ ਪਰਮੇਸੁਰ ਨੈ ਕਿਹਾ, ਜੋ ਚਾਨਣ ਹੋਵੇ; ਅਰ
੪ ਚਾਨਣ ਹੋ ਗਿਆ। ਅਤੇ ਪਰਮੇਸੁਰ ਨੈ ਚਾਨਣ ਨੂੰ ਡਿੱਠਾ,
ਜੋ ਅੱਛਾ ਹੈ। ਅਤੇ ਪਰਮੇਸੁਰ ਨੈ ਚਾਨਣ ਤਾਈਂ ਅਨੇਰ
੫ ਥੀਂ ਅੱਡ ਕੀਤਾ। ਅਤੇ ਪਰਮੇਸੁਰ ਨੈ ਚਾਨਣ ਨੂੰ ਦਿਨ,
ਅਤੇ ਅਨੇਰ ਨੂੰ ਰਾਤ ਕਰਕੇ ਕਿਹਾ। ਸੋ ਸੰਝ ਅਰ ਸਵੇਰ
ਪਹਿਲਾ ਦਿਹਾੜਾ ਹੋਇਆ॥
੬ ਅਤੇ ਪਰਮੇਸੁਰ ਨੈ ਕਿਹਾ, ਜੋ ਪਾਣੀਆਂ ਦੇ ਵਿਚਾਲੇ
੭ ਅਧਰ ਹੋਵੇ; ਸੋ ਪਾਣੀਆਂ ਤੇ ਪਾਣੀ ਅੱਡ ਕਰੇ। ਤਦ ਪਰ-
ਮੇਸੁਰ ਨੈ ਅਧਰ ਨੂੰ ਬਣਾਇਆ, ਅਤੇ ਅਧਰ ਤੇ ਹੇਠਲੇ
ਪਾਣੀਆਂ ਨੂੰ ਅਧਰ ਤੇ ਉਪੁਰਲੇ ਪਾਣੀਆਂ ਥੀਂ ਅੱਡ ਕੀ-
੮ ਤਾ। ਅਤੇ ਤਿਹਾ ਹੀ ਹੋ ਗਿਆ। ਅਤੇ ਪਰਮੇਸੁਰ ਨੈ

ਅਧਰ ਨੂੰ ਅਕਾਸ ਕਿਹਾ। ਸੋ ਸੰਝ ਅਰ ਸਵੇਰ ਦੂਜਾ ਦਿ-
ਹਾੜਾ ਹੋਇਆ॥

ਅਤੇ ਪਰਮੇਸੁਰ ਨੈ ਕਿਹਾ, ਜੋ ਅਕਾਸ ਦੇ ਹੇਠਲੇ ਪਾਣੀ ੯
ਇਕ ਜਾਗਾ ਕੱਠੇ ਹੋਣ, ਅਤੇ ਖੁਸਕੀ ਪਰਗਟ ਹੋਵੇ। ਅਤੇ
ਤਿਹਾ ਹੀ ਹੋ ਗਿਆ। ਅਤੇ ਪਰਮੇਸੁਰ ਨੈ ਖੁਸਕੀ ਨੂੰ ਧਰ- ੧੦
ਤੀ, ਅਤੇ ਪਾਣੀਆਂ ਦੇ ਕੱਠ ਨੂੰ ਸਮੁੰਦਰ ਕਿਹਾ; ਅਰ ਪਰ-
ਮੇਸੁਰ ਨੈ ਡਿੱਠਾ, ਜੋ ਅੱਛਾ ਹੈ। ਅਤੇ ਪਰਮੇਸੁਰ ਨੈ ਆ- ੧੧
ਖਿਆ, ਜੋ ਧਰਤੀ ਬੀਜਵਾਲਾ ਘਾਹ ਅਰ ਸਾਗਪੱਤ, ਅਤੇ
ਫਲਨਹਾਰ ਰੁਖ, ਜੋ ਆਪੋ ਆਪਣੀ ਜਾਤ ਦੇ ਅਨੁ-
ਸਾਰ ਫਲਨ, ਅਤੇ ਧਰਤੀ ਉੱਤੇ ਆਪ ਵਿਖੇ ਬੀਜਧਾਰੀ
ਹੋਣ, ਉਗਾਵੇ। ਅਤੇ ਤਿਹਾ ਹੀ ਹੋ ਗਿਆ। ਤਦ ਧਰਤੀ ੧੨
ਨੈ ਘਾਹ ਅਰ ਸਾਗਪੱਤ ਨੂੰ, ਜੋ ਆਪੋ ਆਪਣੀ ਜਾਤ ਦੇ
ਅਨੁਸਾਰ ਬੀਜ ਧਰਦੇ, ਅਤੇ ਫਲਨਹਾਰ ਰੁੱਖਾਂ ਨੂੰ, ਜਿਨਾਂ
ਦੇ ਬੀਂ ਤਿਨਾਂ ਦੀ ਜਾਤ ਦੇ ਅਨੁਸਾਰ ਉਨਾਂ ਵਿਚ ਹਨ,
ਉਗਾਇਆ; ਅਤੇ ਪਰਮੇਸੁਰ ਨੈ ਡਿੱਠਾ, ਜੋ ਅੱਛਾ ਹੈ। ਸੋ ੧੩
ਸੰਝ ਅਰ ਸਵੇਰ ਤੀਜਾ ਦਿਹਾੜਾ ਹੋਇਆ॥

ਉਪਰੰਦ ਪਰਮੇਸੁਰ ਨੈ ਕਿਹਾ, ਜੋ ਦਿਨ ਅਰ ਰਾਤ ਦੇ ੧੪
ਜੁਦਾ ਕਰਨ ਲਈ ਅਕਾਸ ਦੇ ਅਧਰ ਵਿਚ ਜੋਤਾਂ ਹੋਣ, ਸੋ
ਪਤਿਆਂ ਅਰ ਸਮਿਆਂ, ਦਿਨਾਂ ਅਰ ਵਰਿਹਾਂ ਦੇ ਕਾਰਨ
ਹੋਣ। ਅਤੇ ਓਹ ਅਕਾਸ ਦੇ ਅਧਰ ਵਿਚ ਜੋਤਾਂ ਠਹਿ- ੧੫
ਰਨ, ਜੋ ਧਰਤੀ ਪੁਰ ਚਾਨਣ ਕਰਨ। ਅਤੇ ਤਿਹਾ ਹੀ
ਹੋ ਗਿਆ। ਤਦ ਪਰਮੇਸੁਰ ਨੈ ਵਡੀਆਂ ਦੋ ਜੋਤਾਂ ਸਾਜੀ- ੧੬
ਆਂ; ਇਕ ਵਡੀ ਜੋਤ ਜੋ ਦਿਨ ਉੱਤੇ ਅਮਲ ਕਰੇ, ਅਤੇ ਦੂ-
ਜੀ ਛੋਟੀ ਜੋਤ ਜੋ ਰਾਤ ਉੱਤੇ ਅਮਲ ਕਰੇ; ਅਤੇ ਤਾਰੇ ਬੀ
ਸਾਜੇ। ਅਰ ਪਰਮੇਸੁਰ ਨੈ ਤਿਨਾਂ ਨੂੰ ਅਕਾਸ ਦੇ ਅਧਰ ੧੭

੧੮ ਵਿਚ ਰਖਿਆ, ਜੋ ਧਰਤੀ ਉੱਤੇ ਚਾਨਣ ਕਰਨ, ਅਤੇ ਦੇਹੁੰ ਅਰ
ਰਾਤ ਉੱਤੇ ਅਮਲ ਕਰਨ, ਅਤੇ ਚਾਨਣ ਨੂੰ ਅਨੇਰ ਥੀਂ ਅੱਡ
੧੯ ਕਰਨ। ਅਤੇ ਪਰਮੇਸੁਰ ਨੈ ਡਿੱਠਾ ਜੋ ਅੱਛਾ ਹੈ। ਸੋ ਸੰਝ
ਅਰ ਸਵੇਰ ਚੌਥਾ ਦਿਹਾੜਾ ਹੋਇਆ॥

੨੦ ਉਪਰੰਦ ਪਰਮੇਸੁਰ ਨੈ ਆਖਿਆ, ਜੋ ਪਾਣੀ ਚਲਣਵਾ-
ਲਿਆਂ ਜੀ ਜੰਤਾਂ ਨੂੰ ਬਹੁਤਾਇਤ ਨਾਲ ਉਪਜਾਵੇ; ਅਤੇ
ਪੰਖੇਰੂ ਧਰਤੀ ਉੱਪੁਰ ਅਕਾਸ ਦੇ ਅਧਰ ਵਿਚ ਉਡਣ।
੨੧ ਅਤੇ ਪਰਮੇਸੁਰ ਨੈ ਜਲ ਦੇ ਵਡੇ ਵਡੇ ਜੀਆਂ ਨੂੰ, ਅਤੇ
ਸਰਬੱਤ ਕੀੜੇ ਮਕੋੜਿਆਂ ਨੂੰ, ਜੋ ਆਪੋ ਆਪਣੀ ਜਾਤ ਦੇ
ਅਨੁਸਾਰ ਪਾਣੀਆਂ ਤੇ ਬਹੁਤਾਇਤ ਨਾਲ ਉਪਜੇ, ਅਤੇ
ਸਾਰੇ ਪੰਖੇਰੂਆਂ ਨੂੰ, ਉਨਾਂ ਦੀ ਜਾਤ ਦੇ ਅਨੁਸਾਰ, ਪੈਦਾ
੨੨ ਕੀਤਾ। ਅਤੇ ਪਰਮੇਸੁਰ ਨੈ ਡਿੱਠਾ, ਜੋ ਅੱਛਾ ਹੈ। ਅਤੇ
ਪਰਮੇਸੁਰ ਨੈ ਉਨਾਂ ਨੂੰ ਅਸੀਸ ਦੇਕੇ ਕਿਹਾ, ਜੋ ਫਲੋ, ਅਤੇ
ਵਧੋ, ਅਤੇ ਸਮੁੰਦਰਾਂ ਦੇ ਪਾਣੀਆਂ ਨੂੰ ਭਰੋ, ਅਤੇ ਪੰਖੇਰੂ
੨੩ ਧਰਤੀ ਉੱਤੇ ਵਧਣ। ਸੋ ਸੰਝ ਅਰ ਸਵੇਰ ਪੰਜਵਾਂ ਦਿ-
ਹਾੜਾ ਹੋਇਆ॥

੨੪ ਉਪਰੰਦ ਪਰਮੇਸੁਰ ਨੈ ਕਿਹਾ, ਜੋ ਧਰਤੀਓਂ ਜੀ ਜੰਤ
ਆਪੋ ਆਪਣੀ ਜਾਤ ਦੇ ਅਨੁਸਾਰ, ਅਰਥਾਤ ਪਸੂ, ਅਰ
ਕੀੜੇ ਮਕੋੜੇ, ਅਰ ਜੰਗਲੀ ਮਿਰਗ, ਆਪੋ ਆਪਣੀ ਜਾਤ
ਅਨੁਸਾਰ ਪੈਦਾ ਹੋਣ। ਅਤੇ ਤਿਹਾ ਹੀ ਹੋ ਗਿਆ।
੨੫ ਅਤੇ ਪਰਮੇਸੁਰ ਨੈ ਜੰਗਲੀ ਮਿਰਗਾਂ ਨੂੰ, ਤਿਨਾਂ ਦੀ ਜਾਤ
ਅਨੁਸਾਰ, ਅਰ ਪਸੂਆਂ ਨੂੰ, ਤਿਨਾਂ ਦੀ ਜਾਤ ਅਨੁਸਾਰ,
ਅਰ ਧਰਤੀ ਦੇ ਕੀੜੇ ਮਕੋੜਿਆਂ ਨੂੰ, ਤਿਨਾਂ ਦੀ ਜਾਤ ਦੇ ਅ-
ਨੁਸਾਰ, ਪੈਦਾ ਕੀਤਾ; ਅਤੇ ਪਰਮੇਸੁਰ ਨੈ ਡਿੱਠਾ, ਜੋ ਅੱਛਾ
੨੬ ਹੈ। ਤਦ ਪਰਮੇਸੁਰ ਨੈ ਕਿਹਾ, ਜੋ ਅਸੀਂ ਮਨੁਖ ਨੂੰ ਆਪਣੇ

ਸਰੂਪ ਉੱਤੇ, ਅਤੇ ਆਪ ਵਰਗਾ ਬਲਾਏ; ਅਤੇ ਓਹ ਸਮੁੰਦਰ
ਦੀਆਂ ਮੱਛੀਆਂ, ਅਤੇ ਅਕਾਸ ਦੇ ਪੰਖੇਰੂਆਂ, ਅਰ ਪਸੂਆਂ
ਉੱਤੇ, ਅਤੇ ਸਾਰੀ ਧਰਤੀ ਉੱਤੇ, ਅਤੇ ਸਰਬੱਤ ਕੀੜੇ ਮਕੋੜ੍ਹਿ-
ਆਂ ਉੱਤੇ, ਜੋ ਧਰਤੀ ਪੁਰ ਚਲਦੇ ਹਨ, ਸਰਦਾਰੀ ਕਰਨ।
ਸੋ ਪਰਮੇਸੁਰ ਨੈ ਮਨੁਖ ਨੂੰ ਆਪਣੇ ਸਰੂਪ ਉੱਤੇ ਪੈਦਾ ਕੀਤਾ; ੨੭
ਉਨ ਪਰਮੇਸੁਰ ਹੀ ਦੇ ਸਰੂਪ ਉੱਤੇ ਉਸ ਨੂੰ ਪੈਦਾ ਕੀਤਾ; ਨਰ
ਅਰ ਨਾਰੀ ਤਿਨਾਂ ਨੂੰ ਪੈਦਾ ਕੀਤਾ। ਫੇਰ ਪਰਮੇਸੁਰ ਨੈ ੨੮
ਤਿਨਾਂ ਨੂੰ ਅਸੀਸ ਦਿੱਤੀ, ਅਤੇ ਪਰਮੇਸੁਰ ਨੈ ਉਨਾਂ ਨੂੰ
ਆਖਿਆ, ਜੋ ਫਲੋ, ਅਰ ਵਧੋ, ਅਤੇ ਧਰਤੀ ਨੂੰ ਭਰੋ, ਅਰ
ਉਹ ਨੂੰ ਆਪਣੇ ਬੱਸ ਵਿਚ ਕਰੋ, ਅਤੇ ਸਮੁੰਦਰ ਦੀਆਂ
ਮੱਛੀਆਂ, ਅਰ ਅਕਾਸ ਦੇ ਪੰਖੇਰੂਆਂ, ਅਰ ਸਰਬੱਤ ਜੀਵ-
ਧਾਰੀਆਂ ਉੱਤੇ, ਜੋ ਧਰਤੀ ਉੱਪੁਰ ਚੱਲਦੇ ਹਨ, ਸਰਦਾਰੀ
ਕਰੋ। ਅਤੇ ਪਰਮੇਸੁਰ ਨੈ ਕਿਹਾ, ਦੇਖੋ, ਮੈਂ ਹਰੇਕ ਬੀਂਵਾਲੇ ੨੯
ਸਾਗਪੱਤ ਨੂੰ, ਜੋ ਸਾਰੀ ਧਰਤੀ ਪੁਰ ਹੈ, ਅਤੇ ਹਰੇਕ ਬਿਰਛ
ਨੂੰ, ਜਿਸ ਵਿਖੇ ਬੀਂਵਾਲਾ ਫਲ ਹੈ, ਤੁਹਾ ਨੂੰ ਦਿੰਦਾ ਹਾਂ; ਸੋ
ਤੁਹਾਡੇ ਖਾਣ ਲਈ ਹੋਵੇਗਾ। ਅਤੇ ਧਰਤੀ ਦੇ ਸਾਰੇ ੩੦
ਮਿਰਗਾਂ ਨੂੰ, ਅਰ ਅਕਾਸ ਦੇ ਸਰਬੱਤ ਪੰਖੇਰੂਆਂ ਨੂੰ, ਅਤੇ
ਉਨਾਂ ਸਭਨਾਂ ਨੂੰ ਜੋ ਧਰਤੀ ਉੱਤੇ ਪੇਟ ਭਾਰ ਚੱਲਦੇ ਹਨ,
ਜਿਨਾਂ ਵਿਚ ਜੀਉਣ ਦਾ ਸਾਂਸ ਹੈ, ਸਰਬੱਤ ਭਾਂਤ ਦੀ
ਹਰਿਆਈ ਤਿਨਾਂ ਦੇ ਖਾਣ ਨੂੰ ਦਿੰਦਾ ਹਾਂ। ਅਤੇ ਤਿਹਾ
ਹੀ ਹੋ ਗਿਆ। ਫੇਰ ਪਰਮੇਸੁਰ ਨੈ ਸਰਬੱਤ ਉੱਤੇ ਜੋ ਉਸ ੩੧
ਨੈ ਬਣਾਇਆ ਸੀ, ਨਜਰ ਪਾਈ, ਅਤੇ ਦੇਖਿਆ, ਜੋ ਬਹੁਤ
ਅੱਛਾ ਹੈ। ਸੋ ਸੰਝ ਅਰ ਸਵੇਰ ਛੇਵਾਂ ਦਿਹਾੜਾ ਹੋਇ-
ਆ।

ਇਸ ਤਰਾਂ ਅਕਾਸ ਅਰ ਧਰਤੀ, ਅਤੇ ਤਿਨਾਂ ਦੀ [੨]

੨ ਸਾਰੀ ਵਸੋਂ ਤਿਆਰ ਹੋ ਗਈ। ਅਤੇ ਪਰਮੇਸੁਰ ਸੱਤਵੇਂ
ਦਿਨ ਆਪਣਾ ਕੰਮ, ਜੋ ਉਨ ਬਣਾਇਆ ਸੀ, ਪੂਰਾ ਕਰ
ਚੁੱਕਿਆ ਸਾ, ਅਤੇ ਸੱਤਵੇਂ ਦਿਨ ਆਪਣੇ ਸਾਰੇ ਕੰਮ ਤੇ, ਜੋ
੩ ਉਸ ਨੈ ਸਾਜਿਆ ਸਾ, ਵਿਸਰਾਮ ਕੀਤਾ। ਉਪਰੰਦ
ਪਰਮੇਸੁਰ ਨੈ ਸੱਤਵੇਂ ਦਿਨ ਤਾਈਂ ਅਸੀਸ ਦਿੱਤੀ, ਅਤੇ
ਤਿਸ ਨੂੰ ਪਵਿੱਤ੍ਰ ਠਰਾਇਆ; ਇਸ ਲਈ ਕਿ ਆਪਣੇ
ਸਾਰੇ ਕੰਮ ਥੀਂ, ਜੋ ਪਰਮੇਸੁਰ ਨੈ ਉਤਪੱਤ ਕੀਤਾ, ਅਤੇ ਸਾ-
ਜਿਆ ਸਾ, ਇਸ ਦਿਹਾੜੇ ਵਿਸਰਾਮ ਕੀਤਾ ॥

੪ ਇਹ ਅਕਾਸ ਅਤੇ ਧਰਤੀ ਦਾ ਬਖਾਨ ਹੈ, ਕਿ ਜਦ ਏਹ
ਉਤਪੱਤ ਹੋਏ, ਅਰ ਜਿਸ ਦਿਨ ਪਰਮੇਸੁਰ ਪ੍ਰਭੁ ਨੈ ਧਰਤੀ
੫ ਅਤੇ ਅਕਾਸ ਨੂੰ ਬਣਾਇਆ, ਅਤੇ ਮਦਾਨ ਦਾ ਸਭ
ਸਾਗਪੱਤ, ਜੋ ਅਜੇ ਧਰਤੀ ਉੱਤੇ ਨਾ ਸੀ, ਅਤੇ ਮਦਾਨ ਦੇ
ਸਭ ਬੂਟੇ ਬਿਰਵੇ, ਜੋ ਅਜਾਂ ਉੱਗੇ ਨਹੀਂ ਸਨ। ਕਿੰਉਕਿ
ਪਰਮੇਸੁਰ ਨੈ ਧਰਤੀ ਉੱਤੇ ਮੀਂਹ ਨਹੀਂ ਵਰਹਾਇਆ ਸਾ,
੬ ਅਤੇ ਨਾ ਜਮੀਨ ਦੇ ਬਾਹੁਣ ਲਈ ਕੋਈ ਮਨੁਖ ਸਾ। ਪਰ
ਧਰਤੀਓਂ ਕੁਹੀੜ ਨਿੱਕਲੀ, ਅਰ ਸਾਰੀ ਜਮੀਨ ਨੂੰ ਗਿੱਲ
ਦੇ ਦਿੱਤੀ ਸੀ ॥

੭ ਤਦ ਪਰਮੇਸੁਰ ਪ੍ਰਭੁ ਨੈ ਧਰਤੀ ਦੀ ਮਿੱਟੀ ਥੀਂ ਮਨੁਖ
ਬਣਾਇਆ, ਅਤੇ ਉਹ ਦੀਆਂ ਨਾਸਾਂ ਵਿਚ ਜੀਉਣ ਦਾ
੮ ਸਾਹ ਫੂਕਿਆ; ਸੋ ਮਨੁਖ ਜੀਉਂਦੀ ਜਾਨ ਹੋ ਗਿਆ। ਅਤੇ
ਪਰਮੇਸੁਰ ਨੈ ਅਦਨ ਵਿਖੇ, ਪੂਰਬ ਦੇ ਦਾਉ, ਇਕ ਬਾਗ
ਲਾਇਆ, ਅਤੇ ਉਸ ਮਨੁਖ ਤਾਈਂ, ਜਿਹ ਨੂੰ ਓਨ ਬਣਾਇ-
੯ ਆ ਸੀ, ਉਸ ਵਿਚ ਰਖਿਆ। ਅਤੇ ਪਰਮੇਸੁਰ ਪ੍ਰਭੁ ਨੈ
ਹਰ ਬਿਰਛ, ਜੋ ਦੇਖਣ ਵਿਚ ਸੁਹਣਾ, ਅਤੇ ਖਾਣ ਵਿਚ ਚੰਗਾ
ਸੀ, ਅਤੇ ਜੀਉਣ ਦਾ ਬਿਰਛ ਬਾਗ ਦੇ ਵਿਚਕਾਰ, ਅਰ ਭਲੇ

ਬੁਰੇ ਦੀ ਪਛਾਣ ਦਾ ਬਿਰਛ, ਜਮੀਨ ਤੇ ਉਗਾਇਆ।
ਅਤੇ ਅਦਨ ਤੇ ਇਕ ਨਦੀ ਬਾਗ ਸਿੰਜਣ ਲਈ ਨਿੱਕਲੀ, ੧੦
ਅਤੇ ਉੱਥੋਂ ਫਟਕੇ ਚਉਮੁਖੀ ਹੋ ਗਈ। ਪਹਿਲੀ ਦਾ ਨਾਉਂ ੧੧
ਪਸੂਨ, ਜੋ ਹਵੀਲਾ ਦੀ ਸਾਰੀ ਧਰਤੀ ਨੂੰ ਘੇਰਦੀ ਹੈ, ਅਰ
ਉੱਥੇ ਸੋਨਾ ਹੁੰਦਾ ਹੈ; ਅਤੇ ਉਸ ਧਰਤੀ ਦਾ ਸੋਨਾ ਚੰਗਾ ਹੈ, ੧੨
ਅਤੇ ਉੱਥੇ ਮੋਤੀ ਅਰ ਬਲੌਰ ਬੀ ਹਨ। ਅਤੇ ਦੂਜੀ ਨਦੀ ੧੩
ਦਾ ਨਾਉਂ ਜਹੂਨ ਹੈ, ਜੋ ਕੂਸ ਦੀ ਸਾਰੀ ਧਰਤੀ ਨੂੰ ਘੇਰਦੀ
ਹੈ। ਤੀਜੀ ਨਦੀ ਦਾ ਨਾਉਂ ਦਜਲਾ ਹੈ, ਜੋ ਅੱਸੂਰ ਤੇ ੧੪
ਪੂਰਬ ਵਲ ਜਾਂਦੀ ਹੈ। ਅਤੇ ਚੌਥੀ ਨਦੀ ਫ਼ੁਰਾਤ ਹੈ।
ਤਦ ਪਰਮੇਸੁਰ ਪ੍ਰਭੁ ਨੈ ਆਦਮ ਨੂੰ ਲੈਕੇ ਅਦਨ ਦੇ ਬਾਗ ੧੫
ਵਿਚ ਰਖਿਆ, ਜੋ ਉਹ ਦੀ ਬਾਗਬਾਨੀ ਅਰ ਰਾਖੀ ਕਰੇ।
ਅਤੇ ਪਰਮੇਸੁਰ ਪ੍ਰਭੁ ਨੈ ਆਦਮ ਨੂੰ ਹੁਕਮ ਦੇਕੇ ਆਖਿਆ, ੧੬
ਜੋ ਤੂੰ ਬਾਗ ਦੇ ਹਰ ਬਿਰਛ ਦੇ ਫਲ ਥੀਂ ਨਸੰਗ ਖਾਈਂ; ਅਪਰ ੧੭
ਭਲੇ ਬੁਰੇ ਦੀ ਪਛਾਣ ਦੇ ਬਿਰਛ ਥੀਂ ਕੁਛ ਨਾ ਖਾਈਂ; ਕਿੰਉ-
ਕਿ ਜਿਸ ਦਿਨ ਤੂੰ ਉਸ ਥੀਂ ਖਾਵੇਂਗਾ, ਠੀਕ ਮਰ ਜਾਵੇਂਗਾ॥

ਅਤੇ ਪਰਮੇਸੁਰ ਪ੍ਰਭੁ ਨੈ ਕਿਹਾ, ਅੱਛਾ ਨਹੀਂ ਜੋ ਆਦਮ ੧੮
ਕੱਲਾ ਰਹੇ; ਮੈਂ ਉਸ ਦੇ ਲਈ ਇਕ ਉਸੇ ਵਰਗਾ ਬੇਲੀ ਬਣਾ-
ਵਾਂਗਾ। ਅਤੇ ਪਰਮੇਸੁਰ ਪ੍ਰਭੁ ਮਦਾਨ ਦੇ ਸਭ ਮਿਰਗਾਂ ਨੂੰ, ੧੯
ਅਤੇ ਅੱਕਾਸ ਦੇ ਸਰਬੱਤ ਪੰਖੇਰੂਆਂ ਨੂੰ, ਮਿੱਟੀ ਥੀਂ ਬਣਾਕੇ,
ਆਦਮ ਦੇ ਕੋਲ ਲਿਆਇਆ, ਤਾਂ ਦੇਖੇ, ਜੋ ਉਹ ਤਿਨਾਂ
ਦਾ ਕੀ ਕੀ ਨਾਉਂ ਧਰੇ। ਸੋ ਆਦਮ ਨੈ ਹਰੇਕ ਜੀ ਜੰਤ
ਨੂੰ ਜੋ ਕੁਛ ਕਿਹਾ, ਉਹੋ ਉਸ ਦਾ ਨਾਉਂ ਠਹਿਰਿਆ। ਅਤੇ ੨੦
ਆਦਮ ਨੈ ਸਰਬਤ ਪਸੂਆਂ, ਅਰ ਅਕਾਸ ਦੇ ਪੰਖੇਰੂ-
ਆਂ, ਅਤੇ ਮਦਾਨ ਦੇ ਸਾਰੇ ਮਿਰਗਾਂ ਦੇ ਨਾਉਂ ਧਰੇ; ਪਰ ਆ-
ਦਮ ਨੂੰ ਆਪਣੇ ਜਿਹਾ ਬੇਲੀ ਨਾ ਮਿਲਿਆ। ਉਪਰੰਦ ੨੧

ਪਰਮੇਸੁਰ ਪ੍ਰਭੁ ਨੈ ਆਦਮ ਉਤੇ ਭਾਰੀ ਨੀਂਦ ਭੇਜੀ, ਅਤੇ
ਉਹ ਸੌਂ ਗਿਆ, ਅਰ ਉਸ ਨੈ ਉਹ ਦੀਆਂ ਪਸਲੀਆਂ
ਵਿੱਚੋਂ ਇਕ ਪਸਲੀ ਕੱਢੀ, ਅਤੇ ਉਹ ਦੀ ਜਾਗਾ ਮਾਸ ਭਰ
੨੨ ਦਿੱਤਾ। ਅਤੇ ਪਰਮੇਸੁਰ ਪ੍ਰਭੁ ਨੈ ਉਸ ਪਸਲੀ ਥੀਂ ਜੋ ਉਨ
ਆਦਮ ਵਿੱਚੋਂ ਕੱਢੀ ਸੀ, ਇਕ ਤ੍ਰੀਮਤ ਬਣਾਕੇ, ਆਦਮ
੨੩ ਪਾਹ ਆਂਦੀ। ਅਤੇ ਆਦਮ ਨੈ ਕਿਹਾ, ਕਿ ਹੁਣ ਇਹ ਮੇ-
ਰੀਆਂ ਹੱਡੀਆਂ ਵਿੱਚੋਂ ਹੱਡੀ, ਅਤੇ ਮੇਰੇ ਮਾਸ ਵਿੱਚੋਂ ਮਾਸ ਹੈ,
ਇਹ ਨਾਰੀ ਕਹਾਵੇਗੀ, ਇਸ ਲਈ ਜੋ ਨਰੋਂ ਕੱਢੀ ਗਈ ਹੈ।
੨੪ ਇਸ ਲਈ ਮਨੁਖ ਆਪਣੇ ਮਾਬਾਪ ਨੂੰ ਤਿਆਗੂ, ਅਤੇ
ਆਪਣੀ ਇਸਤ੍ਰੀ ਨਾਲ ਮਿਲਿਆ ਰਹੂ, ਅਤੇ ਓਹ ਇਕ
੨੫ ਦੇਹ ਹੋਣਗੇ। ਅਤੇ ਆਦਮ ਅਰ ਉਹ ਦੀ ਇਸਤ੍ਰੀ ਦੋਵੇਂ
ਨੰਗੇ ਸਨ, ਪਰ ਸਰਮਾਉਂਦੇ ਨਹੀਂ ਸੇ ॥

[੩] ਉਪਰੰਦ ਸੱਪ ਮਦਾਨ ਦੇ ਸਾਰਿਆਂ ਪਸੂਆਂ ਨਾਲੋਂ,
ਜੋ ਪਰਮੇਸੁਰ ਪ੍ਰਭੁ ਨੈ ਬਣਾਏ ਸਨ, ਵਡਾ ਚਾਤਰ ਸੀ।
ਅਤੇ ਉਨ ਤ੍ਰੀਮਤ ਨੂੰ ਆਖਿਆ, ਕੀ ਇਹ ਸੱਤ ਹੈ, ਜੋ
ਪਰਮੇਸੁਰ ਨੈ ਕਿਹਾ, ਕਿ ਬਾਗ ਦੇ ਹਰੇਕ ਬਿਰਛ ਥੀਂ ਨਾ
੨ ਖਾਣਾ? ਤ੍ਰੀਮਤ ਨੈ ਸੱਪ ਨੂੰ ਕਿਹਾ, ਜੋ ਬਾਗ ਦੇ ਬਿਰਛਾਂ
੩ ਦੇ ਫਲ ਥੀਂ ਅਸੀਂ ਤਾ ਖਾਂਦੇ ਹਾਂ, ਪਰ ਉਹ ਬਿਰਛ ਜੋ ਬਾਗ
ਦੇ ਵਿਚਕਾਰ ਹੈ, ਪਰਮੇਸੁਰ ਨੈ ਕਿਹਾ ਹੈ, ਜੋ ਤੁਸੀਂ ਉਹ ਦੇ
ਫਲ ਥੀਂ ਨਾ ਖਾਣਾ, ਅਤੇ ਉਸ ਨੂੰ ਨਾ ਛੁਹਣਾ; ਅਜਿਹਾ
੪ ਨਾ ਹੋਵੇ, ਜੋ ਤੁਸੀਂ ਮਰ ਜਾਓ। ਤਦ ਸੱਪ ਨੈ ਤ੍ਰੀਮਤ ਨੂੰ
੫ ਆਖਿਆ, ਜੋ ਤੁਸੀਂ ਠੀਕ ਮਰੋਗੇ ਨਹੀਂ। ਸਗਵਾਂ ਪਰਮੇ-
ਸੁਰ ਜਾਣਦਾ ਹੈ, ਕਿ ਜਿਸ ਦਿਨ ਤੁਸੀਂ ਉਸ ਥੀਂ ਖਾਓਗੇ,
ਤੁਹਾਡੀਆਂ ਅੱਖਾਂ ਖੁਲ ਜਾਣਗੀਆਂ, ਅਤੇ ਤੁਸੀਂ ਪਰਮੇ-
ਸੁਰ ਦੀ ਨਿਆਈਂ ਭਲੇ ਬੁਰੇ ਦੇ ਜਾਣਨਵਾਲੇ ਹੋ ਜਾਓਗੇ।

ਅਤੇ ਜਾਂ ਤ੍ਰੀਮਤ ਨੈ ਡਿੱਠਾ, ਜੋ ਉਹ ਬਿਰਛ ਖਾਣ ਵਿਚ ੬
ਚੰਗਾ, ਅਤੇ ਵੇਖਣ ਨੂੰ ਸੁੰਦਰ, ਅਤੇ ਬੁਧ ਦੇਣ ਵਿਖੇ ਅਛਾ
ਬਿਰਛ ਹੈ, ਤਾਂ ਉਹ ਦੇ ਫਲ ਥੀਂ ਲੈਕੇ ਖਾ ਲਿਆ, ਅਤੇ
ਆਪਣੇ ਭਰਤਾ ਨੂੰ ਬੀ ਦਿੱਤਾ, ਅਤੇ ਓਨ ਖਾਹਦਾ ॥
ਤਦ ਦੋਹਾਂ ਦੀਆਂ ਅੱਖਾਂ ਖੁੱਲ ਗਈਆਂ, ਅਰ ਉਨਾਂ ਨੈ ੭
ਜਾਣ ਲਿਆ, ਜੋ ਅਸੀਂ ਨੰਗੇ ਹਾਂ, ਅਤੇ ਫਗੂੜੀ ਦੇ ਪਤਰੇ
ਸੀਉਂਕੇ ਉਨੀਂ ਆਪਣੇ ਲਈ ਤਹਿਮੰਦ ਬਣਾਏ। ਅਤੇ ਉਨੀਂ ੮
ਪਰਮੇਸੁਰ ਦਾ ਸਬਦ, ਜੋ ਠੰਢੇ ਵੇਲੇ ਬਾਗ ਵਿਚ ਫਿਰਦਾ ਸੀ,
ਸੁਣਿਆ, ਤਾਂ ਆਦਮ ਅਤੇ ਤਿਸ ਦੀ ਇਸਤ੍ਰੀ ਨੈ ਆਪਣੇ
ਤਾਈਂ ਪਰਮੇਸੁਰ ਪ੍ਰਭੁ ਦੇ ਸਾਹਮਣਿਓਂ ਬਾਗ ਦੇ ਰੁੱਖਾਂ ਵਿਚ
ਲੁਕਾਇਆ। ਤਦ ਪਰਮੇਸੁਰ ਪ੍ਰਭੁ ਨੈ ਆਦਮ ਨੂੰ ਹਾਕ ੯
ਮਾਰੀ, ਅਰ ਉਸ ਨੂੰ ਕਿਹਾ, ਜੋ ਤੂੰ ਕਿੱਥੇ ਹੈਂ? ਉਹ ਬੋਲਿ- ੧੦
ਆ, ਕਿ ਮੈਂ ਬਾਗ ਵਿਚ ਤੇਰਾ ਸਬਦ ਸੁਣਿਆ, ਅਤੇ ਡਰਿ-
ਆ, ਕਿਉਂਕਿ ਮੈਂ ਨੰਗਾ ਹਾਂ, ਅਤੇ ਆਪ ਨੂੰ ਲੁਕਾਇਆ।
ਅਤੇ ਓਨ ਆਖਿਆ, ਤੈ ਨੂੰ ਕਿਨ ਜਤਾਇਆ, ਜੋ ਤੂੰ ੧੧
ਨੰਗਾ ਹੈਂ? ਕਿਆ ਤੈਂ ਉਸ ਬਿਰਛ ਥੀਂ ਖਾਹਦਾ ਜਿਸ ਦਾ
ਫਲ ਖਾਣ ਥੀਂ ਮੈਂ ਤੈ ਨੂੰ ਬਰਜਿਆ ਸੀ? ਆਦਮ ਨੈ ੧੨
ਆਖਿਆ, ਕਿ ਇਸ ਤ੍ਰੀਮਤ ਨੈ, ਜੋ ਤੈਂ ਮੇਰੀ ਸਾਥਣ ਕਰ
ਦਿੱਤੀ, ਮੈ ਨੂੰ ਉਸ ਬਿਰਛ ਥੀਂ ਦਿੱਤਾ, ਅਤੇ ਮੈਂ ਖਾ ਲਿਆ।
ਤਦ ਪਰਮੇਸੁਰ ਪ੍ਰਭੁ ਨੈ ਤ੍ਰੀਮਤ ਨੂੰ ਕਿਹਾ, ਤੈਂ ਇਹ ਕੀ ੧੩
ਕੀਤਾ? ਤ੍ਰੀਮਤ ਬੋਲੀ, ਕਿ ਸੱਪ ਨੈ ਮੈ ਨੂੰ ਭੁਚਲਾਇਆ,
ਤਾਂ ਮੈਂ ਖਾਹਦਾ। ਅਤੇ ਪਰਮੇਸੁਰ ਪ੍ਰਭੁ ਨੈ ਸੱਪ ਥੀਂ ਕਿਹਾ, ੧੪
ਇਸ ਕਾਰਣ ਜੋ ਤੈਂ ਇਹ ਕੀਤਾ ਹੈ, ਤੂੰ ਸਰਬੱਤ ਪਸੂਆਂ
ਅਤੇ ਮਦਾਨ ਦੇ ਸਾਰੇ ਮਿਰਗਾਂ ਨਾਲੋਂ ਸਰਾਪੀ ਹੈਂ; ਤੂੰ
ਆਪਣੇ ਪੇਟ ਦੇ ਭਾਰ ਚੱਲੇਂਗਾ, ਅਤੇ ਆਪਣੀ ਉਮਰ ਭਰ

੧੫ ਮਿੱਟੀ ਖਾਏਂਗਾ। ਅਤੇ ਮੈਂ ਤੇਰੇ ਅਰ ਤ੍ਰੀਮਤ ਦੇ, ਅਤੇ ਤੇਰੀ
ਨਸਲ ਅਰ ਤ੍ਰੀਮਤ ਦੀ ਨਸਲ ਦੇ ਵਿਚ ਵੈਰ ਪਾਵਾਂਗਾ;
ਉਹ ਤੇਰੇ ਸਿਰ ਨੂੰ ਕੁਚਲੇਗੀ, ਅਤੇ ਤੂੰ ਉਹ ਦੀ ਅੱਡੀ ਨੂੰ
੧੬ ਕੱਟੇਂਗਾ। ਓਨ ਤ੍ਰੀਮਤ ਨੂੰ ਕਿਹਾ, ਜੋ ਮੈਂ ਤੇਰੇ ਗਰਭ ਵਿਚ
ਪੀੜ ਬਹੁਤ ਵਧਾਵਾਂਗਾ, ਤੂੰ ਪੀੜ ਨਾਲ ਬੱਚੇ ਜਣੇਂਗੀ, ਅਤੇ
ਤੇਰੀ ਚਾਹ ਆਪਣੇ ਭਰਤਾ ਵਲ ਹੋਵੇਗੀ; ਅਤੇ ਉਹ ਤੇਰੇ
੧੭ ਉਤੇ ਹੁਕਮ ਕਰੇਗਾ। ਅਤੇ ਓਨ ਆਦਮ ਨੂੰ ਕਿਹਾ, ਇਸ
ਕਰਕੇ ਜੋ ਤੈਂ ਆਪਣੀ ਇਸਤ੍ਰੀ ਦਾ ਸਬਦ ਸੁਣਿਆ, ਅਤੇ
ਉਸ ਬਿਰਛ ਥੀਂ ਖਾਹਦਾ, ਜਿਸ ਤੇ ਮੈਂ ਤੈ ਨੂੰ ਬਰਜਿਆ
ਸੀ, ਜਮੀਨ ਤੇਰੇ ਕਾਰਣ ਸਰਾਪਤ ਹੋਈ; ਤੂੰ ਆਪਣੀ ਉਮਰ
੧੮ ਭਰ ਕਸਟ ਨਾਲ ਉਸ ਥੀਂ ਖਾਵੇਂਗਾ। ਅਤੇ ਉਹ ਤੇਰੇ
ਲਈ ਕੰਡੇ ਅਰ ਕੰਡਿਆਲੇ ਉਗਾਊ, ਅਤੇ ਤੂੰ ਖੇਤ ਦਾ
੧੯ ਸਾਗਪੱਤ ਖਾਵੇਂਗਾ; ਤੂੰ ਆਪਣੇ ਮੂਹੁੰ ਦੇ ਪਰਸੇਉ ਦੀ ਰੋਟੀ
ਖਾਵੇਂਗਾ, ਜਦ ਤੀਕੁਰ ਤੂੰ ਫੇਰ ਜਮੀਨ ਵਿਚ ਨਾ ਜਾਵੇਂ, ਕਿੰਉ
ਜੋ ਉਸੀ ਤੇ ਤੂੰ ਕੱਢਿਆ ਗਿਆ ਹੈਂ; ਕਿੰਉਕਿ ਤੂੰ ਮਿੱਟੀ ਹੈਂ,
੨੦ ਅਰ ਫੇਰ ਮਿੱਟੀ ਹੀ ਵਿਚ ਜਾਏਂਗਾ। ਅਤੇ ਆਦਮ ਨੈ
ਆਪਣੀ ਇਸਤ੍ਰੀ ਦਾ ਨਾਉਂ ਹੱਵਾ ਰੱਖਿਆ; ਇਸ ਲਈ
੨੧ ਜੋ ਉਹ ਸਰਬੱਤ ਜੀਉਂਦਿਆਂ ਦੀ ਮਾਤਾ ਹੈ। ਅਤੇ ਪਰ-
ਮੇਸੁਰ ਪ੍ਰਭੁ ਨੈ ਆਦਮ ਅਤੇ ਉਹ ਦੀ ਇਸਤ੍ਰੀ ਦੇ ਲਈ
ਚਮੜੇ ਦੇ ਬਸਤਰ ਬਣਾਕੇ ਤਿਨਾਂ ਨੂੰ ਪਿਨਾਏ॥
੨੨ ਤਦ ਪਰਮੇਸੁਰ ਪ੍ਰਭੁ ਨੈ ਕਿਹਾ, ਦੇਖੋ, ਆਦਮ ਭਲੇ
ਬੁਰੇ ਦੀ ਪਛਾਣ ਵਿਚ ਸਾਡੇ ਵਿੱਚੋਂ ਇਕ ਵਰਗਾ ਹੋ ਗਿਆ;
ਹੁਣ ਅਜਿਹਾ ਨਾ ਹੋਵੇ, ਜੋ ਆਪਣਾ ਹੱਥ ਪਸਾਰਕੇ ਜੀਉਣ
ਦੇ ਬਿਰਛ ਦਾ ਬੀ ਫਲ ਲੈਕੇ ਖਾਵੇ, ਅਤੇ ਅਮਰ ਹੋ ਜਾਵੇ;—
੨੩ ਇਸ ਕਾਰਣ ਪਰਮੇਸੁਰ ਪ੍ਰਭੁ ਨੈ ਉਹ ਨੂੰ ਅਦਨ ਦੇ ਬਾਗ

ਥੀਂ ਬਾਹਰ ਕੱਢ ਦਿੱਤਾ, ਤਾਂ ਉਸ ਜਮੀਨ ਵਿਚ, ਜਿਸ ਤੇ
ਉਹ ਕੱਢਿਆ ਗਿਆ ਸਾ, ਖੇਤੀ ਕਰੇ। ਸੋ ਉਨ ਆਦਮ ੨੪
ਨੂੰ ਕੱਢ ਦਿੱਤਾ, ਅਤੇ ਅਦਨ ਦੇ ਬਾਗ ਤੇ ਪੂਰਬ ਦੇ ਦਾਉ ਦੂ-
ਤਾਂ ਨੂੰ ਚਮਕਦੀ ਅਤੇ ਘੁੰਮਦੀ ਤਰਵਾਰ ਦੇ ਸੰਗ ਠਰਾਇਆ,
ਜੋ ਜੀਉਣ ਦੇ ਬਿਰਛ ਦੇ ਰਸਤੇ ਦੀ ਰਾਖੀ ਕਰਨ॥

ਅਤੇ ਆਦਮ ਨੈ ਆਪਣੀ ਇਸਤ੍ਰੀ ਹੱਵਾ ਦੇ ਨਾਲ ਸੰਗ [੪]
ਕੀਤਾ, ਅਤੇ ਉਹ ਗਰਭਣੀ ਹੋਈ, ਅਤੇ ਕਾਜਿਨ ਤਾਈਂ
ਜਣਕੇ ਬੋਲੀ, ਜੋ ਮੈਂ ਪ੍ਰਭੁ ਥੀਂ ਇਕ ਮਨੁਖ ਲਭਿਆ ਹੈ।
ਫੇਰ ਉਹ ਦਾ ਭਰਾਉ ਹੇਬਿਲ ਜਣਿਆ। ਹੇਬਿਲ ਅਜਾ- ੨
ਲੀ ਸਾ, ਅਤੇ ਕਾਜਿਨ ਕਰਸਾਣ ਬਣਿਆ। ਅਰ ਕਈਆਂ ੩
ਦਿਨਾਂ ਪਿਛੇ ਅਜਿਹਾ ਹੋਇਆ, ਜੋ ਕਾਜਿਨ ਨੈ ਆਪਣੇ
ਖੇਤ ਦੇ ਫਲੁਹਾਰ ਥੀਂ ਪ੍ਰਭੁ ਦੇ ਲਈ ਝੜਾਵਾ ਆਂਦਾ।
ਅਤੇ ਹੇਬਿਲ ਬੀ ਆਪਣੇ ਅੱਜੜ ਵਿੱਚੋਂ ਕਈ ਮੋਟੇ ਅਰ ੪
ਪਲੇਠੀ ਦੇ ਹਲਵਾਨ ਲਿਆਇਆ। ਅਤੇ ਪ੍ਰਭੁ ਨੈ
ਹੇਬਿਲ ਨੂੰ ਉਹ ਦੇ ਝੜਾਵੇ ਸਣੇ ਕਬੂਲ ਕੀਤਾ; ਪਰ ਕਾ- ੫
ਜਿਨ ਅਤੇ ਉਹ ਦਾ ਝੜਾਵਾ ਨਾ ਕਬੂਲਿਆ। ਇਸ
ਕਰਕੇ ਕਾਜਿਨ ਅੱਤ ਰੋਹ ਵਿਚ ਆਇਆ, ਅਤੇ ਉਸ ਦਾ
ਮੂਹੁੰ ਬਿਗੜ ਗਿਆ। ਤਦ ਪ੍ਰਭੁ ਨੈ ਕਾਜਿਨ ਨੂੰ ਕਿਹਾ, ਤੂੰ ੬
ਕਿੰਉ ਰੋਹ ਵਿਚ ਆਇਆ, ਅਤੇ ਤੇਰਾ ਮੂਹੁੰ ਕਿੰਉ ਬਿਗੜ
ਗਿਆ? ਜੇ ਤੂੰ ਅੱਛੇ ਕਰਮ ਕਰਦਾ, ਤਾਂ ਕਿਆ ਤੂੰ ਕਬੂ- ੭
ਲਿਆ ਨਾ ਜਾਂਦਾ? ਅਤੇ ਜੇ ਤੂੰ ਭਲਾ ਕਰਮ ਨਾ ਕਰਦਾ,
ਤਾਂ ਪਾਪ ਬੂਹੇ ਪੁਰ ਪਿਆ ਹੈ, ਪਰ ਤਿਸ ਦੀ ਚਾਹ ਤੇਰੀ
ਵਲ ਹੈ; ਅਰ ਤੂੰ ਉਸ ਉੱਤੇ ਹਕੂਮਤ ਕਰੇਂਗਾ। ਅਤੇ ਕਾ- ੮
ਜਿਨ ਆਪਣੇ ਭਰਾਉ ਹੇਬਿਲ ਦੇ ਸੰਗ ਬੋਲਿਆ; ਅਤੇ
ਅਜਿਹਾ ਹੋਇਆ, ਕਿ ਜਾਂ ਓਹ ਖੇਤ ਵਿਚ ਸਨ, ਤਾਂ

ਕਾਇਨ ਆਪਣੇ ਭਰਾਉ ਹੇਬਿਲ ਉੱਤੇ ਚੜ੍ਹਿਆ, ਅਤੇ ਉਹ
ਨੂੰ ਮਾਰ ਸਿੱਟਿਆ॥
੯ ਤਦ ਪ੍ਰਭੁ ਨੈ ਕਾਇਨ ਥੀਂ ਪੁਛਿਆ, ਜੋ ਤੇਰਾ ਭਰਾਉ
ਹੇਬਿਲ ਕਿੱਥੇ ਹੈ? ਉਹ ਕੂਇਆ, ਮੈਂ ਨਹੀਂ ਜਾਣਦਾ; ਕਿਆ
੧੦ ਮੈਂ ਆਪਣੇ ਭਰਾਉ ਦਾ ਰਾਖਾ ਹਾਂਗਾ? ਫੇਰ ਓਨ ਆ-
ਖਿਆ, ਕਿ ਤੈਂ ਕੀ ਕੀਤਾ? ਤੇਰੇ ਭਰਾਉ ਦੇ ਖੂਨ ਦਾ ਸਬਦ
੧੧ ਜਮੀਨੋਂ ਮੇਰੇ ਪਾਸ ਫਰਿਆਦ ਕਰਦਾ ਹੈ। ਹੁਣ ਤੂੰ ਜਮੀ-
ਨੋਂ ਸਰਾਪੀ ਹੋਇਆ, ਜਿਨ ਆਪਣਾ ਮੂਹੁੰ ਅੱਡਿਆ ਹੈ,
੧੨ ਜੋ ਤੇਰੇ ਹੱਥੋਂ ਤੇਰੇ ਭਰਾਉ ਦਾ ਖੂਨ ਲਵੇ। ਜਦ ਤੂੰ ਜਮੀਨ
ਵਿਚ ਖੇਤੀ ਕਰੇਂਗਾ, ਤਦ ਉਹ ਤੈ ਨੂੰ ਆਪਣਾ ਹਾਸ਼ਾ ਨਾ
੧੩ ਦੇਵੇਗੀ, ਅਤੇ ਤੂੰ ਧਰਤੀ ਉੱਤੇ ਦਰੋਦਰ ਭਟਕੇਂਗਾ। ਤਦ
ਕਾਇਨ ਨੈ ਪ੍ਰਭੁ ਨੂੰ ਕਿਹਾ, ਜੋ ਮੇਰੀ ਸਜਾ ਸਹਿਣ ਤੇ ਬਾ-
੧੪ ਹਰ ਹੈ। ਦੇਖ, ਅੱਜ ਤੈਂ ਮੈ ਨੂੰ ਜਮੀਨ ਉਪਰੋਂ ਕੱਢ ਦਿੱਤਾ
ਹੈ, ਅਤੇ ਮੈਂ ਤੇਰੇ ਸਾਹਮਣੇ ਤੇ ਛਪਨ ਹੋ ਜਾਵਾਂਗਾ, ਅਤੇ
ਧਰਤੀ ਉੱਤੇ ਦਰੋਦਰ ਭਟਕਦਾ ਫਿਰਾਂਗਾ, ਅਤੇ ਅਜਿਹਾ ਹੋ-
੧੫ ਊ, ਕਿ ਜੋ ਕੋਈ ਮੈ ਨੂੰ ਲੱਭੇ, ਸੋਈ ਮੈ ਨੂੰ ਮਾਰ ਸਿੱਟੂ। ਤਦ
ਪ੍ਰਭੁ ਨੈ ਉਹ ਨੂੰ ਕਿਹਾ, ਇਸ ਲਈ ਜੋ ਕੋਈ ਕਾਇਨ ਨੂੰ
ਮਾਰ ਸਿੱਟੂ, ਉਹ ਨੂੰ ਸਤਗੁਣੀ ਸਜਾ ਮਿਲੇਗੀ। ਅਤੇ ਪ੍ਰਭੁ
ਨੈ ਕਾਇਨ ਨੂੰ ਇਕ ਪਤਾ ਦਿੱਤਾ, ਕਿ ਜੋ ਕੋਈ ਤਿਸ ਨੂੰ
੧੬ ਪਾਵੇ, ਮਾਰ ਨਾ ਸਿੱਟੇ। ਸੋ ਕਾਇਨ ਪ੍ਰਭੁ ਦੇ ਸਾਹਮਣਿਓਂ
ਚਲਾ ਗਿਆ, ਅਤੇ ਅਦਨ ਤੇ ਪੂਰਬ ਦੇ ਰੁਕ ਨੂਦ ਦੀ
ਧਰਤੀ ਵਿਚ ਜਾ ਰਿਹਾ॥
੧੭ ਅਤੇ ਕਾਇਨ ਨੈ ਆਪਣੀ ਇਸਤ੍ਰੀ ਨਾਲ਼ ਸੰਗ ਕੀਤਾ,
ਅਤੇ ਓਨ ਗਰਭਣੀ ਹੋਕੇ ਹਨੂਕ ਜਣਿਆ। ਅਤੇ ਉਹ
ਇਕ ਨਗਰ ਬਣਾਉਂਦਾ ਸਾ, ਅਤੇ ਉਸ ਨਗਰ ਦਾ ਨਾਉਂ,

ਆਪਣੇ ਪੁਤ ਦੇ ਨਾਉਂ ਉਪੁਰ ਹਨੂਕ ਰਖਿਆ। ਅਤੇ ੧੮
ਹਨੂਕ ਦੇ ਈਰਾਦ ਜੰਮਿਆ, ਅਰ ਈਰਾਦ ਦੇ ਮਹੂਜਾਏਲ,
ਅਰ ਮਹੂਜਾਏਲ ਦੇ ਮਤੂਸਾਏਲ, ਅਤੇ ਮਤੂਸਾਏਲ ਦੇ
ਲਮਕ ਜੰਮਿਆ ॥

ਅਤੇ ਲਮਕ ਨੈ ਆਪਣੇ ਲਈ ਦੋ ਇਸਤ੍ਰੀਆਂ ਕੀਤੀ- ੧੯
ਆਂ, ਇਕ ਦਾ ਨਾਉਂ ਆਦਹਿ, ਅਤੇ ਦੂਜੀ ਦਾ ਨਾਉਂ ਜਿ-
ਲਾਂ। ਅਤੇ ਆਦਹਿ ਨੈ ਜਾਬਲ ਜਾਇਆ, ਜੋ ਤੰਬੂਆਂ ੨੦
ਵਿਚ ਰਹਿਣਵਾਲਿਆਂ ਅਰ ਅਜਾਲੀਆਂ ਦਾ ਪਿਤਾ
ਹੈ। ਅਤੇ ਉਹ ਦੇ ਭਰਾਉ ਦਾ ਨਾਉਂ ਜੂਬਲ ਸੀ, ਜੋ ਬੀਨ ੨੧
ਅਤੇ ਬੰਸ੍ਰਲੀ ਬਜਾਉਣਵਾਲਿਆਂ ਦਾ ਪਿਤਾ ਸਾ। ਅਤੇ ੨੨
ਜਿੱਲਾ ਨੈ ਬੀ ਤੂਬਾਲਕੈਨ ਜਾਇਆ, ਜੋ ਤਾਂਬੇ ਅਰ ਲੋਹੇ
ਦੇ ਸਰਬੱਤ ਧਾਤੂਆਂ ਦਾ ਗੁਰੂ ਸੀ। ਅਤੇ ਨਜਮਹਿ ਤੂ-
ਬਾਲਕੈਨ ਦੀ ਭੈਣ ਸੀ। ਅਤੇ ਲਮਕ ਨੈ ਆਪਣੀਆਂ ੨੩
ਤ੍ਰੀਮਤਾਂ ਨੂੰ ਕਿਹਾ, ਜੋ ਹੇ ਆਦਹਿ ਅਤੇ ਜਿੱਲਾ ਮੇਰਾ
ਸਬਦ ਸੁਣੋ, ਹੇ ਲਮਕ ਦੀਓ ਤ੍ਰੀਮਤੋ, ਮੇਰੀ ਗੱਲ ਉੱਤੇ ਕੰਨ
ਲਾਓ, ਜੋ ਮੈਂ ਘਾਇਲ ਹੋਕੇ ਇਕ ਮਨੁਖ ਨੂੰ, ਅਤੇ ਸੱਟ ਖਾ-
ਕੇ ਇਕ ਗਭਰੂ ਨੂੰ ਮਾਰ ਸਿੱਟਿਆ ਹੈ; ਜੇ ਕਾਜਿਨ ਦਾ ਸਤ- ੨੪
ਗੁਣਾ ਬਦਲਾ ਲਿਆ ਜਾਵੇ, ਤਾਂ ਲਮਕ ਦਾ ਠੀਕ ਸਤ-
ਤੱਰ ਗੁਣਾ ਬਦਲਾ ਲੀਤਾ ਜਾਵੇਗਾ ॥

ਫੇਰ ਆਦਮ ਨੈ ਆਪਣੀ ਤ੍ਰੀਵੀਂ ਦੇ ਨਾਲ ਸੰਗ ਕੀ- ੨੫
ਤਾ, ਅਤੇ ਉਨ ਇਕ ਪੁਤ੍ਰ ਜਾਇਆ, ਅਤੇ ਇਹ ਕਹਿਕੇ
ਉਹ ਦਾ ਨਾਉਂ ਸੇਤ ਧਰਿਆ, ਕਿ ਪਰਮੇਸੁਰ ਨੈ ਹੇਬਿਲ
ਦੇ ਬਦਲੇ, ਜਿਹ ਨੂੰ ਕਾਜਿਨ ਨੈ ਵੱਢ ਸਿਟਿਆ, ਦੂਈ
ਨਸਲ ਦਿੱਤੀ ਹੈ। ਅਤੇ ਸੇਤ ਦੇ ਬੀ ਪੁਤ ਜੰਮਿਆ, ਕਿ ੨੬

ਜਿਸ ਦਾ ਨਾਉਂ ਉਨ ਅਨੂਸ ਧਰਿਆ। ਤਦ ਲੋਕ ਪ੍ਰਭੁ
ਦਾ ਨਾਉਂ ਲੈਣ ਲਗੇ ॥

[੫] ਇਹ ਆਦਮ ਦੀ ਕੁਲਪੱਤ੍ਰੀ ਹੈ। ਜਿਸ ਦਿਨ ਪਰ-
ਮੇਸੁਰ ਨੈ ਆਦਮ ਨੂੰ ਪੈਦਾ ਕੀਤਾ, ਪਰਮੇਸੁਰ ਦੇ ਸਰੂਪ
੨ ਪੁਰ ਤਿਸ ਨੂੰ ਬਲਾਇਆ। ਤਿਨਾਂ ਤਾਈਂ ਨਰ ਅਤੇ ਨਾ-
ਰੀ ਪੈਦਾ ਕੀਤਾ, ਅਤੇ ਜਿਸ ਦਿਹਾੜੇ ਓਹ ਪੈਦਾ ਹੋਏ, ਉਸ
ਨੈ ਤਿਨਾਂ ਨੂੰ ਅਸੀਸ ਦੇਕੇ ਤਿਨਾਂ ਦਾ ਨਾਉਂ ਆਦਮ ਧਰਿ-
੩ ਆ। ਜਾਂ ਆਦਮ ਇਕ ਸੌ ਤੀਹਾਂ ਵਰਿਹਾਂ ਦਾ ਹੋਇਆ,
ਤਾਂ ਉਸ ਦੇ ਇਕ ਪੁਤ ਉਹ ਦੇ ਸਰੂਪ ਪੁਰ ਅਤੇ ਉਹ ਦੇ
ਜਿਹਾ ਜੰਮਿਆ, ਅਤੇ ਉਨ ਤਿਸ ਦਾ ਨਾਉਂ ਸੇਤ ਧਰਿ-
੪ ਆ। ਅਤੇ ਸੇਤ ਦੇ ਜੰਮਣ ਤੇ ਪਿਛੇ, ਆਦਮ ਅਠ ਸੌ
ਵਰਿਹਾਂ ਜੀਉਂਦਾ ਰਿਹਾ, ਅਰ ਉਸ ਦੇ ਧੀਆਂ ਪੁਤ ਜੰਮੇ।
੫ ਅਤੇ ਆਦਮ ਦੇ ਸਾਰੇ ਦਿਨ ਜੋ ਉਹ ਜੀਵਿਆ, ਨੌਂ ਸੈ
ਤੀਹ ਵਰਿਹਾਂ ਸਨ, ਤਾਂ ਉਹ ਮਰ ਗਿਆ ॥

੬ ਅਤੇ ਸੇਤ ਇਕ ਸੌ ਪੰਜਾਂ ਬਰਸਾਂ ਦਾ ਸਾ, ਜਾਂ ਉਹ ਦੇ
੭ ਅਨੂਸ ਜੰਮਿਆ। ਅਤੇ ਅਨੂਸ ਦੇ ਜਨਮ ਤੇ ਪਿਛੇ,
ਸੇਤ ਅਠ ਸੈ ਸੱਤ ਵਰਿਹਾਂ ਤੀਕੁ ਜੀਉਂਦਾ ਰਿਹਾ, ਅਤੇ
੮ ਉਸ ਦੇ ਧੀਆਂ ਪੁਤ ਜੰਮੇ; ਅਤੇ ਸੇਤ ਦੀ ਸਾਰੀ ਉਮਰ ਨੌਂ
ਸੈ ਬਾਰਾਂ ਬਰਸ ਦੀ ਸੀ, ਕਿ ਉਹ ਮਰ ਗਿਆ ॥

੯ ਅਤੇ ਅਨੂਸ ਨੱਭਿਆਂ ਵਰਿਹਾਂ ਦਾ ਸਾ, ਜਦ ਉਹ ਦੇ
੧੦ ਕੀਨਾਨ ਜੰਮਿਆ। ਅਤੇ ਕੀਨਾਨ ਦੇ ਜਨਮ ਤੇ ਪਿਛੇ ਅ-
ਨੂਸ ਅਠ ਸੌ ਪੰਦਰਾਂ ਬਰਸਾਂ ਤੀਕੁ ਜੀਉਂਦਾ ਰਿਹਾ, ਅਤੇ
੧੧ ਉਸ ਦੇ ਧੀਆਂ ਪੁਤ ਜੰਮੇ; ਅਤੇ ਅਨੂਸ ਦੇ ਸਾਰੇ ਦਿਨ ਨੌਂ
ਸੈ ਪੰਜ ਬਰਸਾਂ ਸਨ, ਕਿ ਉਹ ਮਰ ਗਿਆ ॥

੧੨ ਅਤੇ ਕੀਨਾਨ ਸੱਤਰਾਂ ਬਰਸਾਂ ਦਾ ਹੋਇਆ, ਜਾਂ ਉਹ

ਦੇ ਮਹਿਲਾਲੇਲ ਜੰਮਿਆ। ਅਤੇ ਮਹਿਲਾਲੇਲ ਦੇ ੧੩
ਜਰਮ ਪਿਛੇ ਕੀਨਾਨ ਅਠ ਸੈ ਚਾਲੀ ਵਰਿਹਾਂ ਜੀਵਿਆ;
ਅਰ ਉਸ ਦੇ ਧੀਆਂ ਪੁਤ ਜੰਮੇ। ਅਤੇ ਕੀਨਾਨ ਦੀ ਸਾਰੀ ੧੪
ਉਮਰ ਨੌਂ ਸੈ ਦਸਾਂ ਬਰਸਾਂ ਦੀ ਸੀ, ਤਾਂ ਉਹ ਮਰ ਗਿਆ।
ਅਤੇ ਮਹਿਲਾਲੇਲ ਪਹਿੰਟਾਂ ਬਰਸਾਂ ਦਾ ਹੋਇਆ, ਤਾਂ ੧੫
ਉਹ ਦੇ ਜਾਰਿਦ ਜੰਮਿਆ। ਅਤੇ ਜਾਰਿਦ ਦੇ ਜਰਮ ਤੇ ੧੬
ਪਿਛੇ ਮਹਿਲਾਲੇਲ ਅਠ ਸੈ ਤੀਹ ਬਰਸਾਂ ਜੀਵਿਆ, ਅਤੇ
ਉਹ ਦੇ ਧੀਆਂ ਪੁਤ ਜੰਮੇ। ਅਤੇ ਮਹਿਲਾਲੇਲ ਦੀ ਸਾਰੀ ੧੭
ਉਮਰ ਅਠ ਸੈ ਪਚਾਨਵੇਂ ਵਰਿਹਾਂ ਦੀ ਸੀ, ਤਾਂ ਉਹ ਮਰ
ਗਿਆ॥

ਅਤੇ ਜਾਰਿਦ ਇਕ ਸੌ ਬਾਹਟਾਂ ਬਰਸਾਂ ਦਾ ਸਾ, ਜਾਂ ੧੮
ਉਹ ਦੇ ਹਨੂਕ ਜੰਮਿਆ। ਅਤੇ ਹਨੂਕ ਦੇ ਜੰਮਣ ਤੇ ਮਗ- ੧੯
ਰੋਂ, ਜਾਰਿਦ ਅਠ ਸੈ ਬਰਸਾਂ ਜੀਵਿਆ, ਅਰ ਉਸ ਦੇ ਪੁਤ
ਧੀਆਂ ਜੰਮੇ। ਅਤੇ ਜਾਰਿਦ ਦੀ ਸਾਰੀ ਉਮਰ ਨੌਂ ਸੈ ੨੦
ਬਾਹਟਾਂ ਵਰਿਹਾਂ ਦੀ ਸੀ, ਤਾਂ ਉਹ ਮਰ ਗਿਆ। ਅਤੇ ਹ- ੨੧
ਨੂਕ ਪਹਿੰਟਾਂ ਬਰਸਾਂ ਦਾ ਸਾ, ਜਾਂ ਉਹ ਦੇ ਮਤੂਸਿਲਾ ਜੰ-
ਮਿਆ। ਅਤੇ ਮਤੂਸਿਲਾ ਦੇ ਜਰਮ ਤੇ ਪਿਛੇ, ਹਨੂਕ ੨੨
ਤਿੰਨ ਸੌ ਵਰਿਹਾਂ ਪਰਮੇਸੁਰ ਦੇ ਸੰਗ ਸੰਗ ਚਲਿਆ, ਅਤੇ
ਉਸ ਦੇ ਪੁਤ ਧੀਆਂ ਜੰਮੇ। ਅਤੇ ਹਨੂਕ ਦੀ ਸਾਰੀ ਉਮਰ ੨੩
ਤਿੰਨ ਸੈ ਪਹਿੰਟਾਂ ਬਰਸਾਂ ਦੀ ਹੋਈ। ਅਤੇ ਹਨੂਕ ਪਰਮੇ- ੨੪
ਸੁਰ ਦੇ ਸੰਗ ਸੰਗ ਚਲਿਆ, ਅਤੇ ਅਲੋਪ ਹੋ ਗਿਆ; ਇਸ
ਲਈ ਜੋ ਪਰਮੇਸੁਰ ਨੈ ਉਹ ਨੂੰ ਲੈ ਲੀਤਾ॥

ਅਤੇ ਮਤੂਸਿਲਾ ਇਕ ਸੌ ਸਤਾਹਸੀਆਂ ਵਰਿਹਾਂ ਦਾ ੨੫
ਸੀ, ਜਾਂ ਉਹ ਦੇ ਲਮਕ ਜੰਮਿਆ। ਅਰ ਲਮਕ ਦੇ ਜੰ- ੨੬
ਮਣ ਤੇ ਪਿਛੇ, ਮਤੂਸਿਲਾ ਸਤ ਸੌ ਬਿਆਸੀ ਬਰਸਾਂ

੨੭ ਜੀਵਿਆ, ਅਤੇ ਪੁੱਤ ਧੀਆਂ ਜਣੇ। ਅਤੇ ਮਤੂਸਿਲਾ
ਦੀ ਸਾਰੀ ਉਮਰ ਨੌਂ ਸੈ ਉਣਹੱਤਰ ਵਰਿਹਾਂ ਦੀ ਸੀ, ਤਾਂ ਉਹ
੨੮ ਮਰ ਗਿਆ। ਅਤੇ ਲਮਕ ਇਕ ਸੌ ਬਿਆਸੀਆਂ
੨੯ ਬਰਸਾਂ ਦਾ ਸਾ, ਜਾਂ ਉਹ ਦੇ ਇਕ ਪੁੱਤ ਜੰਮਿਆ। ਅਤੇ
ਉਨ ਇਹ ਕਹਿਕੇ ਉਸ ਦਾ ਨਾਉਂ ਨੂਹ ਰਖਿਆ, ਜੋ ਇਹ
ਸਾਡੀ ਮਿਹਨਤ ਅਤੇ ਸਾਡੇ ਹੱਥਾਂ ਦੀ ਭੁੜ੍ਹੀ ਥੀਂ, ਜੋ ਜਮੀਨ
ਦੇ ਸਬਬ ਹੈ, ਜਿਸ ਨੂੰ ਪ੍ਰਭੁ ਨੈ ਸਰਾਪ ਦਿੱਤਾ, ਸਾ ਨੂੰ
੩੦ ਅਰਾਮ ਦੇਵੇਗਾ। ਅਤੇ ਨੂਹ ਦੇ ਜਨਮ ਤੇ ਪਿੱਛੇ ਲਮਕ
ਪੰਜ ਸੈ ਪਚਾਨਵੇਂ ਬਰਸ ਜੀਵਿਆ, ਅਤੇ ਉਹ ਦੇ ਪੁੱਤ ਧੀ-
੩੧ ਆਂ ਜੰਮੇ। ਅਤੇ ਲਮਕ ਦੀ ਸਾਰੀ ਉਮਰ ਸੱਤ ਸੈ ਸਤ-
੩੨ ਹੱਤਰਾਂ ਵਰਿਹਾਂ ਦੀ ਸੀ, ਤਾਂ ਉਹ ਮਰ ਗਿਆ। ਅਤੇ ਨੂਹ
ਪੰਜ ਸੈ ਵਰਿਹਾਂ ਦਾ ਹੋਇਆ, ਜਾਂ ਉਹ ਦੇ ਸਿਮ, ਹਾਮ,
ਅਤੇ ਯਾਫਸ ਜੰਮੇ॥

[੬] ਅਤੇ ਅਜਿਹਾ ਹੋਇਆ, ਕਿ ਜਾਂ ਮਨੁਖ ਜਮੀਨ ਪੁਰ
੨ ਬਹੁਤ ਹੋਣ ਲੱਗੇ, ਅਤੇ ਉਨਾਂ ਦੇ ਧੀਆਂ ਜੰਮੀਆਂ, ਤਾਂ
ਪਰਮੇਸੁਰ ਦੇ ਪੁੱਤਾਂ ਨੈ, ਮਨੁਖਾਂ ਦੀਆਂ ਧੀਆਂ ਸੁਹਣੀਆਂ
ਦੇਖਕੇ, ਜੋ ਜਿਸ ਕਿਸੀ ਦੀ ਪਸਿੰਦ ਆਈ, ਸੋ ਉਸ ਨੈ
੩ ਤਿਸੇ ਨਾਲ ਵਿਆਹ ਕਰ ਲਿਆ। ਤਦ ਪ੍ਰਭੁ ਬੋਲਿਆ,
ਜੋ ਮੇਰਾ ਆਤਮਾ ਮਨੁਖ ਵਿਖੇ ਸਦਾ ਨਾ ਰਹੇਗਾ; ਕਿੰਉਕਿ
ਉਹ ਬੀ ਸਰੀਰ ਹੈ, ਪਰੰਤੁ ਉਹ ਦੇ ਦਿਨ ਇਕ ਸੌ ਬੀਹਾਂ
੪ ਵਰਿਹਾਂ ਦੇ ਹੋਣਗੇ। ਤਿਨੀਂ ਦਿਨੀਂ ਧਰਤੀ ਉੱਪੁਰ ਰਾਕਸ
ਹੁੰਦੇ ਸਨ, ਅਤੇ ਤਿਸ ਪਿੱਛੇ ਬੀ ਜਾਂ ਪਰਮੇਸੁਰ ਦੇ ਪੁਤ
ਮਨੁੱਖਾਂ ਦੀਆਂ ਧੀਆਂ ਕੋਲ ਗਏ, ਅਤੇ ਉਨਾਂ ਤੇ ਪੁੱਤ ਧੀ-
ਆਂ ਜਨਮੇ, ਓਹੋ ਬਲਵੰਤ ਮਨੁੱਖ ਸਨ, ਜੋ ਮੁੱਢੋਂ ਨਾਮੀ
ਹਨ॥

ਅਤੇ ਪ੍ਰਭੁ ਨੈ ਡਿੱਠਾ, ਕਿ ਧਰਤੀ ਉੱਤੇ ਮਨੁਖ ਦੀ ਬੁਰਿ- ੫
ਆਈ ਬਹੁਤ ਵਧ ਗਈ, ਅਤੇ ਤਿਸ ਦੇ ਦਿਲ ਦੀਆਂ ਸੋ-
ਚਾਂ ਦਾ ਹਰ ਰੂਪ ਸਦਾ ਬੁਰਿਆਈ ਹੀ ਹੁੰਦਾ ਹੈ। ਤਦ ੬
ਪ੍ਰਭੁ ਧਰਤੀ ਪੁਰ ਮਨੁਖ ਦੇ ਬਣਾਉਣ ਥੀਂ ਪਛਤਾਇਆ,
ਅਤੇ ਦਲਗੀਰ ਹੋਇਆ। ਅਤੇ ਪ੍ਰਭੁ ਨੈ ਕਿਹਾ, ਜੋ ਮੈਂ ੭
ਮਨੁਖ ਤਾਈਂ, ਕਿ ਜਿਹ ਨੂੰ ਮੈਂ ਰਚਿਆ, ਮਨੁਖ ਤੇ ਲੈਕੇ,
ਪਸੂਆਂ, ਅਤੇ ਕੀੜਿਆਂ ਮਕੌੜਿਆਂ, ਅਤੇ ਅਕਾਸ ਦਿ-
ਆਂ ਪੰਛੀਆਂ ਤੋੜੀ, ਜਮੀਨ ਉੱਤੋਂ ਮਿਟਾ ਸਿੱਟਾਂਗਾ; ਕਿੰ-
ਉਕਿ ਉਨਾਂ ਦੇ ਬਣਾਉਣ ਤੇ ਮੈ ਨੂੰ ਪਛਤਾਵਾ ਹੋਇਆ।
ਪਰ ਨੂਹ ਉੱਤੇ ਪ੍ਰਭੁ ਨੈ ਦਯਾ ਦੀ ਨਜਰ ਕੀਤੀ॥ ੮

ਇਹ ਨੂਹ ਦੀ ਕੁਲਪੱਤ੍ਰੀ ਹੈ। ਨੂਹ ਆਪਣੇ ਸਮੇ ਵਿਚ ੯
ਸਚਿਆਰ ਅਤੇ ਪੂਰਾ ਹੈਸੀ; ਨੂਹ ਪਰਮੇਸੁਰ ਦੇ ਸੰਗ ਚਲਦਾ
ਸਾ। ਅਤੇ ਨੂਹ ਦੇ ਤਿੰਨ ਪੁੱਤ੍ਰ, ਅਰਥਾਤ ਸਿਮ, ਹਾਮ, ੧੦
ਅਰ ਯਾਫਸ ਜੰਮੇ। ਅਤੇ ਪਰਮੇਸੁਰ ਦੀ ਦਿਸਟ ਵਿਖੇ ੧੧
ਧਰਤੀ ਬਿਗੜ ਗਈ, ਅਤੇ ਧਰਤੀ ਅਨਿਆਉਂ ਨਾਲ ਭਰ-
ਪੂਰ ਹੋ ਗਈ ਸੀ। ਤਦ ਪਰਮੇਸੁਰ ਨੈ ਧਰਤੀ ਨੂੰ ਡਿੱਠਾ, ੧੨
ਜੋ ਉਹ ਬਿਗੜ ਗਈ ਹੈ; ਕਿੰਉਕਿ ਹਰੇਕ ਸਰੀਰ ਨੈ ਆਪ-
ਣੀ ਚਾਲ ਧਰਤੀ ਉੱਤੇ ਬਿਗਾੜੀ ਸੀ। ਅਤੇ ਪਰਮੇਸੁਰ ਨੈ ੧੩
ਨੂਹ ਤਾਈਂ ਆਖਿਆ, ਜੋ ਸਰਬਤ ਸਰੀਰਾਂ ਦਾ ਅੰਤਕਾਲ
ਮੇਰੇ ਸਾਹਮਣੇ ਆ ਪਹੁਤਾ ਹੈ ਕਿੰਉ ਜੋ ਤਿਨਾਂ ਦੇ ਕਾਰਣ
ਧਰਤੀ ਅੱਨਿਆਉਂ ਨਾਲ ਭਰ ਗਈ; ਅਤੇ ਦੇਖ, ਮੈਂ ਤਿਨਾਂ
ਦਾ ਧਰਤੀ ਦੇ ਸੰਗ ਨਾਸ ਕਰਾਂਗਾ। ਤੂੰ ਆਪਣੇ ਲਈ ਗੂੰਦ- ੧੪
ਵਾਲੀਆਂ ਲੱਕੜੀਆਂ ਦੀ ਇਕ ਬੇੜੀ ਬਣਾਉ; ਉਸ ਬੇੜੀ
ਨੂੰ ਕੋਠੜੀਆਂਵਾਲੀ ਬਣਾਉ, ਅਤੇ ਉਸ ਦੇ ਅੰਦਰ ਬਾਹਰ
ਰਾਲ ਲਾਉ। ਅਰ ਬੇੜੀ ਨੂੰ ਐਸਾ ਬਣਾਉ, ਜੋ ਉਹ ੧੫

ਦੀ ਲਾਂਬ ਤਿੰਨ ਸੌ ਹੱਥ, ਅਤੇ ਚੁੜਾਉ ਪੰਜਾਹ ਹੱਥ, ਅਤੇ
੧੬ ਉਚਾਣ ਤੀਹ ਹੱਥ ਹੋਵੇ। ਉਸ ਬੇੜੀ ਵਿਚ ਮੋਘ ਬ-
ਣਾਉ, ਅਤੇ ਉੱਪਰੋਂ ਹੱਥ ਭਰ ਪੁਰ ਉਸ ਨੂੰ ਮੁਕਾ ਦਿਹ, ਅਤੇ
ਬੇੜੀ ਦੇ ਇਕ ਪਾਸੇ ਦਰਵੱਜਾ ਬਣਾਉ, ਅਤੇ ਨੀਚੋਂ ਦੋ-
੧੭ ਹਾਸੰਮੀ ਤਿਹਾਸਮੀ ਬਣਾਉ। ਅਤੇ ਦੇਖ, ਮੈਂ ਧਰਤੀ ਉੱਤੇ
ਪਾਣੀ ਦਾ ਤੁਫਾਨ ਲਿਆਉਂਦਾ ਹਾਂ, ਜੋ ਹਰੇਕ ਸਰੀਰ ਨੂੰ,
ਜਿਸ ਵਿਚ ਜੀਉਣ ਦਾ ਸਾਸ ਹੈ, ਅਕਾਸ ਦੇ ਹੇਠੋਂ ਮਿਟਾ
੧੮ ਮਿੱਟਾਂ। ਜੋ ਕੁਝ ਧਰਤੀ ਵਿਚ ਹੈ ਸੋ ਮਰ ਜਾਵੇਗਾ। ਪਰ ਮੈਂ
ਤੇਰੇ ਨਾਲ਼ ਨੇਮ ਕਰਦਾ ਹਾਂ, ਅਰ ਤੂੰ ਆਪਣੇ ਪੁੱਤਾਂ, ਅਤੇ
ਇਸਤ੍ਰੀ, ਅਤੇ ਆਪਣੀਆਂ ਨੋਹਾਂ ਸਣੇ, ਬੇੜੀ ਵਿਚ ਜਾ
੧੯ ਵੜ। ਅਤੇ ਸਭਨਾਂ ਜਾਨਦਾਰ ਸਰੀਰਾਂ ਵਿਚੋਂ, ਹਰ ਭਾਂਤ
ਦਾ ਜੋੜਾ ਜੋੜਾ ਉਨਾਂ ਦੀ ਜਾਨ ਬਚਾਉਣ ਲਈ ਆਪਣੇ
੨੦ ਸੰਗ ਬੇੜੀ ਵਿਚ ਲੈ ਜਾਹ; ਓਹ ਨਰ ਨਾਰੀ ਹੋਣ। ਪੰਖੇਰੂਆਂ
ਵਿਚੋਂ ਤਿਨਾਂ ਦੀ ਜਾਤ ਅਨੁਸਾਰ, ਅਤੇ ਪਸੂਆਂ ਵਿਚੋਂ ਤਿ-
ਨਾਂ ਦੀ ਜਾਤ ਅਨੁਸਾਰ, ਅਰ ਜਮੀਨ ਦੇ ਸਾਰੇ ਕੀੜੇ ਮਕੌ-
ੜਿਆਂ ਵਿਚੋਂ ਤਿਨਾਂ ਦੀ ਜਾਤ ਅਨੁਸਾਰ, ਸਭਨਾਂ ਦੇ ਦੋ ਦੋ,
੨੧ ਜਾਨ ਬਚਾਉਣ ਲਈ, ਤੇਰੇ ਕੋਲ਼ ਆਉਣਗੇ। ਅਤੇ ਜੋ
ਕੁਛ ਖਾਹਦਾ ਜਾਂਦਾ ਹੈ, ਤੂੰ ਉਸ ਵਿਚੋਂ ਲੈਕੇ ਆਪਣੇ ਪਾਹ
ਜਮਾ ਕਰ, ਕਿ ਉਹ ਤੇਰੇ ਅਰ ਉਨਾਂ ਦੇ ਖਾਣ ਲਈ ਹੋਊ।
੨੨ ਸੋ ਜਿਹਾ ਪਰਮੇਸੁਰ ਨੈ ਹੁਕਮ ਦਿੱਤਾ, ਨੂਹ ਨੈ ਤਿਹਾ ਹੀ
ਕੀਤਾ॥

[੭] ਫੇਰ ਪ੍ਰਭੁ ਨੈ ਨੂਹ ਨੂੰ ਕਿਹਾ, ਜੋ ਤੂੰ ਆਪਣੇ ਸਾਰੇ
ਟੱਬਰ ਸਣੇ ਬੇੜੀ ਵਿਚ ਆ; ਕਿੰਉਕਿ ਮੈਂ ਆਪਣੇ ਸਾਹਮ-
੨ ਣੇ ਤੈ ਨੂੰ ਹੀ ਇਸ ਪੀੜ੍ਹੀ ਵਿਖੇ ਸਚਿਆਰ ਡਿਠਾ। ਸਭ
ਪਵਿਤ੍ਰ ਪਸੂਆਂ ਵਿਚੋਂ ਸੱਤ ਸੱਤ, ਨਰ ਅਤੇ ਉਨਾਂ ਦੀਆਂ

ਮਦੀਨਾਂ, ਅਤੇ ਉਨਾਂ ਥੀਂ ਜੋ ਪਵਿੱਤ੍ਰ ਨਹੀਂ ਹਨ, ਦੋ ਦੋ, ਨਰ
ਅਤੇ ਉਨਾਂ ਦੀਆਂ ਮਦੀਨਾਂ, ਆਪਣੇ ਪਾਸ ਰੱਖ ਲੈ।
ਅਤੇ ਅਕਾਸ ਦੇ ਪੰਛੀਆਂ ਵਿੱਚੋਂ ਬੀ ਸੱਤ ਸੱਤ, ਨਰ ਅਤੇ ੩
ਮਦੀਨਾਂ ਲੈ; ਇਸ ਲਈ ਜੋ ਸਾਰੀ ਧਰਤੀ ਉੱਤੇ ਤਿਨਾਂ
ਦਾ ਬੀਜ ਬਾਕੀ ਰਹੇ। ਕਿੰਉਕਿ ਹੋਰ ਸੱਤਾਂ ਦਿਨਾਂ ਪਿੱਛੇ ੪
ਮੈਂ ਧਰਤੀ ਪੁਰ ਚਾਲੀ ਦਿਨ ਰਾਤ ਪਾਣੀ ਵਰਹਾਵਾਂਗਾ, ਅ-
ਤੇ ਸਰਬੱਤ ਜਾਨਦਾਰਾਂ ਨੂੰ ਜੋ ਮੈਂ ਬਣਾਏ ਹਨ, ਜਮੀਨ
ਉੱਪਰੋਂ ਮਿਟਾ ਸਿੱਟਾਂਗਾ। ਅਤੇ ਨੂਹ ਥੀਂ ਜੋ ਕੁਝ ਪ੍ਰਭੁ ਨੈ ੫
ਆਖਿਆ ਸਾ, ਉਹ ਨੈ ਸੋਈ ਕੀਤਾ॥

ਅਤੇ ਜਾਂ ਜਲ ਪਰਲੂ ਧਰਤੀ ਉੱਤੇ ਆਇਆ, ਤਾਂ ਨੂਹ ੬
ਛੇ ਸੈ ਵਰਿਹਾਂ ਦਾ ਸੀ। ਤਦ ਨੂਹ, ਅਤੇ ਤਿਸ ਦੇ ਸੰਗ ੭
ਤਿਸ ਦੇ ਪੁੱਤ੍ਰ ਅਰ ਤਿਸ ਦੀ ਤੀਵੀਂ ਅਤੇ ਨੋਹਾਂ ਤੁਫਾਨ ਦੇ
ਪਾਣੀ ਦੇ ਅੱਗੇ ਤੇ ਬੇੜੀ ਵਿਚ ਵੜੀਆਂ। ਪਵਿੱਤ੍ਰ ਪਸੂ- ੮
ਆਂ ਵਿੱਚੋਂ, ਅਤੇ ਉਨਾਂ ਪਸੂਆਂ ਵਿੱਚੋਂ ਜੋ ਪਵਿੱਤ੍ਰ ਨਹੀਂ
ਹਨ, ਅਤੇ ਪੰਖੇਰੂਆਂ ਵਿੱਚੋਂ, ਅਤੇ ਜੋ ਕੁਛ ਜਮੀਨ ਉੱਤੇ
ਚਲਦਾ ਹੈ, ਦੋ ਦੋ, ਨਰ ਮਦੀਨ, ਜਿਹੀ ਕਿ ਪਰਮੇਸੁਰ ਨੈ ੯
ਨੂਹ ਨੂੰ ਆਗਿਆ ਕੀਤੀ ਸੀ, ਬੇੜੀ ਵਿਚ ਨੂਹ ਕੋਲ ਦਾ-
ਖਲ ਹੋਏ॥

ਅਤੇ ਸੱਤਾਂ ਦਿਹੀਂ ਤੇ ਪਰੰਤੂ ਅਜਿਹਾ ਹੋਇਆ, ਜੋ ਤੁ- ੧੦
ਫਾਨ ਦਾ ਪਾਣੀ ਧਰਤੀ ਉੱਤੇ ਆਇਆ। ਨੂਹ ਦੀ ਉਮਰ ੧੧
ਦੀ ਛੇ ਸੈਵੀਂ ਬਰਸ ਵਿਖੇ, ਦੂਜੇ ਮਹੀਨੇ ਦੀ ਸਤਾਹਰਵੀਂ
ਤਰੀਕੇ ਉਤੀ ਦਿਹਾੜੇ ਵਡੇ ਡੂੰਘਾਣ ਦੀਆਂ ਸਭ ਸੋਤਾਂ
ਫੁੱਟ ਨਿੱਕਲੀਆਂ, ਅਤੇ ਅਕਾਸ ਦੀਆਂ ਖਿੜਕੀਆਂ ਖੁੱਲ
ਗਈਆਂ। ਅਤੇ ਚਾਲੀ ਦਿਨ ਰਾਤ ਧਰਤੀ ਪੁਰ ਬਰਖਾ ੧੨
ਪੈਂਦੀ ਰਹੀ। ਠੀਕ ਉਸੇ ਦਿਹਾੜੇ, ਨੂਹ ਅਤੇ ਸਿਮ ਅਰ ੧੩

ਹਾਮ ਅਰ ਯਾਫਸ ਨੂਹ ਦੇ ਪੁਤ੍ਰ ਅਤੇ ਤਿਨਾਂ ਨਾਲ ਨੂਹ ਦੀ
੧੪ ਤ੍ਰੀਮਤ, ਅਤੇ ਉਹ ਦੀਆਂ ਤਿੰਨ ਨੋਹਾਂ, ਏਹ ਅਤੇ ਸਾਰੇ
ਮਿਰਗ ਆਪਣੀ ਜਾਤ ਅਨੁਸਾਰ, ਅਤੇ ਸਾਰੇ ਪਸੂ ਆਪ-
ਣੀ ਜਾਤ ਅਨੁਸਾਰ, ਅਤੇ ਸਾਰੇ ਕੀੜੇ ਮਕੌੜੇ ਜੋ ਧਰਤੀ ਉੱਤੇ
ਚਲਦੇ ਹਨ, ਆਪਣੀ ਜਾਤ ਅਨੁਸਾਰ, ਅਤੇ ਸਾਰੇ ਪੰ-
ਖੇਰੂ ਆਪਣੀ ਜਾਤ ਅਨੁਸਾਰ, ਅਰਥਾਤ ਹਰ ਪਰਕਾਰ
੧੫ ਦੇ ਪੰਛੀ ਬੇੜੀ ਵਿਚ ਦਾਖਲ ਹੋਏ। ਸਭਨਾਂ ਸਰੀਰਾਂ
ਵਿੱਚੋਂ, ਜਿਨਾਂ ਵਿਚ ਜੀਉਣ ਦਾ ਸਾਹ ਹੈ, ਜੋੜੇ ਜੋੜੇ ਨੂਹ
੧੬ ਕੋਲ ਬੇੜੀ ਵਿਚ ਆਏ। ਅਤੇ ਜੋ ਆਏ, ਸੋ ਸਾਰੇ ਸਰੀ-
ਰਾਂ ਵਿੱਚੋਂ ਨਰ ਅਤੇ ਨਾਰੀ ਆਏ, ਜਿਹਾ ਕਿ ਪਰਮੇਸੁਰ ਨੈ
ਉਹ ਨੂੰ ਫਰਮਾਇਆ ਸੀ। ਅਤੇ ਪ੍ਰਭੁ ਨੈ ਉਸ ਨੂੰ ਬੰਦ
ਕੀਤਾ॥

੧੭ ਅਤੇ ਚਾਲੀ ਦਿਨ ਧਰਤੀ ਉੱਤੇ ਤੁਫਾਨ ਰਿਹਾ, ਅਤੇ
ਪਾਣੀ ਵਧ ਗਿਆ, ਅਤੇ ਬੇੜੀ ਨੂੰ ਉੱਪਰ ਚੱਕ ਲੀਤਾ, ਸੋ
੧੮ ਧਰਤੀ ਉੱਪਰੋਂ ਉੱਚੀ ਹੋ ਗਈ। ਅਤੇ ਪਾਣੀ ਧਰਤੀ ਪੁਰ
ਵਧਿਆ, ਅਤੇ ਬਹੁਤ ਵਧੀਕ ਹੋ ਗਿਆ, ਅਤੇ ਬੇੜੀ ਪਾਣੀ
੧੯ ਉੱਤੇ ਤਰਦੀ ਰਹੀ। ਅਤੇ ਪਾਣੀ ਧਰਤੀ ਉੱਤੇ ਅੱਤ ਵਧ
ਗਿਆ, ਅਰ ਸਭ ਉੱਚੇ ਪਰਬਤ ਜੋ ਅਕਾਸ ਦੇ ਹੇਠ ਹਨ,
੨੦ ਲੁਕ ਗਏ। ਪਹਾੜਾਂ ਥੀਂ ਪੰਦਰਾਂ ਹੱਥ ਪਾਣੀ ਉੱਚਾ ਚੜ੍ਹ
੨੧ ਗਿਆ, ਅਤੇ ਓਹ ਡੁੱਬ ਗਏ। ਅਤੇ ਸਰਬੱਤ ਸਰੀਰ ਜੋ
ਧਰਤੀ ਪੁਰ ਚਲਦੇ ਹਨ, ਪੰਖੇਰੂ ਅਤੇ ਪਸੂ ਅਤੇ ਮਿਰਗ
ਅਰ ਸਾਰੇ ਕੀੜੇ ਮਕੌੜੇ ਜੋ ਧਰਤੀ ਉੱਤੇ ਚਲਦੇ ਹਨ, ਅਤੇ
੨੨ ਸਰਬੱਤ ਮਨੁਖ ਮਰ ਗਏ। ਖੁਸਕੀ ਦੇ ਰਹਿਣਵਾਲੇ ਜਿਨਾਂ
੨੩ ਦੇ ਨੱਕ ਵਿਚ ਜੀਉਣ ਦਾ ਸਾਹ ਸੀ, ਸਾਰੇ ਮਰ ਗਏ। ਅਤੇ
ਜਮੀਨ ਉਤਲਾ ਹਰੇਕ ਜੀਵ ਨਾਸ ਹੋਇਆ। ਕਿਆ ਮਨੁਖ

ਕਿਆ ਪਸੂ, ਕਿਆ ਕੀੜੇ ਮਕੌੜੇ, ਅਤੇ ਅਕਾਸ ਦੇ ਪੰਛੀ-
ਆਂ ਤੀਕੁਰ, ਧਰਤੀ ਉੱਤੋਂ ਨਾਸ ਹੋਏ; ਨਿਰਾ ਨੂਹ, ਅਤੇ
ਜਿਹੜੇ ਉਹ ਦੇ ਨਾਲ ਬੇੜੀ ਵਿਚ ਸੇ, ਬਚ ਰਹੇ। ਅਤੇ ੨੪
ਪਾਣੀ ਡੇਢ ਸੌ ਦਿਨ ਤੀਕੁਰ, ਧਰਤੀ ਉੱਤੇ ਬਹਿੰਦਾ ਰਿਹਾ॥

ਉਪਰੰਦ ਪਰਮੇਸੁਰ ਨੈ ਨੂਹ ਨੂੰ, ਅਤੇ ਸਭਨਾਂ ਜੀਆਂ, [੮]
ਅਰ ਸਭਨਾਂ ਪਸੂਆਂ ਨੂੰ, ਜੋ ਤਿਸ ਦੇ ਸੰਗ ਬੇੜੀ ਵਿਚ
ਸਨ, ਯਾਦ ਕੀਤਾ; ਅਤੇ ਪਰਮੇਸੁਰ ਨੈ ਧਰਤੀ ਉੱਤੇ ਇਕ
ਵਾਉ ਵਗਾਈ; ਤਦ ਜਲ ਘਟ ਗਿਆ। ਅਤੇ ਡੂੰਘਾਣ ਦੀ- ੨
ਆਂ ਸੋਤਾਂ, ਅਤੇ ਅਕਾਸ ਦੀਆਂ ਖਿੜਕੀਆਂ ਬੰਦ ਹੋਈ-
ਆਂ, ਅਤੇ ਅਕਾਸ ਥੀਂ ਬਰਖਾ ਥੰਮ ਗਈ। ਅਤੇ ਪਾਣੀ ੩
ਧਰਤੀ ਉੱਪਰੋਂ ਸਹਿਜੇ ਸਹਿਜੇ ਘਟਦਾ ਜਾਂਦਾ ਸੀ, ਅਤੇ
ਡੇਢ ਸੈ ਦਿਨ ਤੇ ਪਿੱਛੇ ਪਾਣੀ ਬਹੁਤਾ ਹੋ ਗਿਆ ਸੀ।
ਅਤੇ ਸੱਤਵੇਂ ਮਹੀਨੇ ਦੀ ਸਤਾਹਰਮੀ ਤਰੀਕ ਨੂੰ ਅਰਾਰਾਟ ੪
ਦੇ ਪਹਾੜਾਂ ਉੱਤੇ ਬੇੜੀ ਟਿਕ ਗਈ। ਅਤੇ ਪਾਣੀ ਦਸਵੇਂ ੫
ਮਹੀਨੇ ਤੀਕੁਰ ਘਟਦਾ ਜਾਂਦਾ ਸੀ; ਦਸਵੇਂ ਮਹੀਨੇ ਦੀ
ਪਹਿਲੀ ਤਰੀਕੇ ਪਹਾੜਾਂ ਦੇ ਸਿਖਰ ਨਜਰ ਆਏ॥

ਅਤੇ ਚਾਹਲੀਆਂ ਦਿਹੀਂ ਤੇ ਪਿੱਛੇ ਐਉਂ ਹੋਇਆ, ਕਿ ੬
ਨੂਹ ਨੈ ਬੇੜੀ ਦਾ ਮੋਘ ਜੋ ਉਨ ਬਣਾਇਆ ਸੀ, ਖੁਹ੍ਲ
ਦਿੱਤਾ। ਉਪਰੰਦ ਉਨ ਇਕ ਕਾਉਂ ਨੂੰ ਘੱਲਿਆ; ਸੋ ਉਹ ੭
ਗਿਆ, ਅਤੇ ਜਦ ਤੀਕੁਰ ਧਰਤੀ ਉੱਪਰੋਂ ਪਾਣੀ ਸੁੱਕ ਨਾ
ਗਿਆ, ਆਉਂਦਾ ਜਾਂਦਾ ਰਿਹਾ। ਫੇਰ ਓਨ ਇਸ ਗੱਲ ੮
ਦੇ ਜਾਣਨ ਲਈ ਜੋ ਜਮੀਨ ਉੱਤੋਂ ਪਾਣੀ ਘਟਿਆ ਹੈ, ਕੇ
ਨਹੀਂ, ਆਪਣੇ ਪਾਸੋਂ ਇਕ ਘੁੱਗੀ ਭੇਜੀ। ਪਰ ਘੁੱਗੀ ਪੰਜਾ ੯
ਟੇਕਣ ਦੀ ਜਾਗਾ ਨਾ ਲੱਭਣ ਕਰਕੇ, ਉਸ ਕੋਲ ਬੇੜੀ ਵਿਚ
ਮੁੜਿਆਈ; ਕਿੰਉਕਿ ਸਾਰੀ ਧਰਤੀ ਉੱਤੇ ਜਲ ਹੈਸੀ; ਤਦ

ਓਨ ਹੱਥ ਪਸਾਰਕੇ ਉਹ ਨੂੰ ਲੈ ਲੀਤਾ, ਅਤੇ ਆਪਲੇ ਪਾਹ
੧੦ ਬੇੜ੍ਹੀ ਵਿਚ ਰੱਖਿਆ। ਅਤੇ ਓਨ ਹੋਰ ਸਾਤਾ ਭਰ ਸਮਤਾਕੇ,
੧੧ ਫੇਰ ਉਸ ਘੁੱਗੀ ਨੂੰ ਬੇੜ੍ਹੀ ਵਿਚੋਂ ਬਾਹਰ ਘੱਲਿਆ। ਅਤੇ ਉਹ
ਘੁੱਗੀ ਸੰਝ ਪਈ ਤੇ ਫੇਰ ਉਹ ਦੇ ਕੋਲ਼ ਆਈ; ਅਤੇ ਵੇਖੋ, ਜੋ
ਉਹ ਦੀ ਚੁੰਜ ਵਿਚ ਕਊ ਦਾ ਇਕ ਤੋੜ੍ਹਿਆ ਹੋਇਆ
ਪੱਤਾ ਸੀ; ਤਾਂ ਨੂਹ ਨੈ ਜਾਲ਼ ਲੀਤਾ, ਜੋ ਹੁਲ਼ ਪਾਲ਼ੀ ਪਰਤੀ
੧੨ ਉੱਤੋਂ ਘਟਿਆ। ਉਪਰੰਦ ਉਨ ਹੋਰ ਸਾਤਾ ਭਰ ਸਮਤਾਕੇ
ਫੇਰ ਉਸ ਘੁੱਗੀ ਨੂੰ ਘੱਲਿਆ, ਅਤੇ ਉਹ ਮੁੜ੍ਹਕੇ ਫੇਰ ਉਸ
੧੩ ਪਾਹ ਨਾ ਆਈ। ਅਤੇ ਅਜਿਹਾ ਹੋਇਆ, ਕਿ ਛੇ ਸੈ
ਇਕ ਬਰਸ ਦੇ ਪਹਿਲੇ ਮਹੀਨੇ ਦੀ ਪਹਿਲੀ ਤਰੀਕ ਨੂੰ ਪਰ-
ਤੀ ਉਤਲਾ ਪਾਲ਼ੀ ਸੁੱਕ ਗਿਆ ਸੀ; ਅਤੇ ਨੂਹ ਨੈ ਬੇੜ੍ਹੀ
੧੪ ਦੀ ਛੱਤ ਖੁਹੁਲਕੇ ਡਿੱਠਾ, ਜੋ ਜਮੀਨ ਸੁੱਕ ਗਈ ਸੀ। ਅ-
ਤੇ ਦੂਜੇ ਮਹੀਨੇ ਦੀ ਸਤਾਈਸਵੀਂ ਤਰੀਕ ਤੀਕੁਰ ਪਰਤੀ ਸੁੱਕ
ਗਈ ਸੀ॥

੧੫ ਤਦ ਪਰਮੇਸੁਰ ਨੂਹ ਥੀਂ ਬੋਲਿਆ, ਅਰ ਆਖਿਆ,
੧੬ ਜੋ ਤੂੰ ਆਪਲੀ ਇਸਤ੍ਰੀ ਅਤੇ ਆਪਲਿਆਂ ਪੁਤ੍ਰਾਂ ਨੂੰ ਨੋਹਾਂ
੧੭ ਸਲੇ ਲੈਕੇ ਬੇੜ੍ਹੀ ਤੇ ਬਾਹਰ ਨਿੱਕਲਿਆਉ। ਅਤੇ ਸਾਰੇ
ਜੀਆਂ ਨੂੰ ਜੋ ਤੇਰੇ ਸੰਗ ਹਨ, ਸਭਨਾਂ ਸਰੀਰਾਂ ਵਿੱਚੋਂ ਕਿਆ
ਪੰਖੇਰੂ, ਕਿਆ ਚੁਪਾਏ, ਕਿਆ ਸਾਰੇ ਕੀੜ੍ਹੇ ਮਕੋੜ੍ਹੇ, ਜੋ ਪਰਤੀ
ਉੱਤੇ ਚਲਦੇ ਹਨ, ਆਪਲੇ ਨਾਲ਼ ਲੈ ਨਿੱਕਲ਼, ਜੋ ਓਹ ਪਰ-
੧੮ ਤੀ ਪੁਰ ਫੈਲਲ ਫਲ਼ਨ, ਅਤੇ ਪਰਤੀ ਉੱਤੇ ਵਧਲ। ਤਦ
ਨੂਹ ਆਪਲੇ ਪੁੱਤ੍ਰਾਂ ਅਰ ਆਪਲੀ ਤ੍ਰੀਮਤ ਅਰ ਆਪਲੀਆਂ
੧੯ ਨੋਹਾਂ ਨੂੰ ਲੈਕੇ ਬਾਹਰ ਨਿੱਕਲਿਆ। ਸਰਬੱਤ ਜੀ ਜੰਤ,
ਸਰਬੱਤ ਕੀੜ੍ਹੇ ਮਕੋੜ੍ਹੇ ਅਤੇ ਸਰਬੱਤ ਪੰਛੀ, ਅਤੇ ਜੋ ਕੁਛ

ਧਰਤੀ ਪੁਰ ਚਲਦਾ ਹੈ, ਆਪੋ ਆਪਣੀ ਜਿਨਸ ਦੇ ਨਾਲ
ਬੇੜੀ ਥੀਂ ਨਿੱਕਲ ਗਏ ॥

ਉਪਰੰਦ ਨੂਹ ਨੈ ਪ੍ਰਭੁ ਦੇ ਲਈ ਇਕ ਜਗਵੇਦੀ ਬਣਾਈ, ੨੦
ਅਤੇ ਸਾਰੇ ਪਵਿਤ੍ਰ ਪਸੂਆਂ ਅਤੇ ਸਾਰੇ ਪਵਿਤ੍ਰ ਪੰਛੀਆਂ
ਵਿੱਚੋਂ ਲੈਕੇ ਉਸ ਜਗਵੇਦੀ ਪੁਰ ਝੜਾਵਾ ਝੜਾਇਆ।
ਅਤੇ ਪ੍ਰਭੁ ਨੈ ਖੁਸਬੋ ਸੁੰਘੀ, ਅਤੇ ਪ੍ਰਭੁ ਨੈ ਆਪਣੇ ਮਨ ੨੧
ਵਿੱਚ ਕਿਹਾ, ਕਿ ਮਨੁਖ ਦੇ ਕਾਰਨ ਮੈਂ ਜਮੀਨ ਨੂੰ ਫੇਰ ਕਦੇ
ਸਰਾਪ ਨਾ ਦਿਆਂਗਾ; ਕਿੰਉਕਿ ਮਨੁਖ ਦੇ ਮਨ ਦਾ ਖਿ-
ਆਲ ਬਾਲਪੁਣੇ ਹੀ ਤੇ ਬੁਰਾ ਹੈ, ਅਤੇ ਜਿਹਾ ਮੈਂ ਐਤਕੀ
ਕੀਤਾ, ਤਿਹਾ ਫੇਰ ਕਦੇ ਸਾਰਿਆਂ ਜੀਆਂ ਨੂੰ ਨਾ ਮਾਰਾਂਗਾ।
ਬਲਕ ਹੁਣ ਤੇ ਲੈਕੇ ਜਦ ਤੀਕੁਰ ਧਰਤੀ ਰਹੇ, ਬੀਜਣਾ ਅਰ ੨੨
ਕੱਟਣਾ ਪਾਲਾ ਅਤੇ ਧੁਪ, ਹਾੜ੍ਹੀ ਅਰ ਸਾਉਣੀ, ਦਿਨ ਅ-
ਤੇ ਰਾਤ ਮੁੱਕ ਨਾ ਜਾਣਗੇ ॥

ਉਪਰੰਦ ਪਰਮੇਸੁਰ ਨੈ, ਨੂਹ ਅਰ ਤਿਸ ਦੇ ਪੁੱਤਾਂ ਨੂੰ [੯]
ਅਸੀਸ ਦੇਕੇ ਕਿਹਾ, ਫਲੋ ਫੁੱਲੋ, ਅਤੇ ਧਰਤੀ ਨੂੰ ਭਰੋ।
ਅਤੇ ਧਰਤੀ ਦੇ ਸਭ ਪਸੂਆਂ ਅਤੇ ਅਕਾਸ ਦੇ ਸਰਬੱਤ ੨
ਪੰਛੀਆਂ, ਅਤੇ ਜਮੀਨ ਉਤਲੇ ਸਰਬੱਤ ਚੱਲਣਵਾਲਿਆਂ,
ਅਤੇ ਦਰਿਆਉ ਦੀਆਂ ਸਰਬੱਤ ਮਛੀਆਂ ਉੱਤੇ ਤੁਹਾਡਾ
ਡਰ ਅਤੇ ਤੁਹਾਡਾ ਭੌ ਰਹੇਗਾ। ਓਹ ਤੁਹਾਡੇ ਬੱਸ ਵਿਚ
ਦਿੱਤੇ ਗਏ ਹਨ। ਸਭ ਚੱਲਣਹਾਰ ਜੀਉਂਦੇ ਜਨਾਉਰ, ਤੁਸਾ- ੩
ਡਾ ਖਾਜਾ ਹੋਣਗੇ; ਜਿਹਾ ਕਿ ਸਾਗਪੱਤ ਤਰਕਾਰੀ ਏਹ ਸਭ
ਮੈਂ ਤੁਹਾ ਨੂੰ ਦਿੱਤਾ ਹੈ। ਪਰ ਤੁਸੀਂ ਮਾਸ ਨੂੰ ਤਿਸ ਦੇ ਪ੍ਰਾਣ, ੪
ਅਰਥਾਤ ਤਿਸ ਦੇ ਲਹੂ ਸਣੇ ਨਾ ਖਾਣਾ। ਕਿ ਮੈਂ ਅਵੱਸ ੫
ਤੁਸਾਡੇ ਪ੍ਰਾਣਾਂ ਦੇ ਖੂਨ ਦਾ ਦਾਵਾ ਕਰਾਂਗਾ; ਹਰੇਕ ਮਿਰਗ
ਦੇ ਹੱਥੀਂ ਤਿਸ ਦਾ ਦਾਵਾ ਕਰਾਂਗਾ; ਅਤੇ ਮਨੁਖ ਦੇ ਹੱਥੀਂ,

ਅਰਥਾਤ ਮਨੁੱਖ ਦੇ ਭਰਾਉ ਦੇ ਹੱਥੀਂ, ਮਨੁੱਖ ਦੇ ਪ੍ਰਾਣਾਂ ਦਾ
੬ ਦਾਵ੍ਹਾ ਕਰਾਂਗਾ। ਜੋ ਕੋਈ ਮਨੁੱਖ ਦਾ ਘਾਤ ਕਰੇ, ਮਨੁੱਖ ਤੇ
ਹੀ ਤਿਸ ਦਾ ਘਾਤ ਕਰਾਇਆ ਜਾਵੇਗਾ; ਕਿੰਉਕਿ ਪਰਮੇ-
ਸੁਰ ਨੈ ਮਨੁੱਖ ਨੂੰ ਆਪਣੀ ਸਕਲ ਉਪੁੱਰ ਬਣਾਇਆ ਹੈ।
੭ ਅਤੇ ਤੁਸੀਂ ਫਲੋ, ਅਰ ਵਧੋ, ਧਰਤੀ ਉੱਤੇ ਫੈਲੋ, ਅਰ ਉਸ
ਵਿਚ ਵਧੋ।
੮ ਉਪਰੰਦ ਪਰਮੇਸੁਰ ਨੈ ਨੂਹ ਨੂੰ ਅਤੇ ਤਿਸ ਦੇ ਸੰਗ ਤਿਸ
੯ ਦੇ ਪੁੱਤਾਂ ਨੂੰ ਬੋਲਕੇ ਕਿਹਾ; ਦੇਖੋ, ਮੈਂ ਤੁਸਾਡੇ ਨਾਲ਼ ਅਰ
੧੦ ਤੁਸਾਡੇ ਪਿੱਛੇ ਤੁਸਾਡੀ ਨਸਲ ਨਾਲ਼, ਅਤੇ ਤੁਸਾਂ ਸਣੇ
ਹਰੇਕ ਜੀਉਂਦੀ ਜਾਨ ਨਾਲ਼, ਜੋ ਤੁਸਾਡੇ ਸੰਗ ਹੈ, ਕਿਆ
ਪੰਛੀ ਕਿਆ ਪਸੂ, ਅਤੇ ਕਿਆ ਧਰਤੀ ਦੇ ਸਰਬੱਤ ਮਿਰਗ,
ਉਨਾਂ ਸਭਨਾਂ ਤੇ ਲੈਕੇ ਜੋ ਬੇੜੀ ਥੀਂ ਉੱਤਰੇ, ਧਰਤੀ ਦੇ ਸਭ-
ਨਾਂ ਮਿਰਗਾਂ ਤੋੜੀ, ਆਪਣਾ ਨੇਮ ਕਰਦਾ ਹਾਂ। ਤੁਸਾਂ
੧੧ ਨਾਲ਼ ਆਪਣਾ ਇਹ ਨੇਮ ਕਰਦਾ ਹਾਂ, ਜੋ ਸਭ ਸਰੀਰਾਂ ਦਾ,
ਫੇਰ ਤੁਫਾਨ ਦੇ ਜਲ ਨਾਲ਼, ਨਾਸ ਨਾ ਕੀਤਾ ਜਾਵੇਗਾ, ਅਤੇ
ਨਾ ਤੁਫਾਨ ਧਰਤੀ ਦੇ ਨਾਸ ਕਰਨ ਲਈ ਫੇਰ ਆਵੇਗਾ।
੧੨ ਅਤੇ ਪਰਮੇਸੁਰ ਨੈ ਕਿਹਾ, ਕਿ ਜੋ ਨੇਮ ਮੈਂ ਆਪਣੇ, ਅਰ
ਤੁਸਾਡੇ, ਅਤੇ ਸਰਬੱਤ ਉਨਾਂ ਜੀਆਂ ਵਿਚ, ਜੋ ਤੁਸਾਡੇ ਸੰਗ
ਹਨ, ਪੀਹੜੀਓਪੀਹੜੀ ਸਦਾ ਲਈਂ ਕਰਦਾ ਹਾਂ, ਉਸ ਦਾ
੧੩ ਪਤਾ ਇਹ ਹੈ, ਕਿ ਮੈਂ ਆਪਣੀ ਧਣਕ ਬੱਦਲ਼ ਵਿਚ ਰਖਦਾ
ਹਾਂ; ਉਹ ਮੇਰੇ ਅਰ ਧਰਤੀ ਦੇ ਵਿਚ ਨੇਮ ਦਾ ਪਤਾ ਹੋਵੇ-
੧੪ ਗੀ। ਅਤੇ ਅਜਿਹਾ ਹੋਵੇਗਾ, ਕਿ ਜਦ ਮੈਂ ਧਰਤੀ ਦੇ ਉ-
ਪੁੱਰ ਬੱਦਲ਼ ਲਿਆਵਾਂ, ਤਦ ਧਣਕ ਬਦਲ਼ਾਂ ਵਿਚ ਦਿਖਾ-
੧੫ ਲੀ ਦੇਵੇਗੀ; ਤਦ ਮੈਂ ਆਪਣੇ ਉਸ ਨੇਮ ਨੂੰ, ਜੋ ਮੇਰੇ ਅਰ
ਤੁਹਾਡੇ, ਅਤੇ ਹਰ ਪਰਕਾਰ ਦੇ ਸਾਰਿਆਂ ਜੀਆਂ ਦੇ ਵਿਚ

ਹੈ, ਚੇਤੇ ਕਰਾਂਗਾ, ਅਤੇ ਤੁਫਾਨ ਦਾ ਪਾਣੀ ਸਭ ਸਰੀਰ ਦੇ
ਨਾਸ ਕਰਨ ਲਈ ਫੇਰ ਕਦੇ ਨਾ ਆਵੇਗਾ। ਅਤੇ ਧਣੁਖ ੧੬
ਬੱਦਲ੍ਹ ਵਿਚ ਹੋਊ, ਅਤੇ ਮੈਂ ਉਹ ਨੂੰ ਦੇਖਕੇ, ਉਸ ਸਦੀਪਕ
ਨੇਮ ਨੂੰ, ਜੋ ਪਰਮੇਸੁਰ ਦੇ ਅਤੇ ਹਰੇਕ ਜਾਨਦਾਰ, ਅਰਥਾਤ
ਧਰਤੀ ਦੇ ਸਭਨਾਂ ਸਰੀਰਾਂ ਵਿਚ ਹੈ, ਚੇਤੇ ਕਰਾਂਗਾ। ਉਪ- ੧੭
ਰੰਦ ਪਰਮੇਸੁਰ ਨੈ ਨੂਹ ਤਾਈਂ ਕਿਹਾ, ਕਿ ਇਹ ਉਸ ਨੇਮ
ਦਾ ਪਤਾ ਹੈ, ਜੋ ਮੈਂ ਆਪਣੇ ਅਤੇ ਸਭ ਸਰੀਰਾਂ ਦੇ ਵਿਚ,
ਜਿਹੜੇ ਧਰਤੀ ਪੁਰ ਹਨ, ਕੀਤਾ ਹੈ॥

ਅਤੇ ਨੂਹ ਦੇ ਪੁੱਤ ਜੋ ਬੇੜੀ ਉੱਪਰੋਂ ਉਤਰੇ, ਸਿਮ, ਹਾਮ, ੧੮
ਅਤੇ ਜਾਫਸ ਸੇ; ਅਤੇ ਹਾਮ ਕਨਾਨ ਦਾ ਪਿਤਾ ਸੀ।
ਨੂਹ ਦੇ ਏਹੋ ਤਿੰਨ ਪੁਤ੍ਰ ਸਨ, ਕਿ ਜਿਨਾਂ ਤੇ ਸਾਰੀ ਧਰਤੀ ੧੯
ਅਬਾਦ ਹੋਈ॥

ਅਤੇ ਨੂਹ ਖੇਤੀਪੱਤੀ ਕਰਨ ਲੱਗਾ, ਅਤੇ ਉਨ ਇਕ ਦਾਖ ੨੦
ਦੀ ਬਾੜੀ ਲਾਈ। ਅਤੇ ਦਾਖ ਦਾ ਰਸ ਪੀਕੇ ਖੀਵਾ ਹੋ ੨੧
ਗਿਆ, ਅਤੇ ਆਪਣੇ ਤੰਬੂ ਵਿਚ ਆਪਣੇ ਤਾਈਂ ਨੰਗਾ
ਕੀਤਾ। ਅਤੇ ਕਨਾਨ ਦੇ ਪਿਤਾ ਹਾਮ ਨੈ ਆਪਣੇ ਪਿਤਾ ੨੨
ਦਾ ਨੰਗੇਜ ਡਿੱਠਾ, ਅਤੇ ਆਪਣੇ ਦੋ ਭਰਾਵਾਂ ਨੂੰ, ਜੋ ਬਾਹਰ
ਸਨ, ਖਬਰ ਦਿੱਤੀ। ਤਦ ਸਿਮ ਅਤੇ ਜਾਫਸ ਨੈ ਇਕ ੨੩
ਬਸਤਰ ਲੀਤਾ, ਅਤੇ ਆਪਣੇ ਦੁਹਾਂ ਕੰਨ੍ਹਿਆਂ ਉੱਤੇ ਧਰਿ-
ਆ, ਅਤੇ ਪਿਛਲਖੁਰੀ ਜਾਕੇ ਆਪਣੇ ਪਿਉ ਦਾ ਨੰਗੇਜ
ਢਕਿਆ, ਅਤੇ ਉਸ ਵਲ ਤਿਨਾਂ ਦੀ ਪਿੱਠ ਸੀ, ਇਸ ਕਰਕੇ
ਉਨੀਂ ਆਪਣੇ ਪਿਤਾ ਦਾ ਨੰਗੇਜ ਨਾ ਡਿੱਠਾ। ਜਦ ਨੂਹ ੨੪
ਆਪਣੇ ਖੀਵੇਪੁਣੇ ਥੀਂ ਜਾਗਿਆ, ਤਾਂ ਜੋ ਕੁਛ ਉਹ ਦੇ ਛੋਟੇ
ਪੁਤ੍ਰ ਨੈ ਉਸ ਨਾਲ ਕਰਿਆ ਸੀ, ਮਲੂਮ ਕੀਤਾ। ਤਦ ੨੫
ਉਹ ਨੈ ਕਿਹਾ, ਕਨਾਨ ਸਰਾਪਤ ਹੋਵੇ, ਉਹ ਆਪਣੇ ਭਾਈ-

੨੬ ਆਂ ਦੇ ਗੋਲਿਆਂ ਦਾ ਗੋਲਾ ਹੋਊ! ਫੇਰ ਕੁਹਿਆ, ਪ੍ਰਭੁ
ਸਿਮ ਦਾ ਪਰਮੇਸੁਰ ਧੰਨ ਹੋਵੇ, ਅਤੇ ਕਨਾਨ ਉਹ ਦਾ ਗੁ-
੨੭ ਲਾਮ ਹੋਊ! ਪਰਮੇਸੁਰ ਯਾਫਸ ਨੂੰ ਵਧਾਵੇ; ਉਹ ਸਿਮ ਦੇ
ਤੰਬੂਆਂ ਵਿਚ ਰਹੇਗਾ, ਅਤੇ ਕਨਾਨ ਉਹ ਦਾ ਗੋਲਾ ਹੋਊ।
੨੮ ਅਤੇ ਤੂਫਾਨ ਦੇ ਪਿੱਛੋਂ ਨੂਹ ਸਾਢੇ ਤਿੰਨ ਸੌ ਬਰਸ
੨੯ ਜੀਉਂਦਾ ਰਿਹਾ। ਅਤੇ ਨੂਹ ਦੀ ਸਾਰੀ ਆਰਜਾ ਸਾਢੇ
ਨੌਂ ਸੈ ਬਰਸ ਦੀ ਸੀ, ਕਿ ਉਹ ਮਰ ਗਿਆ।

[੧੦] ਇਹ ਨੂਹ ਦੇ ਪੁੱਤ੍ਰ ਸਿਮ, ਹਾਮ, ਅਤੇ ਯਾਫਸ ਦੀ
ਕੁਲਪੱਤ੍ਰੀ ਹੈ। ਅਤੇ ਤੂਫਾਨ ਦੇ ਪਿੱਛੇ ਤਿਨਾਂ ਦੇ ਪੁੱਤ੍ਰ ਜੰ-
੨ ਮੇ। ਯਾਫਸ ਦੇ ਪੁੱਤ੍ਰ ਏਹ ਹਨ, ਗੋਮੇਰ ਅਤੇ ਮਾਜੂਜ, ਮਾ-
ਦਾਜ ਅਰ ਯੂਨਾਨ, ਅਤੇ ਤੂਬਾਲ ਅਤੇ ਮਸਾਕ ਅਰ
੩ ਤੀਰਾਸ। ਅਤੇ ਗੋਮੇਰ ਦੇ ਪੁੱਤ੍ਰ ਅਸਕਨਾਜ, ਰੀਫਤ ਅਤੇ
੪ ਤੂਗਰਮਹਿ। ਅਤੇ ਯੂਨਾਨ ਦੇ ਪੁਤ੍ਰ ਅਲੀਸਾ, ਤਰਸੀਸ,
੫ ਕਿੱਤੀ ਅਤੇ ਦੂਦਾਨੀ। ਇਨਾਂ ਥੀਂ ਟਾਪੂਆਂ ਦੀਆਂ ਕੋਮਾਂ
ਆਪੋ ਆਪਣੇ ਦੇਸਾਂ ਵਿਚ ਆਪਣੀਆਂ ਬੋਲੀਆਂ ਅਰ
ਘਰਾਣਿਆਂ ਦੇ ਅਨੁਸਾਰ ਆਪਣੇ ਪੰਥਾਂ ਵਿਖੇ ਫੈਲ ਗਈ-
੬ ਆਂ ਹਨ। ਅਤੇ ਹਾਮ ਦੇ ਪੁੱਤ੍ਰ ਕੂਸ, ਅਤੇ ਮਿਸਰ, ਫੂਤ
੭ ਅਤੇ ਕਨਾਨ। ਅਤੇ ਕੂਸ ਦੇ ਪੁੱਤ੍ਰ ਸਿਬਾ, ਹਵੀਲਾ, ਸਬਤਾ,
ਰਾਮਾ, ਅਤੇ ਸਬਤਿਕਾ; ਅਤੇ ਰਾਮਾ ਦੇ ਪੁੱਤ੍ਰ ਸਬਾ, ਅਰ
੮ ਦਦਾਨ। ਅਤੇ ਕੂਸ ਦੇ ਨਮਰੂਦ ਜੰਮਿਆ; ਸੋ ਧਰਤੀ ਉੱਤੇ
੯ ਬਲਵੰਤ ਹੋਣ ਲੱਗਾ। ਉਹ ਪ੍ਰਭੁ ਦੇ ਸਾਹਮਣੇ ਬਲਵੰਤ
ਸਕਾਰੀ ਸੀ; ਇਸੀ ਕਰਕੇ ਕਹਿੰਦੇ ਹਨ, ਕਿ ਨਮਰੂਦ ਜਿਹਾ
੧੦ ਪ੍ਰਭੁ ਦੇ ਸਾਹਮਣੇ ਬਲਵੰਤ ਸਕਾਰੀ। ਅਤੇ ਉਹ ਦੇ ਰਾਜ
ਦੀ ਨੀਉਂ, ਬਾਬਲ, ਅਰਾਕ, ਅਕਦ, ਅਤੇ ਕਲਨਾ, ਸਿ-
੧੧ ਨਾਰ ਦੀ ਧਰਤੀ ਵਿਚ ਸੀ। ਉਸ ਦੇਸ ਤੇ ਅਸੂਰ ਨੈ

ਬਾਹਰ ਨਿੱਕਲ਼ਕੇ, ਨੀਨਵਹਿ, ਰਹਬਾਤਿਈਰ ਅਰ ਕਲਹਿ,
ਅਤੇ ਨੀਨਵਹਿ ਅਰ ਕਲਹਿ ਦੇ ਗੱਭੇ ਰਸਨ ਨਾਮੇ ਇਕ ੧੨
ਵਡਾ ਸਹਿਰ, ਬਲਾਇਆ। ਅਤੇ ਮਿਸਰ ਤੇ ਲੂਦੀ ਅਰ ੧੩
ਅਨਾਮੀ ਅਤੇ ਲਿਹਾਬੀ ਅਰ ਨਫਤੂਹੀ, ਅਤੇ ਫਤਰੂਸੀ ੧੪
ਅਰ ਕਸਲੂਹੀ, ਕਿ ਜਿਨਾਂ ਥੀਂ ਫਲਿਸਤੀ ਨਿੱਕਲੇ ਹਨ, ਅ-
ਤੇ ਕਫਤੂਰੀ ਉਤਪੱਨ ਹੋਏ। ਅਤੇ ਕਨਾਨ ਥੀਂ ਸੈਦਾ, ਜੋ ੧੫
ਪਲੋਠੀ ਦਾ ਸਾ, ਅਤੇ ਹਿੱਤ; ਅਰ ਜਬੂਸੀ, ਅਤੇ ਅਮੂਰੀ, ੧੬
ਅਤੇ ਗਿਰਗਾਸੀ; ਅਤੇ ਹਵੀ, ਅਤੇ ਅਰਕੀ ਅਤੇ ਸੀਨੀ; ੧੭
ਅਤੇ ਅਰਵਾਦੀ, ਅਰ ਸਿਮਾਰੀ, ਅਤੇ ਹਮਾਤੀ ਉਤਪੱਨ ੧੮
ਹੋਏ; ਤਿਸ ਪਿੱਛੇ ਕਨਾਨੀਆਂ ਦੇ ਘਰਾਣੇ ਫੈਲ ਗਏ। ਅ- ੧੯
ਤੇ ਕਨਾਨੀਆਂ ਦੇ ਬੰਨੇ ਸੈਦਾ ਤੇ ਲੈਕੇ, ਜਾਂ ਤੂੰ ਗਰਾਰ ਵਲ
ਜਾਂਦਾ ਹੈਂ, ਅਜਿਹ ਤੀਕੁਰ ਹੋਏ; ਅਰ ਜਾਂ ਤੂੰ ਸੀਦੋਨ ਵਲ
ਜਾਂਦਾ ਹੈਂ, ਅਰ ਅਮੋਰਾ, ਅਰ ਆਦਮਹਿ, ਅਰ ਜਬੀ-
ਆਨ ਵਲ, ਤਾਂ ਲਸਾ ਤੀਕੁਰ ਹੋਏ। ਹਾਮ ਦੇ ਪੁੱਤ੍ਰ ਆਪ- ੨੦
ਣੇ ਘਰਾਣਿਆਂ ਅਤੇ ਆਪਣੀ ਬੋਲੀ ਦੇ ਅਨੁਸਾਰ, ਆਪ-
ਣੇ ਦੇਸਾਂ ਅਰ ਆਪੋ ਆਪਣੀਆਂ ਕੌਮਾਂ ਵਿਚ ਏਹ ਹਨ॥

ਉਪਰੰਦ ਸਿਮ ਦੇ ਬੀ ਪੁੱਤ ਜੰਮੇ, ਜੋ ਇਬੇਰ ਦੀ ਸਾਰੀ ਉ- ੨੧
ਲਾਦ ਦਾ ਪਿਤਾ, ਅਤੇ ਜਾਫਸ ਦਾ ਵਡਾ ਭਰਾਉ ਸਾ। ਸਿਮ ੨੨
ਦੇ ਪੁੱਤ ਇਲਾਮ ਅਤੇ ਅਸੂਰ ਅਤੇ ਅਰਫਕਸਦ ਅਤੇ ਲੂਦ
ਅਰ ਅਰਮ ਸਨ। ਅਤੇ ਅਰਮ ਦੇ ਪੁੱਤ ਊਜ ਅਤੇ ਹੂਲ ੨੩
ਅਰ ਜਤਰ ਅਤੇ ਮਸ ਸਨ। ਅਤੇ ਅਰਫਕਸਦ ਤੇ ਸਿਲ- ੨੪
ਹਿ ਹੋਇਆ, ਅਤੇ ਸਿਲਹਿ ਤੇ ਇਬੇਰ। ਅਤੇ ਇਬੇਰ ਦੇ ੨੫
ਦੋ ਪੁੱਤ ਜੰਮੇ; ਇਕ ਦਾ ਨਾਉਂ ਫਲਜ; ਕਿੰਉਕਿ ਉਹ ਦੇ ਦਿ-
ਨਾਂ ਵਿਚ ਧਰਤੀ ਵੰਡੀ ਗਈ ਸੀ; ਅਤੇ ਉਸ ਦੇ ਭਰਾਉ ਦਾ
ਨਾਉਂ ਜਕਤਾਨ ਸਾ। ਅਤੇ ਜਕਤਾਨ ਦੇ ਅਲਮਦੱਤ ਅਰ ੨੬

੨੭ ਸਲਫ, ਅਰ ਹਸਾਰਮੌਤ, ਅਰ ਜਰਖ; ਅਤੇ ਹਦੂਰਾਮ
੨੮ ਅਰ ਉਜਾਲ ਅਰ ਡਿਕਲਾ, ਅਰ ਉਬਾਲ ਅਰ ਅਬਿ-
੨੯ ਮਾਏਲ, ਅਰ ਸਬਾ; ਅਰ ਅਫੀਰ ਅਰ ਹਵੀਲਾਹ, ਅਤੇ
੩੦ ਉਬਬ ਜੰਮੇ; ਏਹ ਸੱਭੇ ਜਕਤਾਨ ਦੇ ਵੰਸ ਸਨ। ਅਤੇ
ਤਿਨਾਂ ਦੇ ਰਹਿਣ ਦੀ ਜਾਗਾ ਮਾਸਾ ਤੇ, ਸਫਾਰ ਨਾਮੇ ਪੂਰਬ
੩੧ ਦੇ ਇਕ ਪਹਾੜ ਤੀਕੁਰ ਸੀ। ਸਿਮ ਦੇ ਪੁੱਤ ਆਪੋ ਆਪ-
ਣੇ ਘਰਾਣਿਆਂ ਅਤੇ ਬੋਲੀਆਂ ਦੇ ਅਨੁਸਾਰ, ਆਪਣੇ
੩੨ ਦੇਸਾਂ ਅਤੇ ਆਪਣੀਆਂ ਕੋਮਾਂ ਵਿਖੇ ਏਹ ਹਨਗੇ। ਸੋ
ਨੂਹ ਦੇ ਪੁੱਤ ਦੇ ਘਰਾਣੇ ਤਿਨਾਂ ਦੀਆਂ ਪੀਹੜੀਆਂ ਅਰ
ਕੋਮਾਂ ਵਿਚ ਐਉਂ ਹਨ; ਅਤੇ ਤੁਫਾਨ ਥੀਂ ਪਿੱਛੇ ਉਨਾਂ ਹੀ
ਤੇ ਧਰਤੀ ਉੱਤੇ ਕੋਮਾਂ ਫੈਲ ਗਈਆਂ॥

[੧੧] ਅਤੇ ਸਾਰੀ ਧਰਤੀ ਇਕੋ ਜਬਾਨ ਅਤੇ ਇਕੋ ਬੋਲੀ ਦੀ ਸੀ।
੨ ਅਤੇ ਅਜਿਹਾ ਹੋਇਆ, ਕਿ ਜਾਂਦ ਓਹ ਪੂਰਬ ਤੇ ਤੁਰੇ, ਤਾਂ
ਉਨੀਂ ਸਨਾਰ ਦੇਸ ਵਿਚ ਇਕ ਮਦਾਨ ਲੱਭਿਆ, ਅਤੇ ਉੱਥੇ
੩ ਰਹਿਣ ਲੱਗੇ। ਅਤੇ ਆਪਸ ਵਿਚ ਕਿਹਾ, ਆਓ, ਇੱਟਾਂ
ਬਣਾਏ, ਅਤੇ ਅੱਗ ਵਿਚ ਪਕਾਏ। ਸੋ ਤਿਨਾਂ ਦੇ ਲਈ ਪ-
ਥੱਰ ਦੀ ਜਾਗਾ ਇੱਟ, ਅਤੇ ਚੂਨੇ ਦੀ ਜਾਗਾ ਚੀਕੁਣੀ ਮਿੱਟੀ
੪ ਸੀ। ਅਤੇ ਉਨੀਂ ਆਖਿਆ, ਜੋ ਆਓ, ਆਪਣੇ ਵਾਸਤੇ
ਇਕ ਸਹਿਰ ਬਣਾਏ, ਅਤੇ ਇਕ ਬੁਰਜ, ਕਿ ਜਿਹ ਦਾ ਸਿ-
ਖਰ ਅਕਾਸ ਨਾਲ ਭਿੜੇ, ਅਤੇ ਆਪਣੇ ਲਈ ਨਾਉਂ ਕਰ-
ਏ; ਅਜਿਹਾ ਨਾ ਹੋਵੇ, ਜੋ ਸਾਰੀ ਧਰਤੀ ਉੱਤੇ ਖਿੰਡਫੁਟ ਜਾ-
੫ ਏ। ਅਤੇ ਪ੍ਰਭੁ ਉਸ ਸਹਿਰ ਅਰ ਬੁਰਜ ਦੇ ਵੇਖਣ ਲਈ,
੬ ਜਿਹ ਨੂੰ ਮਨੁਖ ਦੇ ਪੁੱਤ੍ਰ ਬਣਾਉਂਦੇ ਸਨ, ਉਤਰਿਆ। ਅ-
ਤੇ ਪ੍ਰਭੁ ਨੈ ਕਿਹਾ, ਦੇਖੋ, ਲੋਕ ਇਕ ਹਨ, ਅਤੇ ਤਿਨਾਂ ਸਭ-
ਨਾਂ ਦੀ ਜਬਾਨ ਇਕ ਹੈ; ਹੁਣ ਓਹ ਇਹ ਕਰਨ ਲੱਗੇ; ਸੋ

ਓਹ ਜਿਸ ਕੰਮ ਦਾ ਦਾਵਾ ਕਰਨਗੇ, ਉਹੋ ਉਨਾਂ ਦੇ ਅੱਗੇ ਨਾ
ਅਟਕੇਗਾ। ਆਓ, ਅਸੀਂ ਉਤਰਜੇ, ਅਤੇ ਉਨਾਂ ਦੀ ਜ- ੭
ਬਾਨ ਉੱਥੇ ਹੀ ਉਲਟਪੁਲਟ ਕਰ ਦੇਜੇ, ਤਾਂ ਓਹ ਇਕ ਦੂਜੇ
ਦੀ ਗੱਲ ਨਾ ਸਮਝਣ। ਤਦ ਪ੍ਰਭੁ ਨੈ ਤਿਨਾਂ ਨੂੰ ਉੱਥੋਂ ਸਾ- ੮
ਰੀ ਧਰਤੀ ਪੁਰ ਖਿੰਡਾ ਦਿੱਤਾ; ਸੋ ਓਹ ਉਸ ਸਹਿਰ ਦੇ ਬ-
ਣਾਉਣ ਥੀਂ ਹਟ ਖੜੇ ਹੋਏ। ਇਸ ਕਰਕੇ ਉਸ ਦਾ ਨਾਉਂ ੯
ਬਾਬਲ ਪੈ ਗਿਆ; ਕਿੰਉਕਿ ਪ੍ਰਭੁ ਨੈ ਉਸ ਜਾਗਾ ਸਾਰੀ ਧਰ-
ਤੀ ਦੀਆਂ ਜਬਾਨਾਂ ਵਿਚ ਖਲਬਲਾਟ ਪਾਇਆ। ਅਤੇ
ਉੱਥੋਂ ਪ੍ਰਭੁ ਨੈ ਉਨਾਂ ਨੂੰ ਸਾਰੀ ਧਰਤੀ ਪੁਰ ਖਿੰਡਾ ਦਿੱਤਾ।
ਇਹ ਸਿਮ ਦੀ ਕੁਲਪੱਤ੍ਰੀ ਹੈ। ਸ਼ਿਮ ਇਕ ਸੌ ਵਰਹੇ ਦਾ ੧੦
ਸੀ, ਕਿ ਤੁਫਾਨ ਤੇ ਦੋ ਬਰਸ ਪਿੱਛੇ ਉਹ ਦੇ ਅਰਫਕਸਦ
ਜਨਮਿਆ। ਅਤੇ ਅਰਫਕਸਦ ਦੇ ਜਨਮ ਤੇ ਪਿੱਛੇ ਸਿਮ ੧੧
ਪੰਜ ਸੈ ਵਰਿਹਾਂ ਜੀਵਿਆ, ਅਤੇ ਉਸ ਦੇ ਪੁੱਤ ਧੀਆਂ ਜੰ-
ਮੇ। ਜਾਂ ਅਰਫਕਸਦ ਪੈਂਤੀਹਾਂ ਵਰਿਹਾਂ ਦਾ ਹੋਇਆ, ਤਾਂ ੧੨
ਉਸ ਦੇ ਸਲਾਹ ਜਨਮਿਆ। ਅਤੇ ਸਲਾਹ ਦੇ ਜਨਮ ਤੇ ੧੩
ਪਿੱਛੇ ਅਰਫਕਸਦ ਚਾਰ ਸੈ ਤਿੰਨ ਬਰਸਾਂ ਜੀਉਂਦਾ ਰਿਹਾ,
ਅਤੇ ਉਸ ਦੇ ਧੀਆਂ ਪੁੱਤ ਜੰਮੇ। ਜਾਂ ਸਲਾਹ ਤ੍ਰੀਹਾਂ ਬਰ- ੧੪
ਸਾਂ ਦਾ ਹੋਇਆ, ਤਾਂ ਉਸ ਦੇ ਇਬਰ ਜਨਮਿਆ। ਅਤੇ ੧੫
ਇਬਰ ਦੇ ਜਨਮ ਦੇ ਪਿੱਛੇ ਸਲਾਹ ਚਾਰ ਸੌ ਤਿੰਨ ਬਰਸ
ਜੀਉਂਦਾ ਰਿਹਾ, ਅਤੇ ਉਸ ਦੇ ਪੁੱਤ ਧੀਆਂ ਜੰਮੇ। ਅਤੇ ੧੬
ਇਬਰ ਚੌਤੀਹਾਂ ਵਰਿਹਾਂ ਦਾ ਸਾ, ਕਿ ਜਾਂ ਉਸ ਦੇ ਫਲਜ
ਜਨਮਿਆ। ਅਤੇ ਫਲਜ ਦੇ ਜਨਮ ਤੇ ਪਿੱਛੇ ਇਬਰ ੧੭
ਚਾਰ ਸੌ ਤੀਹ ਵਰਿਹਾਂ ਜੀਉਂਦਾ ਰਿਹਾ, ਅਤੇ ਉਸ ਦੇ ਪੁੱਤ
ਧੀਆਂ ਜੰਮੇ। ਫਲਜ ਤੀਹਾਂ ਬਰਸਾਂ ਦਾ ਸਾ, ਕਿ ਜਾਂ ਉਹ ੧੮
ਦੇ ਰੀਊ ਜਨਮਿਆ। ਅਤੇ ਰੀਊ ਦੇ ਜਨਮ ਤੇ ਪਿੱਛੇ ੧੯

ਫਲਜ ਦੇ ਸੌ ਨੌਂ ਬਰਸਾਂ ਜੀਵਿਆ, ਅਤੇ ਉਸ ਤੇ ਪੁੱਤ ਧੀ-
੨੦ ਆਂ ਉਤਪੱਤ ਹੋਏ। ਰੀਊ ਤੇ ਬੱਤੀਹਾਂ ਵਰਿਹਾਂ ਦੀ ਉਮਰ
੨੧ ਵਿਚ ਸਰੂਜ ਪੈਦਾ ਹੋਇਆ। ਅਤੇ ਸਰੂਜ ਦੇ ਜਨਮ ਪਿ-
ਛੇ ਰੀਊ ਦੋ ਸੌ ਸੱਤ ਵਰਿਹਾਂ ਜੀਊਂਦਾ ਰਿਹਾ, ਅਤੇ ਉਸ ਤੇ
੨੨ ਪੁੱਤ ਧੀਆਂ ਉਤਪੱਨ ਹੋਏ। ਅਤੇ ਜਾਂ ਸਰੂਜ ਤੀਹਾਂ ਬਰ-
੨੩ ਸਾਂ ਦਾ ਹੋਇਆ, ਤਾਂ ਉਸ ਦੇ ਨਹੂਰ ਜੰਮਿਆ। ਅਤੇ ਨ-
ਹੂਰ ਦੇ ਜਨਮ ਪਿੱਛੇ ਸਰੂਜ ਦੋ ਸੈ ਵਰਿਹਾਂ ਜੀਊਂਦਾ ਰਿਹਾ,
੨੪ ਅਤੇ ਉਸ ਦੇ ਧੀਆਂ ਪੁੱਤ ਜੰਮੇ। ਨਹੂਰ ਦੇ ਉਲੱਤੀਹਾਂ ਵ-
੨੫ ਰਿਹਾਂ ਦੀ ਉਮਰ ਵਿਚ ਤਾਰਹਿ ਜੰਮਿਆ। ਅਤੇ ਤਾਰਹਿ
ਦੇ ਜਨਮ ਪਿਛੇ ਨਹੂਰ ਇਕ ਸੌ ਉੱਨੀ ਵਰਿਹਾਂ ਜੀਵਿਆ,
੨੬ ਅਰ ਉਸ ਤੇ ਪੁੱਤ ਧੀਆਂ ਉਤਪੱਨ ਹੋਏ। ਅਤੇ ਜਾਂ ਤਾ-
ਰਹਿ ਸੱਤਰਾਂ ਬਰਸਾਂ ਦਾ ਹੋਇਆ, ਤਦ ਉਸ ਤੇ ਅਬਿਰਾਮ
ਅਰ ਨਹੂਰ ਅਤੇ ਹਾਰਨ ਪੈਦਾ ਹੋਏ॥

੨੭ ਅਤੇ ਇਹ ਤਾਰਹਿ ਦੀ ਕੁਲਪੱਤ੍ਰੀ ਹੈ। ਤਾਰਹਿ ਤੇ
ਅਬਿਰਾਮ, ਅਰ ਨਹੂਰ ਅਤੇ ਹਾਰਨ ਪੈਦਾ ਹੋਏ, ਅਤੇ
੨੮ ਹਾਰਨ ਤੇ ਲੂਤ ਪੈਦਾ ਹੋਇਆ। ਅਤੇ ਹਾਰਨ ਆਪਣੇ ਪਿਤਾ
ਤਾਰਹਿ ਦੇ ਅੱਗੇ, ਆਪਣੀ ਜਨਮਭੂਮ, ਅਰਥਾਤ ਕਸਦੀ-
੨੯ ਆਂ ਦੇ ਊਰ ਵਿਚ ਮਰ ਗਿਆ। ਅਤੇ ਅਬਿਰਾਮ ਅਰ
ਨਹੂਰ ਨੈ ਆਪਣੇ ਵਾਸਤੇ ਇਸਤ੍ਰੀਆਂ ਕੀਤੀਆਂ; ਅਬਿ-
ਰਾਮ ਦੀ ਤ੍ਰੀਮਤ ਦਾ ਨਾਉਂ ਸਰੀ, ਅਤੇ ਨਹੂਰ ਦੀ ਤ੍ਰੀਮਤ ਦਾ
ਨਾਉਂ ਮਿਲਕਾਹ ਸਾ, ਜੋ ਹਾਰਨ ਦੀ ਧੀ ਸੀ; ਉਹੋ ਮਿਲਕਾਹ
੩੦ ਅਤੇ ਇਸਕਾਹ ਦਾ ਪੇਉ ਸਾ। ਅਤੇ ਸਰੀ ਬੰਝ ਸੀ; ਉਹ
੩੧ ਦੇ ਕੁਛ ਉਲਾਦ ਨਾ ਹੋਈ। ਅਤੇ ਤਾਰਹਿ ਨੈ ਆਪਣੇ
ਪੁੱਤ ਅਬਿਰਾਮ, ਅਤੇ ਆਪਣੇ ਪੋਤੇ ਲੂਤ, ਹਾਰਨ ਦੇ ਪੁੱਤ
ਨੂੰ, ਅਤੇ ਆਪਣੀ ਨੋਂਹ ਸਰੀ, ਅਰਥਾਤ ਆਪਣੇ ਪੁੱਤ

ਅਬਿਰਾਮ ਦੀ ਤ੍ਰੀਮਤ ਨੂੰ ਲੈ ਲੀਤਾ: ਅਰ ਓਹ ਕਸਦੀਆਂ
ਦੇ ਊਰ ਤੇ ਤੁਰ ਪਏ, ਤਾਂ ਕਨਾਨ ਦੇਸ ਵਿਚ ਜਾਣ; ਅਤੇ
ਓਹ ਹਰਾਨ ਤੀਕੁਰ ਆਏ, ਅਤੇ ਉੱਥੇ ਹੀ ਰਹੇ। ਅਰ ਤਾ- ੩੨
ਰਹਿ ਦੀ ਉਮਰ ਦੋ ਸੌ ਪੰਜਾਂ ਵਰਿਹਾਂ ਦੀ ਸੀ; ਤਾਂ ਤਾਰਹਿ
ਹਰਾਨ ਵਿਚ ਮੋਇਆ॥

ਉਪਰੰਦ ਪ੍ਰਭੁ ਨੇ ਅਬਿਰਾਮ ਨੂੰ ਕਿਹਾ, ਕਿ ਤੂੰ ਆਪਣੇ [੧੨]
ਦੇਸ, ਅਤੇ ਆਪਣੇ ਨਾਤਿਆਂ ਸਾਕਾਂ, ਅਤੇ ਆਪਣੇ ਬਾਪ
ਦੇ ਘਰ ਥੀਂ, ਉਸ ਦੇਸ ਨੂੰ, ਜੋ ਮੈਂ ਤੈ ਨੂੰ ਦੱਸਾਂਗਾ, ਨਿੱਕਲ
ਜਾਹ। ਅਤੇ ਮੈਂ ਤੈ ਨੂੰ ਇਕ ਵਡੀ ਕੋਮ ਬਣਾਵਾਂਗਾ, ਅਤੇ ੨
ਤੈ ਨੂੰ ਅਸੀਸ ਦਿਆਂਗਾ, ਅਤੇ ਤੇਰਾ ਨਾਉਂ ਵਡਾ ਕਰਾਂਗਾ,
ਅਤੇ ਤੂੰ ਬਰਕਤ ਦਾ ਕਾਰਨ ਹੋਵੇਂਗਾ। ਜਿਹੜੇ ਤੈ ਨੂੰ ਅ- ੩
ਸੀਸ ਦੇਣਗੇ, ਮੈਂ ਤਿਨ੍ਹਾਂ ਨੂੰ ਅਸੀਸ ਦਿਆਂਗਾ, ਅਤੇ ਜਿਹ-
ੜਾ ਤੈ ਨੂੰ ਸਰਾਪੂ, ਤਿਸ ਨੂੰ ਮੈਂ ਭੀ ਸਰਾਪਾਂਗਾ; ਅਤੇ ਜਮੀਨ
ਦੇ ਸਭ ਘਰਾਣੇ ਤੈ ਥੋਂ ਬਰਕਤ ਲੱਭਣਗੇ। ਸੋ ਜਿਹਾ ਪ੍ਰਭੁ ੪
ਨੇ ਉਸ ਨੂੰ ਆਖਿਆ ਸੀ, ਅਬਿਰਾਮ ਤਿਹਾ ਹੀ ਤੁਰ ਪਿ-
ਆ, ਅਤੇ ਲੂਤ ਤਿਸ ਦੇ ਸੰਗ ਗਿਆ; ਅਤੇ ਜਦ ਅਬਿ-
ਰਾਮ ਹਰਾਨ ਤੇ ਤੁਰਿਆ, ਤਾਂ ਉਹ ਦੀ ਉਮਰ ਪੰਜਹੱਤਰਾਂ
ਵਰਿਹਾਂ ਦੀ ਸੀ। ਤਦ ਅਬਿਰਾਮ ਆਪਣੀ ਨਾਰ ਸ- ੫
ਰੀ, ਅਤੇ ਆਪਣੇ ਭਤੀਜੇ ਲੂਤ, ਅਤੇ ਉਸ ਸਭ ਧਨ ਨੂੰ ਜੋ
ਉਨ੍ਹੀਂ ਕੱਠਾ ਕੀਤਾ ਸੀ, ਅਤੇ ਜਿਤਨੇ ਜਣੇ ਉਨ੍ਹੀਂ ਹਰਾਨ ਵਿਚ
ਪਰਾਪਤ ਕੀਤੇ ਸਨ, ਉਨ੍ਹਾਂ ਨੂੰ ਲੈਕੇ, ਕਨਾਨ ਦੇਸ ਵਿਚ
ਜਾਣ ਲਈ ਨਿਕੱਲ ਤੁਰਿਆ; ਸੋ ਓਹ ਕਨਾਨ ਦੇਸ ਵਿਚ
ਅਪੁੱੜੇ॥

ਉਪਰੰਦ ਅਬਿਰਾਮ ਉਸ ਦੇਸ ਵਿਚ ਸਿਕਮ ਦੀ ਜਾਗਾ, ੬
ਅਤੇ ਮੋਰੇਹ ਦੇ ਰੁੱਖ ਤੀਕੁਰ ਆਇਆ। ਉਸ ਵੇਲੇ ਦੇਸ

੭ ਵਿਚ ਕਨਾਨੀ ਸਨ। ਤਦ ਪ੍ਰਭੁ ਨੈ ਅਬਿਰਾਮ ਨੂੰ ਦਰਸਣ
ਦੇਕੇ ਕਿਹਾ, ਜੋ ਇਹੋ ਦੇਸ ਮੈਂ ਤੇਰੀ ਨਸਲ ਨੂੰ ਦਿਆਂਗਾ।
ਅਤੇ ਓਨ ਉਸ ਜਾਗਾ ਪ੍ਰਭੁ ਦੇ ਲਈ ਜੋ ਉਹ ਨੂੰ ਦਰਸਣ
੮ ਦਿੱਤਾ ਸੀ, ਇਕ ਜਗਵੇਦੀ ਬਣਾਈ। ਅਤੇ ਉਸ ਨੈ ਉਥੋਂ
ਬੈਤੇਲ ਦੇ ਪੂਰਬ ਦੇ ਪਹਾੜਾਂ ਦੀ ਵਲ ਕੂਚ ਕਰਕੇ ਆਪਣਾ
ਤੰਬੂ ਉਸ ਜਾਗਾ ਖੜਾ ਕੀਤਾ, ਕਿ ਜਿਥੇ ਬੈਤੇਲ ਉਸ ਦੇ ਪ-
ਛੱਮ, ਅਤੇ ਅਈ ਤਿਸ ਦੇ ਪੂਰਬ ਦੇ ਪਾਸੇ ਸੀ; ਤਿੱਥੇ ਉਸ
ਨੈ ਪ੍ਰਭੁ ਦੇ ਲਈ ਇਕ ਜਗਵੇਦੀ ਬਣਾਈ, ਅਤੇ ਪ੍ਰਭੁ ਦਾ
੯ ਨਾਉਂ ਲੀਤਾ। ਅਤੇ ਅਬਿਰਾਮ ਹੌਲੇ ਹੌਲੇ ਦੱਖਣ ਦੀ
ਵਲ ਤੁਰਦਾ ਗਿਆ॥

੧੦ ਅਤੇ ਉਸ ਦੇਸ ਵਿਚ ਕਾਲ੍ਹ ਪਿਆ, ਅਤੇ ਅਬਿਰਾਮ
ਮਿਸਰ ਵਿਚ ਰਹਿਣ ਲਈ ਗਿਆ; ਇਸ ਲਈ ਜੋ ਉਸ ਦੇਸ
੧੧ ਵਿਚ ਵਡਾ ਕਾਲ੍ਹ ਸਾ। ਅਤੇ ਅਜਿਹਾ ਹੋਇਆ, ਕਿ ਜਾਂ
ਮਿਸਰ ਦੇ ਨੇੜੇ ਪਹੁਤਾ, ਤਾਂ ਓਨ ਆਪਣੀ ਤੀਵੀਂ ਸਰੀ ਨੂੰ
ਕਿਹਾ, ਹੁਣ ਦੇਖ, ਮੈਂ ਜਾਣਦਾ ਹਾਂ, ਜੋ ਤੂੰ ਸਕਲ ਦੀ ਸੋਹਣੀ
੧੨ ਇਸਤ੍ਰੀ ਹੈਂ। ਅਤੇ ਐਉਂ ਹੋਵੇਗਾ, ਕਿ ਮਿਸਰੀ ਤੈ ਨੂੰ ਦੇਖ-
ਕੇ ਆਖਣਗੇ, ਜੋ ਇਹ ਉਹ ਦੀ ਰੱਨ ਹੈਗੀ; ਸੋ ਮੈ ਨੂੰ ਮਾਰ
੧੩ ਮਿਟਣਗੇ, ਅਤੇ ਤੈ ਨੂੰ ਜੀਉਂਦੀ ਰੱਖ ਲੈਣਗੇ। ਹੁਣ ਤੂੰ ਕਹੀਂ,
ਜੋ ਤੂੰ ਮੇਰੀ ਭੈਣ ਹੈਂ, ਤਾਂ ਤੇਰੇ ਕਾਰਨ ਮੇਰਾ ਭਲਾ ਹੋਵੇ, ਅ-
ਤੇ ਮੇਰੀ ਜਾਨ ਤੇਰੇ ਕਰਕੇ ਬਚ ਰਹੇ॥

੧੪ ਸੋ ਜਾਂ ਅਬਿਰਾਮ ਮਿਸਰ ਵਿਚ ਜਾ ਉੱਪੜਿਆ, ਤਾਂ
ਮਿਸਰੀਆਂ ਨੈ ਉਸ ਤ੍ਰੀਮਤ ਨੂੰ ਡਿੱਠਾ, ਜੋ ਅੱਤ ਸੋਹਣੀ ਹੈ।
੧੫ ਅਤੇ ਫਿਰਊਨ ਦੇ ਸਰਦਾਰਾਂ ਨੈ ਉਹ ਨੂੰ ਡਿੱਠਾ, ਅਤੇ ਫਿਰ-
ਊਨ ਪਾਸ ਤਿਸ ਦੀ ਤਰੀਫ ਕੀਤੀ, ਅਤੇ ਉਹ ਤ੍ਰੀਮਤ ਫਿਰ-
੧੬ ਊਨ ਦੇ ਘਰ ਪੁਚਾਈ ਗਈ। ਅਤੇ ਓਨ ਉਹ ਦੀ ਖਾਤਰ

ਅਬਿਰਾਮ ਉੱਤੇ ਅਸਾਨ ਕੀਤਾ, ਜੋ ਉਹ ਨੂੰ ਭੇਡਾਂ ਬੱਕਰੀਆਂ
ਅਤੇ ਗਾਈਆਂ ਬੈਲ, ਅਤੇ ਗਧੇ ਅਰ ਗੋਲੇ ਗੋਲੀਆਂ, ਅਰ
ਗਧੀਆਂ ਅਤੇ ਉੱਠ ਮਿਲੇ॥
ਪਰੰਤੁ ਪ੍ਰਭੁ ਨੈ ਅਬਿਰਾਮ ਦੀ ਤ੍ਰੀਮਤ ਸਰੀ ਦੇ ਕਾਰਨ, ੧੭
ਫਿਰਊਨ ਅਤੇ ਉਹ ਦੇ ਘਰਾਣੇ ਨੂੰ ਵਡੀਆਂ ਮਾਰਾਂ ਮਾਰੀ-
ਆਂ। ਤਦ ਫਿਰਊਨ ਨੈ ਅਬਿਰਾਮ ਨੂੰ ਬੁਲਾਕੇ ਕਿਹਾ, ਜੋ ੧੮
ਤੈਂ ਮੇਰੇ ਨਾਲ਼ ਇਹ ਕੀ ਕੀਤਾ ? ਮੈ ਨੂੰ ਕਿੰਉ ਨਾ ਜਤਾਇ-
ਆ, ਜੋ ਇਹ ਤੇਰੀ ਇਸਤ੍ਰੀ ਹੈ ? ਤੈਂ ਕਾਸ ਨੂੰ ਕਿਹਾ, ਜੋ ਇਹ ੧੯
ਮੇਰੀ ਭੈਣ ਹੈ ? ਤਦ ਮੈਂ ਉਹ ਨੂੰ ਆਪਣੀ ਰੰਨ ਬਣਾਉਣ
ਲਈ ਲੈ ਸਕਦਾ ਸਾ। ਅਰ ਹੁਣ ਵੇਖ, ਇਹ ਤੇਰੀ ਤੀਮੀ
ਹਾਜਰ ਹੈ, ਇਹ ਨੂੰ ਲੈਕੇ, ਆਪਣਾ ਰਸਤਾ ਫੜ। ਤਦ ੨੦
ਫਿਰਊਨ ਨੈ ਉਸ ਦੇ ਬਾਬਤ ਲੋਕਾਂ ਨੂੰ ਹੁਕਮ ਦਿਤਾ; ਤਾਂ
ਉਨੀਂ ਉਸ ਨੂੰ ਉਹ ਦੀ ਤ੍ਰੀਮਤ ਅਤੇ ਉਹ ਦੇ ਸਭ ਕੁਛ ਸਣੇ
ਤੋਰ ਦਿੱਤਾ॥
ਉਪਰੰਦ ਅਬਿਰਾਮ ਮਿਸਰ ਥੀਂ ਆਪਣੀ ਤ੍ਰੀਮਤ, ਅਰ [੧੩]
ਆਪਣਾ ਸਭ ਕੁਛ, ਅਤੇ ਲੂਤ ਨੂੰ ਬੀ ਸੰਗ ਲੈਕੇ, ਦੱਖਣ ਦੇ
ਰੁਕ ਚਲਿਆ। ਅਤੇ ਅਬਿਰਾਮ ਡੰਗਰਾਂ ਅਤੇ ਸੋਨੇ ਚਾਂ- ੨
ਦੀ ਵਿਚ, ਵਡਾ ਮਾਲਦਾਰ ਸਾ। ਅਤੇ ਉਹ ਦੱਖਣ ਤੇ ਸ- ੩
ਫਰ ਕਰਦਾ ਬੈਤੇਲ ਤੀਕੁਰ ਅਰ ਉਸ ਜਾਗਾ ਤੀਕੁਰ ਉੱਪੜਿ-
ਆ, ਜਿਥੇ ਅਗੇ ਬੈਤੇਲ ਅਰ ਅਈ ਦੇ ਗੱਭੇ ਉਹ ਦਾ ਡੇਰਾ
ਸਾ, ਅਰਥਾਤ ਉਸ ਜਾਗਾ ਜਿਥੇ ਪਹਿਲਾਂ ਓਨ ਜਗਵੇਦੀ ੪
ਬਣਾਈ ਸੀ। ਅਰ ਉਥੇ ਅਬਿਰਾਮ ਨੈ ਪ੍ਰਭੁ ਦਾ ਨਾਉਂ
ਲੀਤਾ॥
ਅਤੇ ਲੂਤ ਦੇ ਬੀ, ਜੋ ਅਬਿਰਾਮ ਨਾਲ਼ ਚਲਦਾ ਸੀ, ਅ- ੫
ਯੱੜ, ਚੌਣੇ, ਅਤੇ ਤੰਬੂ ਸਨ। ਅਰ ਉਸ ਦੇਸ ਨੈ ਤਿਨਾਂ ਨੂੰ ੬

ਨਾ ਝੱਲਿਆ, ਜੋ ਓਹ ਕੱਠੇ ਰਹਿਣ। ਕਿੰਉਕਿ ਤਿਨਾਂ ਕੋਲ਼
ਇਤਨਾ ਮਾਲ ਸੀ, ਜੋ ਓਹ ਕੱਠੇ ਨਹੀਂ ਰਹਿ ਸਕਦੇ ਸਨ।
੭ ਅਤੇ ਅਬਿਰਾਮ ਦੇ ਚਰਵਾਲ਼ਿਆਂ ਅਰ ਲੂਤ ਦੇ ਚਰਵਾ-
ਲ਼ਿਆਂ ਵਿਚ ਝਗੜਾ ਪੈ ਗਿਆ; ਅਤੇ ਉਸ ਸਮੇ ਤਿਸ
੮ ਧਰਤੀ ਵਿਚ ਕਨਾਨੀ ਅਤੇ ਫਰਿੱਜੀ ਰਹਿੰਦੇ ਸੇ। ਤਦ ਅ-
ਬਿਰਾਮ ਨੈ ਲੂਤ ਨੂੰ ਕਿਹਾ, ਧੁਲ ਅਜਿਹਾ ਨਾ ਹੋਵੇ, ਜੋ ਮੇਰੇ
ਤੇਰੇ, ਅਤੇ ਮੇਰੇਂ ਤੇਰੇਂ ਚਰਵਾਲ਼ਿਆਂ ਵਿਚ ਝਗੜਾ ਹੋਵੇ;
੯ ਕਿੰਉਕਿ ਅਸੀਂ ਭਰਾਉ ਹਾਂ। ਕਿਆ ਤੇਰੇਂ ਸਾਹਮਣੇ ਸਾ-
ਰੀ ਧਰਤੀ ਨਹੀਂ ਹੈ? ਧੁਲ ਤੂੰ ਮੈ ਥੋਂ ਅੱਡ ਹੋ ਜਾਹ; ਜੇ
ਤੂੰ ਖੱਬੇ ਹੱਥ ਜਾਵੇਂਗਾ, ਤਾਂ ਮੈਂ ਸੱਜੇ ਪਾਸੇ ਜਾਵਾਂਗਾ; ਅਤੇ ਜੇ
੧੦ ਤੂੰ ਸੱਜੇ ਜਾਵੇਂ, ਤਾਂ ਮੈਂ ਖੱਬੇ ਹੱਥ ਜਾਵਾਂਗਾ। ਉਪਰੰਦ ਲੂਤ
ਨੈ ਅੱਖਾਂ ਚੱਕਕੇ, ਜਰਦੇਨ ਦਾ ਸਾਰਾ ਮਦਾਨ ਡਿੱਠਾ, ਜੋ ਉਹ
ਸਭ (ਉਸ ਤੇ ਅਗੇ, ਕਿ ਜਾਂ ਪ੍ਰਭੁ ਨੈ ਸਦੋਮ ਅਤੇ ਅਮੋਰਾ
ਨਿਘਾਰਿਆ,) ਸੁਗਰ ਵਲ ਜਾਂਦਿਆਂ ਪ੍ਰਭੁ ਦੇ ਬਾਗ ਵਰ-
੧੧ ਗਾ, ਅਤੇ ਮਿਸਰ ਦੇਸ ਵਰਗਾ ਚੰਗਾ ਤਰ ਸੀ। ਤਦ ਲੂਤ ਨੈ
ਜਰਦੇਨ ਦਾ ਸਾਰਾ ਮਦਾਨ ਆਪਣੇ ਲਈ ਪਸਿੰਦ ਕੀਤਾ,
ਅਤੇ ਲੂਤ ਪੂਰਬ ਦੀ ਵਲ ਚਲਿਆ, ਅਤੇ ਓਹ ਆਪਸ
੧੨ ਥੀਂ ਅੱਡ ਹੋ ਗਏ। ਅਬਿਰਾਮ ਕਨਾਨ ਦੀ ਧਰਤੀ ਵਿਚ
ਰਿਹਾ, ਅਤੇ ਲੂਤ ਨੈ ਮਦਾਨ ਦਿਆਂ ਨਗਰਾਂ ਵਿਚ ਡੇਰਾ
ਕਰਿਆ, ਅਰ ਸਦੋਮ ਦੀ ਵਲ ਆਪਣਾ ਤੰਬੂ ਲਾਇਆ
੧੩ ਕੀਤਾ। ਅਤੇ ਸਦੋਮ ਦੇ ਲੋਕ ਪ੍ਰਭੁ ਦੀ ਦਿਸਟ ਵਿਖੇ ਅੱਤ
ਬੁਰਿਆਰ ਅਤੇ ਪਾਪੀ ਸਨ॥
੧੪ ਉਪਰੰਦ ਲੂਤ ਦੇ ਉਸ ਥੀਂ ਜੁਦਾ ਹੋਣ ਤੇ ਪਿਛੇ, ਪ੍ਰਭੁ ਨੈ ਅ-
ਬਿਰਾਮ ਨੂੰ ਕਿਹਾ, ਜੋ ਆਪਣੀ ਅੱਖ ਉਠਾਉ, ਅਤੇ ਉਸ ਜਾ-
ਗਾ ਤੇ ਕਿ ਜਿਥੇ ਤੂੰ ਹੈਂ, ਉੱਤਰ ਅਤੇ ਦੱਖਣ, ਅਤੇ ਪੂਰਬ ਅਤੇ

ਪੱਛਮ ਦੀ ਵਲ ਵੇਖ; ਕਿ ਇਹ ਸਾਰਾ ਮੁਲਖ ਜੋ ਤੂੰ ਵੇਖ- ੧੫
ਦਾ ਹੈਂ, ਮੈਂ ਤੈ ਨੂੰ ਅਤੇ ਤੇਰੀ ਉਲਾਦ ਨੂੰ ਸਦੀਪਕ ਲਈ ਦਿ-
ਆਂਗਾ। ਅਤੇ ਮੈਂ ਤੇਰੀ ਉਲਾਦ ਨੂੰ ਧਰਤੀ ਦੇ ਰੇਤੇ ਵਰਗਾ ੧੬
ਕਰਾਂਗਾ, ਕਿ ਜੇ ਕੋਈ ਧਰਤੀ ਦੇ ਰੇਤੇ ਨੂੰ ਗਿਣ ਸਕੇ, ਤਾਂ ਤੇਰੀ
ਉਲਾਦ ਬੀ ਗਿਣੀ ਜਾਵੇ। ਉੱਠ, ਅਤੇ ਇਸ ਦੇਸ ਦੇ ਲੰ- ੧੭
ਬਾਉ ਚੁੜਾਉ ਵਿਚ ਫਿਰ, ਜੋ ਮੈਂ ਉਹ ਨੂੰ ਤੁਧ ਤਾਈਂ ਦਿ-
ਆਂਗਾ। ਤਦ ਅਬਿਰਾਮ ਨੈ ਆਪਣਾ ਤੰਬੂ ਪੱਟਿਆ, ਅ- ੧੮
ਤੇ ਮਮਰੀ ਦੇ ਰੁੱਖਾਂ ਵਿਚ, ਜੋ ਹਿਬਰੋਨ ਵਿਚ ਹਨ, ਜਾ ਰਿ-
ਹਾ; ਅਤੇ ਉੱਥੇ ਪ੍ਰਭੁ ਦੇ ਲਈ ਇਕ ਜਗਵੇਦੀ ਬਣਾਈ॥

ਉਪਰੰਦ ਸਿਨਾਰ ਦੇ ਰਾਜੇ ਅਮਰਾਫਿਲ, ਅਤੇ ਇੱਲਾ- [੧੪]
ਸਰ ਦੇ ਰਾਜੇ ਅਰਯੂਕ, ਅਤੇ ਇਲਮ ਦੇ ਰਾਜੇ ਕਿਦਰਲਾ-
ਉਮਰ, ਅਤੇ ਜਾਤਾਂ ਦੇ ਰਾਜੇ ਤਿਦਾਲ ਦੇ ਸਮੇ ਵਿਖੇ, ਅ-
ਜਿਹਾ ਹੋਇਆ; ਜੋ ਇਨੀਂ ਸਦੋਮ ਦੇ ਰਾਜੇ ਬਾਰਾ, ਅਤੇ ਅ- ੨
ਮੋਰਾ ਦੇ ਰਾਜੇ ਬਿਰਸਾ, ਅਤੇ ਅਦਮਾ ਦੇ ਰਾਜੇ ਸਿਨਾਬ,
ਅਤੇ ਜਬੀਆਨ ਦੇ ਰਾਜੇ ਸਮੇਬਰ, ਅਤੇ ਬਲਾ ਦੇ, ਅਰ-
ਥਾਤ ਸੁਗਰ ਦੇ ਰਾਜੇ ਨਾਲ਼ ਲੜਾਈ ਕੀਤੀ। ਏਹ ਸੱਭੇ ੩
ਸਦੀਮ ਦੇ ਮਦਾਨ ਵਿਚ, ਜੋ ਖਾਰਾ ਸਮੁੰਦਰ ਹੈ, ਕੱਠੇ ਹੋਏ।
ਬਾਰਾਂ ਬਰਸਾਂ ਤੀਕੁਰ ਓਹ ਕਿਦਰਲਾਉਮਰ ਦੇ ਤਾਬੇ ਰਹੇ; ੪
ਪਰ ਤੇਰਹਿਵੀਂ ਬਰਸੇ ਆਕੀ ਹੋ ਗਏ। ਅਤੇ ਚੌਧਵੀਂ ਵਰਹੇ ੫
ਕਿਦਰਲਾਉਮਰ ਅਤੇ ਓਹ ਰਾਜੇ ਜੋ ਤਿਸ ਦੇ ਨਾਲ਼ ਸਨ,
ਆਏ, ਅਤੇ ਰਿਫਾਈਆਂ ਨੂੰ ਇਸਤਾਰਾਤ-ਕਰਨੈਨ ਵਿਚ,
ਅਤੇ ਜੂਜੀਆਂ ਨੂੰ ਹਾਮ ਵਿਚ, ਅਤੇ ਐਮੀਆਂ ਨੂੰ ਸਵੀਕਾਰ-
ਯਤੈਨ ਵਿਚ, ਅਤੇ ਹੂਰੀਆਂ ਨੂੰ ਤਿਨਾਂ ਦੇ ਪਹਾੜ ਸਈਰ ੬
ਵਿਚ ਇਲਫਾਰਾਨ ਤੀਕੁਰ, ਜੋ ਜੰਗਲ਼ ਦੇ ਕੰਢੇ ਪੁਰ ਹੈ, ਮਾ-
ਰਿਆ। ਅਤੇ ਓਹ ਮੁੜਕੇ ਐਨਮਿਸਫਾਤ, ਅਰਥਾਤ ਕਾ- ੭

ਦੀਸ ਵਿਚ ਆਏ, ਅਤੇ ਅਮਲੀਕੀਆਂ ਦੇ ਸਾਰੇ ਮੁਲਖ ਨੂੰ, ਅਤੇ ਅਮੂਰੀਆਂ ਨੂੰ, ਜੋ ਹਸੂਨਤਮਰ ਦੇ ਵਸਕੀਲ ਸਨ, ਮਾ-ਰਿਆ॥

੮ ਤਦ ਸਦੋਮ ਦਾ ਰਾਜਾ, ਅਤੇ ਅਮੋਰਾ ਦਾ ਰਾਜਾ, ਅਤੇ ਅਦਮਾ ਦਾ ਰਾਜਾ, ਅਤੇ ਜਬੀਆਨ ਦਾ ਰਾਜਾ ਅਤੇ ਬ-ਲਾ, (ਅਰਥਾਤ ਸੁਗਰ) ਦਾ ਰਾਜਾ ਨਿੱਕਲਿਆ। ਅਤੇ ਉਨਾਂ ਨਾਲ ਲੜਨ ਲਈ ਸਦੀਮ ਦੇ ਮਦਾਨ ਵਿਚ ਸਾਹਮਲੇ ਹੋਏ;
੯ ਅਰਥਾਤ ਕਿਦਰਲਾਉਮਰ ਇਲਾਮ ਦੇ ਰਾਜੇ, ਅਤੇ ਜਾਤਾਂ ਦੇ ਰਾਜੇ ਤਿਦਾਲ, ਅਤੇ ਸਿਨਾਰ ਦੇ ਰਾਜੇ ਅਮਰਾਫਿਲ ਅਤੇ ਇੱਲਾਸਰ ਦੇ ਰਾਜੇ ਅਰਯੂਕ ਨਾਲ; ਚਾਰ ਰਾਜੇ ਪੰਜਾਂ
੧੦ ਨਾਲ। ਅਤੇ ਸਦੀਮ ਦੇ ਮਦਾਨ ਵਿਚ ਚਿੱਕੜ ਦੇ ਬਹੁਤ ਟੋਏ ਸਨ; ਅਤੇ ਸਦੋਮ ਅਰ ਅਮੋਰਾ ਦੇ ਰਾਜੇ ਭੱਜੇ, ਅਤੇ ਉਥੇ ਹੀ ਡਿਗੇ, ਅਤੇ ਜਿਹੜੇ ਬਚ ਰਹੇ, ਸੋ ਪਹਾੜ ਨੂੰ ਨੱਸ
੧੧ ਗਏ। ਤਦ ਓਹ ਸਦੋਮ ਅਰ ਅਮੋਰਾ ਦਾ ਸਭ ਮਾਲ ਅ-
੧੨ ਤੇ ਉਨਾਂ ਦਾ ਸਾਰਾ ਆਜਕਾ ਲੈਕੇ ਚਲੇ ਗਏ। ਅਤੇ ਅ-ਬਿਰਾਮ ਦੇ ਭਤੀਜੇ ਲੂਤ ਨੂੰ ਬੀ, ਜੋ ਸਦੋਮ ਵਿਚ ਰਹਿੰਦਾ ਸਾ, ਉਸ ਦੇ ਮਾਲ ਸਣੇ, ਲੈ ਗਏ॥

੧੩ ਤਦ ਇਕ ਜਣੇ ਨੈ ਜੋ ਬਚ ਗਿਆ ਸੀ, ਜਾਕੇ ਅਬਿ-ਰਾਮ ਇਬਰਾਨੀ ਨੂੰ ਖਬਰ ਦਿੱਤੀ, ਅਤੇ ਉਹ ਮਮਰੀ ਅਮੂ-ਰੀ ਦੇ ਰੁੱਖਾਂ ਵਿਚ ਰਹਿੰਦਾ ਸੀ, ਜੋ ਇਸਕਾਲ ਅਤੇ ਅਨੇਰ ਦਾ ਭਰਾਉ ਸਾ; ਅਤੇ ਇਨਾਂ ਦਾ ਅਬਿਰਾਮ ਨਾਲ ਨੇਮ
੧੪ ਸਾ। ਜਾਂ ਅਬਿਰਾਮ ਨੈ ਸੁਣਿਆ, ਜੋ ਉਹ ਦਾ ਭਾਈ ਕੈਦ ਹੋਇਆ ਸੀ, ਤਾਂ ਓਨ ਤਿੰਨ ਸੋ ਅਠਾਰਾਂ ਆਪਣੇ ਸਿੱਖੇ ਹੋਇਆਂ ਘਰਜੰਮਾਂ ਨੂੰ ਤਿਆਰ ਕਰਕੇ ਦਾਨ ਤੀਕੁਰ
੧੫ ਤਿਨਾਂ ਦਾ ਪਿੱਛਾ ਕੀਤਾ। ਅਤੇ ਰਾਤ ਨੂੰ ਓਨ ਅਰ ਉਹ

ਦੇ ਨੌਕਰਾਂ ਨੈ ਗੋਲ੍ਹ ਗੋਲ੍ਹ ਬੱਨ੍ਹਕੇ ਤਿਨਾਂ ਦਾ ਸਾਹਮਣਾ ਕੀ-
ਤਾ, ਅਤੇ ਖੂਬਾਹ ਤੀਕੁਰ ਜੋ ਦਮਿਸਕ ਦੇ ਖੱਬੇ ਪਾਸੇ ਹੈ,
ਤਿਨਾਂ ਦਾ ਪਿੱਛਾ ਕੀਤਾ। ਅਤੇ ਉਹ ਸਾਰਾ ਮਾਲ ਮੋੜ ੧੬
ਲਿਆਇਆ; ਅਤੇ ਆਪਣੇ ਭਰਾਉ ਲੂਤ ਨੂੰ ਬੀ ਉਹ ਦੇ
ਮਾਲ ਸਣੇ, ਅਤੇ ਤੀਮੀਆਂ ਅਰ ਲੋਕਾਂ ਨੂੰ ਬੀ ਮੋੜ ਲਿ-
ਆਇਆ॥

ਅਤੇ ਜਾਂ ਉਹ ਕਿਦਰਲਾਊਮਰ ਅਤੇ ਉਹ ਦੇ ਨਾਲ੍ਹ ਦੇ ੧੭
ਰਾਜਿਆਂ ਨੂੰ ਮਾਰਕੇ ਹਟਿਆ, ਤਾਂ ਸਦੋਮ ਦਾ ਰਾਜਾ ਉਹ
ਦੇ ਮਿਲ੍ਹਨੇ ਲਈ ਸਵੀ ਦੇ ਮਦਾਨ ਤੀਕੁਰ, ਜੋ ਪਾਤਸਾਹੀ ਮ-
ਦਾਨ ਹੈ, ਆਇਆ। ਅਤੇ ਮਲਕਿਸਿਦਕ ਸਾਲਮ ਦਾ ੧੮
ਰਾਜ਼ਾ, ਜੋ ਅੱਤ ਮਹਾਂ ਈਸੁਰ ਦਾ ਜਾਜਕ ਸਾ, ਰੋਟੀ ਅਤੇ
ਦਾਖ ਦਾ ਰਸ ਕਢ ਲਿਆਇਆ। ਅਤੇ ਓਨ ਉਹ ਨੂੰ ਅ- ੧੯
ਸੀਸ ਦੇਕੇ ਕਿਹਾ, ਕਿ ਅੱਤ ਮਹਾਂ ਈਸੁਰ ਦੀ ਵਲੋਂ ਜੋ ਅ-
ਕਾਸ ਅਰ ਧਰਤੀ ਦਾ ਮਾਲਕ ਹੈ, ਅਬਿਰਾਮ ਧੰਨ ਹੋਵੇ!
ਅਤੇ ਧੰਨ ਹੈ ਉਹ ਅੱਤ ਮਹਾਂ ਈਸੁਰ, ਕਿ ਜਿਨ ਤੇਰੇ ਵੈਰੀ ੨੦
ਤੇਰੇ ਹੱਥ ਸੌਂਪੇ! ਅਤੇ ਅਬਿਰਾਮ ਨੈ ਸਭ ਦਾ ਦਸੌਂਧ ਉਸ
ਨੂੰ ਦਿੱਤਾ। ਤਦ ਸਦੋਮ ਦੇ ਰਾਜੇ ਨੈ ਅਬਿਰਾਮ ਥੀਂ ਕਿਹਾ, ੨੧
ਜੋ ਮਨੁਖ ਮੈ ਨੂੰ ਦੇ ਦਿਹ, ਅਤੇ ਮਾਲ ਆਪ ਰੱਖ ਲੈ। ਪਰ ੨੨
ਅਬਿਰਾਮ ਨੈ ਸਦੋਮ ਦੇ ਰਾਜੇ ਥੀਂ ਕਿਹਾ, ਕਿ ਮੈਂ ਪ੍ਰਭੁ ਦੀ,
ਜੋ ਅੱਤ ਮਹਾਂ ਈਸੁਰ, ਅਕਾਸ ਅਰ ਧਰਤੀ ਦਾ ਮਾਲਕ
ਹੈ, ਸੁਗੰਦ ਖਾਹਦੀ ਹੈ; ਕਿ ਮੈਂ ਇਕ ਧਾਗੇ ਤੇ ਲੈਕੇ ਜੁੱਤੀ ਦੇ ੨੩
ਸਲ੍ਹ ਤੀਕੁਰ ਤੇਰੇ ਮਾਲ ਵਿੱਚੋਂ ਕੁਛ ਨਾ ਲਵਾਂਗਾ; ਤਾਂ ਤੂੰ ਨਾ
ਆਖੇਂ, ਜੋ ਮੈਂ ਅਬਿਰਾਮ ਨੂੰ ਧਨਮਾਨ ਬਣਾਇਆ ਹੈ।
ਅਪਰ ਜੋ ਗਭਰੂਆਂ ਨੈ ਖਾਹਦਾ ਸੋ ਛੱਡ ਦਿਹ, ਅਤੇ ਉਨਾਂ ੨੪
ਮਨੁੱਖਾਂ ਨੂੰ ਜੋ ਮੇਰੇ ਸੰਗ ਗਏ, ਅਰਥਾਤ ਅਨੇਰ ਅਰ

ਇਸਕਾਲ ਅਤੇ ਮਮਰੀ ਨੂੰ ਆਪੋ ਆਪਲਾ ਭਾਗ ਲੈ ਲੈਲ
ਦਿਹ ॥

[੧੫] ਇਨਾਂ ਗੱਲਾਂ ਤੇ ਪਿੱਛੇ ਪ੍ਰਭੁ ਦਾ ਬਚਨ ਸੁਫਨੇ ਵਿਖੇ ਅ-
ਬਿਰਾਮ ਪਾਸ ਇਹ ਕਹਿੰਦਾ ਆਇਆ, ਜੋ ਹੇ ਅਬਿਰਾਮ
ਤੂੰ ਨਾ ਡਰ; ਮੈਂ ਤੇਰੀ ਢਾਲ, ਅਤੇ ਤੇਰਾ ਅੱਤ ਵਡਾ ਫਲ
੨ ਹਾਂ। ਅਬਿਰਾਮ ਨੈ ਕਿਹਾ, ਜੋ ਹੇ ਪਰਮੇਸੁਰ ਪ੍ਰਭੁ ਤੂੰ ਮੈ ਨੂੰ
ਕੀ ਦੇਏਂਗਾ? ਮੈਂ ਤਾ ਔਤ ਜਾਂਦਾ ਹਾਂ, ਅਤੇ ਮੇਰੇ ਘਰ ਦਾ
੩ ਮੁਖਤਿਆਰ ਦਮਿਸਕੀ ਇਲਿਆਜਰ ਹੈ। ਫੇਰ ਅਬਿ-
ਰਾਮ ਨੈ ਕਿਹਾ, ਦੇਖ, ਤੈਂ ਮੈ ਨੂੰ ਪੁੱਤ ਨਾ ਦਿੱਤਾ; ਅਤੇ ਵੇਖ,
੪ ਮੇਰਾ ਘਰਜੱਮ ਮੇਰਾ ਅਧਿਕਾਰੀ ਹੁੰਦਾ ਹੈ। ਉਪਰੰਦ ਪ੍ਰਭੁ
ਦਾ ਬਚਨ ਉਸ ਕੋਲ ਇਹ ਕਹਿੰਦਾ ਫੇਰ ਆਇਆ, ਕਿ
ਇਹ ਤੇਰਾ ਅਧਿਕਾਰੀ ਨਾ ਹੋਵੇਗਾ; ਬਲਕ ਜੋ ਤੇਰੀ ਆਪ-
੫ ਲੀ ਬਿੰਦ ਦਾ ਹੋਊ, ਸੋਈ ਤੇਰਾ ਅਧਿਕਾਰੀ ਹੋਵੇਗਾ। ਤਦ
ਉਹ ਉਸ ਨੂੰ ਬਾਹਰ ਲੈ ਗਿਆ, ਅਤੇ ਕਿਹਾ, ਹੁਲ ਅਕਾਸ
ਦੀ ਵਲ ਨਿਗਾ ਕਰ, ਅਤੇ ਜੇ ਗਿਲ ਸੱਕੇਂ ਤਾਂ ਤਾਰਿਆਂ ਨੂੰ
ਗਿਲ; ਅਤੇ ਉਸ ਨੂੰ ਆਖਿਆ, ਜੋ ਤੇਰੀ ਉਲਾਦ ਇਸੇ ਤ-
੬ ਰਾਂ ਹੋਊਗ। ਅਤੇ ਉਹ ਪ੍ਰਭੁ ਉੱਤੇ ਪਤੀਜਿਆ, ਅਤੇ
ਪ੍ਰਭੁ ਨੈ ਇਸ ਗਲ ਨੂੰ ਉਹ ਦੇ ਲਈ ਧਰਮ ਗਿਲਿਆ।
੭ ਤਦ ਓਨ ਉਹ ਨੂੰ ਕਿਹਾ, ਮੈਂ ਪ੍ਰਭੁ ਹਾਂ, ਜੋ ਤੈ ਨੂੰ ਕਸਦੀਆਂ
ਦੇ ਦੇਸੋਂ ਕੱਢ ਲਿਆਇਆ; ਇਸ ਲਈ ਜੋ ਤੈ ਨੂੰ ਇਹ
੮ ਦੇਸ ਅਧਿਕਾਰ ਲਈ ਦਿਆਂ। ਅਤੇ ਓਨ ਕਿਹਾ, ਕਿ ਹੇ
ਪਰਮੇਸੁਰ ਪ੍ਰਭੁ, ਮੈਂ ਕਿੱਕੁਰ ਜਾਲਾਂ, ਜੋ ਮੈਂ ਉਸ ਦਾ ਅਧਿਕਾ-
੯ ਰੀ ਹੋਵਾਂਗਾ? ਤਦ ਓਨ ਉਸ ਨੂੰ ਆਖਿਆ, ਜੋ ਇਕ ਤਿਹੁੰ
ਵਰਿਹਾਂ ਦੀ ਬੱਛੀ, ਅਤੇ ਤਿਹੁੰ ਵਰਿਹਾਂ ਦੀ ਬਕਰੀ, ਅਤੇ
ਤਿੰਨਾਂ ਬਰਸਾਂ ਦਾ ਛੱੜਾ, ਅਤੇ ਇਕ ਘੁੱਗੀ ਅਤੇ ਇਕ

ਕਬੂਤਰ ਦਾ ਬੱਚਾ ਮੇਰੇ ਵਾਸਤੇ ਲੈ। ਉਪਰੰਦ ਉਹ ਉਸ ਦੇ ੧੦
ਲਈ ਏਹ ਸਭ ਕੁਛ ਲਿਆਇਆ, ਅਤੇ ਉਨਾਂ ਦੀਆਂ ਦੋ
ਦੋ ਫਾਂਕਾਂ ਕੀਤੀਆਂ, ਅਤੇ ਹਰ ਫਾਂਕ ਦੂਜੀ ਫਾਂਕ ਦੇ ਸਾਹਮ-
ਲੇ ਧਰੀ; ਪਰ ਪੰਛੀਆਂ ਦੀਆਂ ਫਾਂਕਾਂ ਨਾ ਕੀਤੀਆਂ।
ਤਦ ਸਕਾਰੀ ਜਨਾਉਰ ਉਨਾਂ ਕਰੰਗਾਂ ਪੁਰ ਉੱਤਰੇ, ਪਰ ਅ- ੧੧
ਬਿਰਾਮ ਨੈ ਤਿਨਾਂ ਨੂੰ ਹਟਾਇਆ। ਅਰ ਜਾਂ ਸੂਰਜ ਆ- ੧੨
ਥੂਲ ਲੱਗਾ, ਤਾਂ ਅਬਿਰਾਮ ਪੁਰ ਵਡੀ ਨੀਂਦ ਜੋਰ ਪਾਇ ਆ-
ਈ; ਅਤੇ ਦੇਖ, ਇਕ ਵਡਾ ਡਰਾਉਲਾ ਅਨੇਰਾ ਉਸ ਪੁਰ
ਛਾ ਗਿਆ। ਅਤੇ ਓਨ ਅਬਿਰਾਮ ਥੀਂ ਕਿਹਾ, ਠੀਕ ਕਰ- ੧੩
ਕੇ ਜਾਣ, ਜੋ ਤੇਰੀ ਉਲਾਦ ਪਰਦੇਸ ਵਿਚ ਪਰਦੇਸੀ ਹੋਊਗ,
ਅਤੇ ਉਥੇ ਦੇ ਲੋਕਾਂ ਦਾ ਗੁਲੱਮਪੁਣਾ ਕਰੇਗੀ, ਅਤੇ ਓਹ ਚਾਰ
ਸੌ ਵਰਿਹਾਂ ਤੀਕੁਰ ਤਿਨਾਂ ਨੂੰ ਦੁਖ ਦੇਣਗੇ। ਅਤੇ ਮੈਂ ਉਸ ੧੪
ਕੋਮ ਦਾ ਬੀ, ਕਿ ਜਿਹ ਦੇ ਓਹ ਗੁਲਾਮ ਹੋਣਗੇ, ਨਿਆਉਂ
ਕਰਾਂਗਾ, ਅਤੇ ਓਹ ਤਿਸ ਪਿੱਛੇ ਵਡਾ ਧਨ ਲੈਕੇ ਨਿੱਕਲਨ-
ਗੇ। ਅਤੇ ਤੂੰ ਆਪਣੇ ਵਡਾਰੂਆਂ ਪਾਹ ਸੁਖ ਨਾਲ ਪਹੁੰਚੇਂ- ੧੫
ਗਾ; ਤੂੰ ਅੱਛਾ ਬੁਢਾ ਹੋਕੇ ਕਬਰ ਵਿਚ ਜਾਏਂਗਾ। ਉਪਰੰਦ ੧੬
ਚੌਥੀ ਪੀਹੜ੍ਹੀ ਓਹ ਫੇਰ ਐਥੇ ਆਉਣਗੇ; ਕਿੰਉਕਿ ਅਮੂਰੀ-
ਆਂ ਦਾ ਪਾਪ ਅਜੇ ਪੂਰਾ ਨਹੀਂ ਹੋਇਆ। ਜਾਂ ਸੂਰਜ ੧੭
ਆਥਮਿਆ, ਅਤੇ ਅਨੇਰ ਹੋ ਗਿਆ, ਤਾਂ ਵੇਖ ਇਕ ਤੰਦੂਰ
ਜਿਸ ਤੇ ਧੂਆਂ ਨਿਕਲਦਾ ਸੀ, ਅਤੇ ਇਕ ਜਲਦਾ ਦੀਵਾ
ਉਨਾਂ ਟੁਕੜਿਆਂ ਵਿੱਚੀਂ ਹੋਕੇ ਲੰਘ ਗਿਆ। ਉਸੇ ਦਿਹਾ- ੧੮
ੜੇ ਪ੍ਰਭੁ ਨੈ ਅਬਿਰਾਮ ਨਾਲ ਨੇਮ ਕਰਕੇ ਕਿਹਾ, ਕਿ ਮੈਂ ਇਹ
ਧਰਤੀ, ਮਿਸਰ ਦੇ ਦਰਿਆਉ ਤੇ ਲੈਕੇ ਵਡੇ ਦਰਿਆਉ,
ਅਰਥਾਤ ਫ਼ਰਾਤ ਦੇ ਦਰਿਆਉ ਤੀਕੁਰ; ਕੈਨੀ ਅਤੇ ਕਿਨ- ੧੯
ਜੀ ਅਤੇ ਕਦਮੂਨੀ; ਅਤੇ ਹਿੱਤੀ, ਅਤੇ ਫਰਿੱਜੀ, ਅਤੇ ੨੦

੨੧ ਰਿਫਾਈ; ਅਤੇ ਅਮੂਰੀ, ਅਤੇ ਕਨਾਨੀ, ਅਤੇ ਗਿਰਗਾਸੀ
ਅਤੇ ਜਬੂਸੀ ਦਾ ਦੇਸ ਤੇਰੀ ਉਲਾਦ ਨੂੰ ਦਿਆਂਗਾ ॥
੧੬] ਉਪਰੰਦ, ਅਬਿਰਾਮ ਦੀ ਇਸਤ੍ਰੀ ਸਰੀ ਨੈ ਉਸ ਦੇ ਲਈ
ਕੁਛ ਨਾ ਜਣਿਆ; ਅਤੇ ਉਹ ਦੀ ਇਕ ਮਿਸਰੀ ਦਾਸੀ ਸੀ,
੨ ਕਿ ਜਿਹ ਦਾ ਨਾਉਂ ਹਾਜਿਰਾਹ ਸਾ। ਅਤੇ ਸਰੀ ਨੈ ਅਬਿ-
ਰਾਮ ਨੂੰ ਕਿਹਾ, ਜੋ ਦੇਖ, ਪ੍ਰਭੁ ਨੈ ਮੈ ਨੂੰ ਬੰਝ ਰਖਿਆ ਹੈਸੀ;
ਹੁਣ ਤੂੰ ਮੇਰੀ ਦਾਸੀ ਦੇ ਪਾਹ ਜਾਹ, ਸਾਇਤ ਉਸ ਥੀਂ ਮੇਰਾ
ਘਰ ਬਸੇ। ਅਤੇ ਅਬਿਰਾਮ ਨੈ ਸਰੀ ਦੀ ਗੱਲ ਮੰਨ ਲੀ-
੩ ਤੀ। ਸੋ ਅਬਿਰਾਮ ਦੀ ਤ੍ਰੀਮਤ ਸਰੀ ਨੈ, ਇਸ ਤੇ ਪਿੱਛੇ,
ਕਿ ਅਬਿਰਾਮ ਕਨਾਨ ਦੀ ਧਰਤੀ ਵਿਚ ਦਸ ਬਰਸਾਂ ਰਿਹਾ,
ਆਪਣੀ ਮਿਸਰੀ ਦਾਸੀ ਹਾਜਿਰਾਹ ਨੂੰ ਆਂਦਾ, ਅਤੇ
ਆਪਣੇ ਭਰਤਾ ਅਬਿਰਾਮ ਨੂੰ ਰੰਨ ਕਰਨ ਲਈ ਦਿੱਤੀ।
੪ ਉਪਰੰਦ ਉਹ ਹਾਜਿਰਾਹ ਦੇ ਪਾਹ ਗਿਆ, ਅਤੇ ਉਹ ਨੂੰ ਅ-
ਧਾਨ ਹੋਇਆ; ਅਤੇ ਜਾਂ ਓਨ ਜਾਣ ਲੀਤਾ, ਜੋ ਮੈਂ ਅ-
ਧਾਨ ਨਾਲ ਹਾਂ, ਤਾਂ ਉਹ ਦੀ ਬੀਬੀ ਉਹ ਦੀ ਨਜਰ ਵਿਖੇ
੫ ਤੁੱਛ ਦਿਖਾਲੀ ਦਿੱਤੀ। ਤਦ ਸਰੀ ਨੈ ਅਬਿਰਾਮ ਨੂੰ ਕਿ-
ਹਾ, ਜੋ ਮੇਰੀ ਬਲਾ ਤੇਰੇ ਪੁਰ ਪਵੇ! ਮੈਂ ਆਪਣੀ ਦਾਸੀ
ਤੇਰੀ ਬਗਲ ਵਿਚ ਦਿੱਤੀ; ਅਤੇ ਹੁਣ ਜੋ ਓਨ ਆਪ ਨੂੰ ਅ-
ਧਾਨ ਨਾਲ ਡਿੱਠਾ, ਤਾਂ ਮੈਂ ਉਹ ਦੀ ਨਿਗਾ ਵਿਚ ਤੁੱਛ ਦਿ-
੬ ਖਾਲੀ ਦਿੱਤੀ; ਮੇਰਾ ਅਤੇ ਤੇਰਾ ਪ੍ਰਭੁ ਨਿਆਉਂ ਕਰੇ! ਤਦ
ਅਬਿਰਾਮ ਨੈ ਸਰੀ ਥੀਂ ਕਿਹਾ, ਜੋ ਵੇਖ, ਤੇਰੀ ਦਾਸੀ ਤੇਰੇ ਬੱਸ
ਵਿਚ ਹੈ; ਜੋ ਤੇਰੀ ਸਮਝ ਵਿਚ ਅੱਛਾ ਹੋਵੇ, ਸੋ ਤਿਸ ਨਾਲ
ਕਰ। ਤਦ ਸਰੀ ਨੈ ਉਸ ਪੁਰ ਕਰੜਾਈ ਕੀਤੀ; ਅਤੇ ਉਹ
੭ ਉਸ ਪਾਸੋਂ ਭੱਜ ਗਈ। ਉਪਰੰਦ ਪ੍ਰਭੁ ਦੇ ਦੂਤ ਨੈ ਉਹ ਨੂੰ ਜੰ-
ਗਲ ਵਿਚ, ਪਾਣੀ ਦੇ ਇਕ ਚੁਸਮੇ ਦੇ ਕੋਲ ਲੱਭਿਆ; ਅਰ-

ਥਾਤ ਉਸ ਚਸਮੇ ਦੇ ਕੋਲ, ਜੋ ਸੂਰ ਦੇ ਰਾਹ ਪੁਰ ਹੈ। ਅਤੇ ਓਨ ੮
ਕਿਹਾ, ਜੋ ਹੇ ਸਰੀ ਦੀ ਦਾਸੀ ਹਾਜਿਰਾਹ, ਤੂੰ ਕਿਥੋਂ ਆਉਂ-
ਦੀ, ਅਤੇ ਕਿੱਧਰ ਨੂੰ ਜਾਂਦੀ ਹੈਂ? ਉਹ ਬੋਲੀ, ਕਿ ਮੈਂ ਆਪ-
ਣੀ ਬੀਬੀ ਸਰੀ ਦੇ ਕੋਲੋਂ ਭੱਜੀ ਜਾਂਦੀ ਹਾਂ। ਤਾਂ ਪ੍ਰਭੁ ਦੇ ੯
ਦੂਤ ਨੈ ਤਿਸ ਨੂੰ ਕਿਹਾ, ਜੋ ਤੂੰ ਆਪਣੀ ਮਾਲਕਣੀ ਕੋਲ
ਮੁੜਕੇ ਜਾਹ, ਅਤੇ ਉਹ ਦੇ ਤਾਬੇ ਰਹੁ। ਫੇਰ ਪ੍ਰਭੁ ਦੇ ਦੂਤ ੧੦
ਨੈ ਉਸ ਨੂੰ ਕਿਹਾ, ਜੋ ਮੈਂ ਤੇਰੀ ਉਲਾਦ ਨੂੰ ਇਤਨਾ ਵਧਾ-
ਵਾਂਗਾ, ਜੋ ਬੁਤਾਇਤ ਦੇ ਕਾਰਨ ਗਿਣੀ ਨਾ ਜਾਵੇ। ਅ- ੧੧
ਤੇ ਪ੍ਰਭੁ ਦੇ ਦੂਤ ਨੈ ਤਿਸ ਨੂੰ ਕਿਹਾ, ਜੋ ਵੇਖ, ਤੂੰ ਗਰਭ-
ਣੀ ਹੈਂ; ਇਕ ਪੁਤ੍ਰ ਜਣੇਂਗੀ; ਉਹ ਦਾ ਨਾਉਂ ਇਸਮਾਈਲ
ਰੱਖੀਂ; ਕਿੰਉ ਜੋ ਪ੍ਰਭੁ ਨੈ ਤੇਰਾ ਦੁਖ ਸੁਣ ਲੀਤਾ। ਉਹ ੧੨
ਬਣਮਾਹਣੂ ਹੋਊ, ਉਹ ਦਾ ਹੱਥ ਸਭ ਦਾ ਸਾਹਮਣਾ ਕਰੇ-
ਗਾ, ਅਤੇ ਸਭ ਦਾ ਹੱਥ ਉਹ ਦਾ ਸਾਹਮਣਾ; ਅਤੇ ਉਹ
ਆਪਣੇ ਸਭਨਾਂ ਭਰਾਵਾਂ ਦੇ ਰੋਬਰੋ ਰਹੇਗਾ। ਅਤੇ ਓਨ ੧੩
ਪ੍ਰਭੁ ਦਾ ਨਾਉਂ ਜੋ ਉਸ ਨਾਲ ਬੋਲਿਆ, ਇਹ ਰਖਿਆ, ਜੋ
ਤੂੰ ਦਰਸਣ ਦਾ ਪਰਮੇਸੁਰ ਹੈਂ; ਕਿੰਉ ਜੋ ਉਹ ਬੋਲੀ, ਕਿਆ
ਮੈਂ ਇਥੇ ਵੇਖਣ ਪਿੱਛੇ ਦੇਖਦੀ ਹਾਂ? ਇਸ ਕਰਕੇ ਉਸ ਖੂਹ ੧੪
ਦਾ ਨਾਉਂ ਬੀਰ-ਉਲਹਈ-ਉਲਰਾਈ, ਅਰਥਾਤ ਜੀਉਣ
ਦਰਸਣ ਦਾ ਖੂਹ ਧਰਿਆ ਗਿਆ। ਵੇਖ, ਉਹ ਕਾਦਿਸ
ਅਰ ਬਾਰਿਦ ਦੇ ਗੱਭੇ ਹੈ। ਉਪਰੰਦ ਹਾਜਿਰਾਹ ਨੈ ਅਬਿ- ੧੫
ਰਾਮ ਦੇ ਲਈ ਪੁਤ੍ਰ ਜਣਿਆ, ਅਤੇ ਅਬਿਰਾਮ ਨੈ ਆਪ-
ਣੇ ਪੁਤ੍ਰ ਦਾ ਨਾਉਂ ਜੋ ਹਾਜਿਰਾਹ ਨੈ ਜਣਿਆ, ਇਸਮਾ-
ਈਲ ਧਰਿਆ। ਅਤੇ ਜਾਂ ਅਬਿਰਾਮ ਦੇ ਹਾਜਿਰਾਹ ਥੀਂ ੧੬
ਇਸਮਾਈਲ ਜੰਮਿਆ, ਤਦ ਅਬਿਰਾਮ ਛਿਆਸੀ ਵਰ੍ਹਿ-
ਹਾਂ ਦਾ ਸਾ।

[੧੭] ਜਾਂ ਅਬਿਰਾਮ ਨੜਿੱਨਵਿਆਂ ਵਰਿਹਾਂ ਦਾ ਹੋਇਆ, ਤਾਂ
ਪ੍ਰਭੁ ਨੈ ਅਬਿਰਾਮ ਨੂੰ ਦਰਸਣ ਦਿੱਤਾ, ਅਤੇ ਉਸ ਨੂੰ ਆ-
ਖਿਆ, ਜੋ ਮੈਂ ਸਰਬਸਕਤਮਾਨ ਪਰਮੇਸੁਰ ਹਾਂ, ਤੂੰ ਮੇਰੇ ਅ-
੨ ਗੇ ਚੱਲ, ਅਤੇ ਸੰਪੂਰਣ ਹੋ। ਅਤੇ ਮੈਂ ਆਪਣੇ ਅਰ ਤੇਰੇ
੩ ਵਿਚ ਨੇਮ ਕਰਦਾ ਹਾਂ, ਜੋ ਮੈਂ ਤੈ ਨੂੰ ਅੱਤ ਵਧਾਵਾਂਗਾ। ਤਦ
ਅਬਿਰਾਮ ਮੂਹੁੰ ਦੇ ਭਾਰ ਡਿਗਿਆ, ਅਤੇ ਪਰਮੇਸੁਰ ਉਹ
੪ ਨੂੰ ਇਹ ਆਖਕੇ ਬੋਲਿਆ, ਜੋ ਦੇਖ, ਮੇਰਾ ਤੇਰੇ ਨਾਲ ਨੇਮ
੫ ਹੈ, ਜੋ ਤੂੰ ਬਹੁਤੀਆਂ ਕੋਮਾਂ ਦਾ ਬਾਪ ਹੋਵੇਂਗਾ। ਅਤੇ ਤੇ-
ਰਾ ਨਾਉਂ ਫੇਰ ਅਬਿਰਾਮ ਨਾ ਰਹੇਗਾ, ਬਲਕ ਅਬਿਰਹਾਮ
ਤੇਰਾ ਨਾਉਂ ਹੋਊ; ਕਿੰਉਕਿ ਮੈਂ ਤੈ ਨੂੰ ਬਹੁਤ ਕੌਮਾਂ ਦਾ ਬਾਪ
੬ ਬਣਾਇਆ। ਅਤੇ ਮੈਂ ਤੈ ਨੂੰ ਬਹੁਤ ਹੀ ਫਲ ਲਾਵਾਂਗਾ,
ਅਤੇ ਕੋਮਾਂ ਨੂੰ ਤੈ ਥੋਂ ਉਪਜਾਵਾਂਗਾ, ਅਤੇ ਪਾਤਸਾਹ ਤੈ ਥੋਂ ਪੈ-
੭ ਦਾ ਹੋਣਗੇ। ਅਤੇ ਮੈਂ ਆਪਣੇ ਅਤੇ ਤੇਰੇ ਵਿਚ, ਅਤੇ ਤੇਰੇ
ਪਿੱਛੇ ਤੇਰੀ ਉਲਾਦ ਵਿਚ, ਤਿਨਾਂ ਦੀ ਪੀਹੜੀਓ-ਪੀਹੜੀ
ਤੀਕੁ, ਆਪਣਾ ਨੇਮ ਸਦਾ ਲਈ ਕਰਦਾ ਹਾਂ, ਜੋ ਮੈਂ ਤੇਰਾ,
ਅਤੇ ਤੇਰੇ ਮਗਰੋਂ ਤੇਰੀ ਉਲਾਦ ਦਾ, ਪਰਮੇਸੁਰ ਹੋਵਾਂਗਾ।
੮ ਅਤੇ ਮੈਂ ਤੈ ਨੂੰ ਅਤੇ ਤੇਰੇ ਮਗਰੋਂ ਤੇਰੀ ਉਲਾਦ ਨੂੰ ਇਹ ਧਰ-
ਤੀ ਜਿਸ ਵਿਚ ਤੂੰ ਪਰਦੇਸੀ ਹੈਂ, ਅਰਥਾਤ ਕਨਾਨ ਦੀ ਸਾ-
ਰੀ ਧਰਤੀ ਦਿਆਂਗਾ, ਜੋ ਸਦਾ ਦੇ ਲਈ ਮਿਲਖ ਹੋਵੇ; ਅ-
੯ ਤੇ ਮੈਂ ਤਿਨਾਂ ਦਾ ਪਰਮੇਸੁਰ ਹੋਵਾਂਗਾ। ਫੇਰ ਪਰਮੇਸੁਰ ਨੈ
ਅਬਿਰਹਾਮ ਥੀਂ ਕਿਹਾ, ਜੋ ਤੂੰ, ਅਤੇ ਤੇਰੇ ਮਗਰੋਂ ਤੇਰੀ ਉ-
ਲਾਦ, ਤਿਨਾਂ ਦੀ ਪੀਹੜੀਓ-ਪੀਹੜੀ ਤੀਕੁਰ, ਮੇਰੇ ਨੇਮ ਦੀ
੧੦ ਪਾਲਣਾ ਕਰੇ। ਮੇਰਾ ਨੇਮ ਮੇਰੇ ਅਰ ਤੇਰੇ ਵਿਚ, ਅਤੇ ਤੇਰੇ
ਪਿਛੋਂ ਤੇਰੀ ਉਲਾਦ ਦੇ ਵਿਚ, ਜਿਸ ਤਾਈਂ ਤੁਸਾ ਨੂੰ ਪਾਲ-
ਣਾ ਪਵੇਗਾ, ਸੋ ਇਹ ਹੈ, ਜੋ ਤੁਸਾਂ ਵਿਚੋਂ ਹਰੇਕ ਪੁਰਸ ਦੀ

ਸੁੰਨਤ ਕੀਤੀ ਜਾਵੇ। ਤੁਹਾਡੀ ਇੰਦਰੀ ਦਾ ਅਗਲਾ ਚਮ- ੧੧
ੜਾ ਵਢਿਆ ਜਾਵੇ, ਅਤੇ ਇਹ ਉਸ ਨੇਮ ਦਾ ਜੋ ਮੇਰੇ
ਅਰ ਤੇਰੇ ਵਿਚ ਹੈ, ਪਤਾ ਹੋਊ। ਤੁਹਾਡੀ ਪੀਹੜੀਓ- ੧੨
ਪੀਹੜੀ, ਅੱਠਾਂ ਦਿਹਾਂ ਦੇ ਹਰੇਕ ਲੜਕੇ ਦੀ ਸੁੰਨਤ ਕੀਤੀ
ਜਾਊ; ਕਿਆ ਤੇਰਾ ਘਰਜੱਮ, ਅਤੇ ਕਿਆ ਹੋਰਦੇਸੀ ਤੇ
ਮੁੱਲ ਲੀਤਾ ਹੋਇਆ, ਜੋ ਤੇਰੀ ਨਸਲ ਦਾ ਨਹੀਂ। ਤੇਰੇ ਘਰ- ੧੩
ਜੱਮ ਅਤੇ ਤੇਰੇ ਜਰਖਰੀਦ ਦੀ ਸੁੱਨਤ ਜਰੂਰ ਕੀਤੀ ਜਾਵੇ,
ਅਤੇ ਮੇਰਾ ਨੇਮ ਤੁਹਾਡੀਆਂ ਦੇਹਾਂ ਵਿਚ ਸਦੀਪਕ ਨੇਮ ਹੋ-
ਊ। ਅਤੇ ਜੋ ਪੁਰਸ ਬੇਸੁੱਨਤਾ ਰਹੇ, ਅਰ ਆਪਣੀ ਇੰਦਰੀ ੧੪
ਦਾ ਅਗਲਾ ਚਮੜਾ ਨਾ ਵਢਾਵੇ, ਉਹ ਜਣਾ ਆਪਣੇ ਲੋਕਾਂ
ਵਿਚੋਂ ਛੇਕਿਆ ਜਾਵੇ; ਕਿੰਉਕਿ ਓਨ ਮੇਰਾ ਨੇਮ ਤੋੜਿਆ।

ਉਪਰੰਦ ਪਰਮੇਸੁਰ ਨੈ ਅਬਿਰਹਾਮ ਨੂੰ ਕਿਹਾ, ਜੋ ਤੂੰ ਆ- ੧੫
ਪਣੀ ਤ੍ਰੀਮਤ ਸਰੀ ਨੂੰ ਸਰੀ ਨਾ ਆਖ, ਬਲਕ ਉਹ ਦਾ ਨਾਉਂ
ਸਾਇਰਾਹ ਹੈ। ਅਰ ਮੈਂ ਉਸ ਨੂੰ ਵਰ ਦਿਆਂਗਾ, ਅਤੇ ੧੬
ਉਸ ਥੋਂ ਬੀ ਤੈ ਨੂੰ ਇਕ ਪੁੱਤ੍ਰ ਦਿਆਂਗਾ; ਮੈਂ ਉਹ ਨੂੰ ਵਰ ਦਿ-
ਆਂਗਾ, ਜੋ ਉਹ ਕੋਮਾਂ ਦੀ ਮਾਤਾ ਹੋਵੇਗੀ, ਅਤੇ ਦੇਸਾਂ ਦੇ
ਰਾਜੇ ਉਸ ਥੀਂ ਪੈਦਾ ਹੋਣਗੇ। ਤਦ ਅਬਿਰਹਾਮ ਮੂੰਧੇ ਮੂਹੁੰ ੧੭
ਜਾ ਪਿਆ, ਅਤੇ ਹੱਸਕੇ ਮਨ ਵਿਚ ਕਿਹਾ, ਕਿਆ ਸੌ ਵਰ-
ਹੇ ਦੇ ਪੁਰਸ ਥੀਂ ਪੁੱਤ੍ਰ ਪੈਦਾ ਹੋਊ, ਅਤੇ ਸਾਇਰਾਹ ਜੋ ਨੱਵੇ
ਵਰਿਹਾਂ ਦੀ ਹੈ, ਜਣੇਗੀ? ਅਤੇ ਅਬਿਰਹਾਮ ਨੈ ਪਰਮੇ- ੧੮
ਸੁਰ ਥੀਂ ਕਿਹਾ, ਅਜਿਹਾ ਹੋਵੇ, ਜੋ ਇਸਮਾਈਲ ਤੇਰੇ ਅਗੇ
ਜੀਉਂਦਾ ਰਹੇ! ਤਦ ਪਰਮੇਸੁਰ ਨੈ ਕਿਹਾ, ਜੋ ਤੇਰੀ ਤੀਵੀਂ ੧੯
ਸਾਇਰਾਹ ਠੀਕ ਤੇਰੇ ਲਈ ਇਕ ਪੁੱਤ੍ਰ ਜਣੇਗੀ; ਸੋ ਤੂੰ ਉਸ
ਦਾ ਨਾਉਂ ਇਸਹਾਕ ਰੱਖੀਂ, ਅਤੇ ਮੈਂ ਉਹ ਦੇ ਸੰਗ ਆਪਣਾ
ਨੇਮ ਥਾਪਾਂਗਾ, ਜੋ ਉਹ ਦੇ ਪਿਛੋਂ ਉਹ ਦੀ ਉਲਾਦ ਦੇ ਲਈ

੨੦ ਇਕ ਅਨੰਤ ਨੇਮ ਹੋਵੇ। ਅਤੇ ਇਸਮਾਈਲ ਦੇ ਵਿਖੇ ਮੈਂ
ਤੇਰੀ ਸੁਣੀ; ਦੇਖ ਮੈਂ ਉਸ ਨੂੰ ਵਰ ਦਿਆਂਗਾ, ਅਤੇ ਉਸ ਨੂੰ
ਫਲਵੰਤ ਕਰਾਂਗਾ, ਅਤੇ ਉਹ ਨੂੰ ਬਹੁਤ ਹੀ ਵਧਾਵਾਂਗਾ; ਉਸ
ਤੇ ਬਾਰਾਂ ਸਰਦਾਰ ਪੈਦਾ ਹੋਣਗੇ; ਅਤੇ ਮੈਂ ਉਸ ਥੀਂ ਵਡੀ
੨੧ ਕੌਮ ਬਣਾਵਾਂਗਾ। ਪਰ ਮੈਂ ਇਸਹਾਕ ਨਾਲ, ਜਿਹ ਨੂੰ ਸਾਇ-
ਰਾਹ ਆਉਂਦੇ ਸਾਲ ਇਸੇ ਵੇਲੇ ਤੇਰੇ ਲਈ ਜਣੇਗੀ, ਆਪਣਾ
੨੨ ਨੇਮ ਠਰਾਵਾਂਗਾ। ਅਤੇ ਜਾਂ ਪਰਮੇਸੁਰ ਅਬਿਰਹਾਮ ਨਾਲ
੨੩ ਗਲਬਾਤ ਕਰ ਚੁਕਿਆ, ਤਾਂ ਉਸ ਦੇ ਪਾਸੋਂ ਉਪੁਰ ਚੜ੍ਹ ਗਿ-
ਆ। ਫੇਰ ਅਬਿਰਹਾਮ ਨੈ ਆਪਣੇ ਪੁੱਤ੍ਰ ਇਸਮਾਈਲ, ਅ-
ਤੇ ਆਪਣੇ ਸਰਬੱਤ ਘਰਜੰਮਾਂ, ਅਤੇ ਆਪਣੇ ਸਭ ਜਰਖਰੀ-
ਦਾਂ ਨੂੰ, ਅਰਥਾਤ ਅਬਿਰਹਾਮ ਦੇ ਘਰ ਦੇ ਲੋਕਾਂ ਵਿਚ ਜਿਤ-
ਨੇ ਪੁਰਸ ਸਨ, ਸਭਨਾਂ ਨੂੰ ਲੈਕੇ, ਪਰਮੇਸੁਰ ਦੇ ਕਹਿਣ ਅਨੁ-
੨੪ ਸਾਰ ਉਸੀ ਦਿਹਾੜੇ ਤਿਨਾਂ ਦੀਆਂ ਸੁੱਨਤਾਂ ਕੀਤੀਆਂ। ਜਾਂ
ਅਬਿਰਹਾਮ ਦੀ ਸੁੰਨਤ ਹੋਈ, ਤਦ ਉਹ ਨੜ੍ਹਿੰਨਵਿਆਂ ਵ-
੨੫ ਰਿਹਾਂ ਦਾ ਸਾ; ਅਤੇ ਉਹ ਦੇ ਪੁੱਤ੍ਰ ਇਸਮਾਈਲ ਦੀ ਸੁੰਨਤ,
੨੬ ਉਹ ਦੀ ਉਮਰ ਦੀ ਤੇਰਹਿਵੀਂ ਬਰਸ ਵਿਚ ਹੋਈ। ਸੋ ਉਸੇ
ਦਿਹਾੜੇ ਅਬਿਰਹਾਮ ਅਤੇ ਤਿਸ ਦੇ ਪੁੱਤ੍ਰ ਇਸਮਾਈਲ ਦੀ
੨੭ ਸੁੰਨਤ ਹੋਈ। ਅਤੇ ਉਹ ਦੇ ਘਰ ਦੇ ਸਰਬੱਤ ਮਨੁਖ, ਕੀ
ਘਰਜੰਮ, ਅਤੇ ਕੀ ਪਰਦੇਸੀਆਂ ਥੀਂ ਖਰੀਦੇ ਹੋਏ, ਸਰਬੱਤ
ਦੀ ਉਹ ਦੇ ਨਾਲ ਸੁੰਨਤ ਹੋਈ॥

[੧੮] ਫੇਰ ਪ੍ਰਭੁ ਨੈ ਮਮਰੀ ਦੇ ਰੁੱਖਾਂ ਵਿਚ ਉਹ ਨੂੰ ਦਰਸਣ ਦਿੱਤਾ,
ਅਤੇ ਉਹ ਦਿਨ ਦੀ ਧੁੱਪ ਦੇ ਵੇਲੇ ਆਪਣੇ ਤੰਬੂ ਦੇ ਦਰਵੱਜੇ
੨ ਪੁਰ ਬੈਠਾ ਸਾ। ਅਤੇ ਓਨ ਜੋ ਆਪਣੀਆਂ ਅੱਖਾਂ ਉਪੁਰ
ਚੱਕੀਆਂ, ਤਾਂ ਕੀ ਡਿੱਠਾ, ਜੋ ਤਿੰਨ ਮਨੁਖ ਉਸ ਦੇ ਕੋਲ ਖੜੇ
ਹਨ; ਅਰ ਉਹ ਉਨਾਂ ਨੂੰ ਦੇਖਕੇ ਤੰਬੂ ਦੇ ਦਰਵੱਜਿਓਂ ਤਿਨਾਂ

ਦੇ ਮਿਲਨੇ ਲਈ ਦੌੜਿਆ, ਅਤੇ ਧਰਤੀ ਤੀਕੁਰ ਝੁਕਿਆ;
ਅਤੇ ਬੋਲਿਆ, ਜੋ ਹੇ ਪ੍ਰਭੁ, ਜੇ ਮੇਰੇ ਉੱਤੇ ਤੇਰੀ ਕਿਰਪਾ ੩
ਹੈ, ਤਾਂ ਆਪਣੇ ਦਾਸ ਦੇ ਪਾਸੋਂ ਚਲੇ ਨਾ ਜਾਣਾ। ਹੁਣ ਰ- ੪
ਤਾਕੁ ਪਾਣੀ ਮੰਗਾਵਾਂ; ਫੇਰ ਆਪਣੇ ਚਰਨ ਧੋਕੇ ਬਿਰਛ ਦੇ
ਹੇਠ ਵਿਸਰਾਮ ਕਰੋ। ਮੈਂ ਥ੍ਰਹੁੜੀ ਜਿਹੀ ਰੋਟੀ ਲਿਆਉਂ- ੫
ਦਾ ਹਾਂ; ਫੇਰ ਆਪਣੇ ਮਨ ਸਾਂਤ ਕਰਕੇ ਜਾਇਓ; ਕਿੰਉਕਿ
ਇਸੇ ਲਈ ਆਪਣੇ ਦਾਸ ਦੇ ਪਾਹ ਆਏ ਹੋ। ਤਦ ਉ-
ਨੀਂ ਆਖਿਆ, ਜਿੱਕੁਰ ਤੈਂ ਕਿਹਾ ਹੈ, ਤਿੱਕੁਰ ਹੀ ਕਰ। ਅ- ੬
ਤੇ ਅਬਿਰਹਾਮ ਤੰਬੂ ਵਿਚ ਸਾਇਰਾਹ ਦੇ ਪਾਹ ਦੌੜਿਆ
ਗਿਆ, ਅਤੇ ਕਿਹਾ, ਜੋ ਤਿੰਨ ਮੇਪ ਚੰਗੇ ਆਟੇ ਦੇ ਲੈਕੇ ਛੇ-
ਤੀ ਗੁੰਨਕੇ ਫੁਲਕੇ ਪਕਾਉ। ਉਪਰੰਦ ਅਬਿਰਹਾਮ ਚੌਣੇ ੭
ਵਿਚ ਦੌੜਿਆ ਗਿਆ, ਅਤੇ ਇਕ ਮੋਟਾ ਅਰ ਕੂਮਲ
ਬੱਛਾ ਲਿਆਕੇ ਇਕ ਗਭਰੂ ਨੂੰ ਦਿੱਤਾ, ਅਤੇ ਓਨ ਤਾ-
ਬੜਤੋੜ ਉਸ ਨੂੰ ਤਿਆਰ ਕੀਤਾ। ਫੇਰ ਓਨ ਘੇਉ ਅਰ ੮
ਦੁਧ ਅਤੇ ਉਸ ਬੱਛੇ ਨੂੰ ਜੋ ਤਿਆਰ ਕਰਵਾਇਆ ਸੀ ਲੈ-
ਕੇ, ਉਨਾਂ ਦੇ ਅੱਗੇ ਧਰਿਆ, ਅਤੇ ਆਪ ਉਨਾਂ ਦੇ ਕੋਲ
ਰੁੱਖ ਦੇ ਹੇਠ ਖੜਾ ਰਿਹਾ, ਅਤੇ ਉਨੀਂ ਖਾਹਦਾ॥

ਉਪਰੰਦ ਉਨੀਂ ਤਿਸ ਨੂੰ ਕਿਹਾ, ਜੋ ਤੇਰੀ ਤ੍ਰੀਮਤ ਸਾਇ- ੯
ਰਾਹ ਕਿੱਥੇ ਹੈਗੀ? ਉਹ ਬੋਲਿਆ, ਦੇਖੋ, ਉਹ ਤੰਬੂ ਵਿਚ
ਹੈ। ਤਿਸ ਨੈ ਕਿਹਾ, ਮੈਂ ਜਰੂਰ ਠਰਾਏ ਹੋਏ ਵੇਲੇ ਸਿਰ ਤੇ- ੧੦
ਰੇ ਪਾਸ ਫੇਰ ਆਵਾਂਗਾ, ਅਤੇ ਦੇਖ, ਤੇਰੀ ਇਸਤ੍ਰੀ ਸਾਇ-
ਰਾਹ ਨੂੰ ਇਕ ਪੁੱਤ ਜੰਮੇਗਾ; ਅਤੇ ਸਾਇਰਾਹ ਉਹ ਦੇ ਪਿੱਛੇ
ਤੰਬੂ ਦੇ ਦਰਵੱਜੇ ਵਿਚ ਖੜੀ ਸੁਣਦੀ ਸੀ। ਉਪਰੰਦ ਅਬਿਰ- ੧੧
ਹਾਮ ਅਰ ਸਾਇਰਾਹ ਬਹੁਤ ਬੁੱਢੇ ਅਤੇ ਵਡੀ ਉਮਰ ਦੇ ਹੈ-
ਸਨ, ਅਤੇ ਸਾਇਰਾਹ ਪੁਰ ਨਾਉਂਣੀ ਆਉਣ ਦੀ ਉਮਰ

੧੨ ਬੀਤ ਚੁੱਕੀ ਹੋਈ ਸੋ। ਅਰ ਸਾਇਰਾਹ ਨੈ ਆਪਣੇ ਮਨ
ਵਿਚ ਹੱਸਕੇ ਕਿਹਾ, ਜੋ ਇਸ ਬੁਢੇਪੇ ਦੇ ਸਮੇ ਵਿਚ, ਕਿ ਮੇਰਾ
ਭਰਤਾ ਬੀ ਬੁੜ੍ਹ ਗਿਆ ਹੋਇਆ ਹੈ, ਕਿਆ ਮੈ ਨੂੰ ਖੁਸੀ
੧੩ ਆਊ? ਤਾਂ ਪ੍ਰਭੁ ਨੈ ਅਬਿਰਹਾਮ ਨੂੰ ਕਿਹਾ, ਕਿ ਸਾਇਰਾਹ
ਕਿੰਉ ਹੱਸਕੇ ਬੋਲੀ, ਕਿ ਮੈਂ ਜੋ ਬੁੱਢੀ ਹਾਂ, ਕਿਆ ਸੱਚਮੁੱਚ
੧੪ ਜਣਾਂਗੀ? ਕਿਆ ਪ੍ਰਭੁ ਦੇ ਅੱਗੇ ਕੋਈ ਕੰਮ ਔਖਾ ਹੈ?
ਮੈਂ ਮਥੇ ਹੋਏ ਵੇਲੇ ਸਿਰ ਤੇਰੇ ਪਾਹ ਫੇਰ ਆਵਾਂਗਾ, ਅਤੇ
੧੫ ਸਾਇਰਾਹ ਨੂੰ ਪੁੱਤ ਹੋਊ। ਤਦ ਸਾਇਰਾਹ ਨੈ ਡਰ ਦੇ ਮਾਰੇ
ਮੁੱਕਰਕੇ ਕਿਹਾ, ਜੋ ਮੈਂ ਨਹੀਂ ਹੱਸੀ। ਓਨ ਆਖਿਆ, ਨਹੀਂ,
ਤੂੰ ਠੀਕ ਹੱਸੀ ਹੈਂ॥
੧੬ ਤਦ ਓਹ ਲੋਕ ਉੱਥੋਂ ਉਠਕੇ ਸਦੋਮ ਦੀ ਵਲ ਝੁਕੇ, ਅਰ
ਅਬਿਰਹਾਮ ਰਾਹ ਪਾਉਣ ਲਈ ਤਿਨਾਂ ਦੇ ਸੰਗ ਗਿਆ।
੧੭ ਅਤੇ ਪ੍ਰਭੁ ਨੈ ਕਿਹਾ, ਕਿ ਇਹ ਜੋ ਮੈਂ ਕਰਦਾ ਹਾਂ, ਕੀ ਅ-
੧੮ ਬਿਰਹਾਮ ਤੇ ਲੁਕਾਵਾਂ? ਅਬਿਰਹਾਮ ਤਾ ਇਕ ਵਡੀ ਅਤੇ
ਡਾਢੀ ਕੋਮ ਹੋਊ, ਅਤੇ ਧਰਤੀ ਦੀਆਂ ਸਰਬੱਤ ਕੋਮਾਂ ਉਸ
੧੯ ਥੀਂ ਵਰ ਪਾਉਣਗੀਆਂ; ਕਿੰਉ ਜੋ ਮੈਂ ਉਹ ਨੂੰ ਜਾਣਦਾ ਹਾਂ,
ਜੋ ਆਪਣੇ ਮਗਰੋਂ ਆਪਣੇ ਪੁੱਤਾਂ ਅਤੇ ਆਪਣੇ ਘਰਾਣੇ ਨੂੰ
ਹੁਕਮ ਕਰੂ, ਅਤੇ ਓਹ ਪ੍ਰਭੁ ਦਾ ਰਸਤਾ ਫੜਕੇ ਧਰਮ ਅਰ
ਨਿਆਉਂ ਕਰਨਗੇ, ਤਾਂ ਪ੍ਰਭੁ ਅਬਿਰਹਾਮ ਦੇ ਵਾਸਤੇ, ਜੋ
੨੦ ਕੁਛ ਓਨ ਉਸ ਨੂੰ ਕਿਹਾ ਹੈ, ਪੂਰਾ ਕਰੇ। ਫੇਰ ਪ੍ਰਭੁ ਨੈ ਕਿ-
ਹਾ, ਇਸ ਲਈ ਜੋ ਸਦੋਮ ਅਤੇ ਅਮੋਰਾ ਦੀ ਵਡੀ ਧੁੰਮ ਪ-
੨੧ ਈ, ਅਤੇ ਉਨਾਂ ਦੇ ਪਾਪ ਵਡੇ ਭਾਰੇ ਹੋਏ; ਮੈਂ ਉੱਤਰਕੇ
ਦੇਖਾਂਗਾ, ਕਿ ਉਨੀਂ ਉਸ ਧੁੰਮ ਦੇ ਅਨੁਸਾਰ, ਜੋ ਮੇਰੇ ਤੀਕੁ ਪ-
ਹੁੰਚੀ, ਬਿਲਕੁੱਲ ਕੀਤਾ ਹੈ, ਕੇ ਨਹੀਂ; ਨਹੀਂ ਤਾ ਮੈਂ ਸਮਝਾਂ-
੨੨ ਗਾ। ਤਦ ਓਹ ਲੋਕ ਉੱਥੋਂ ਮੂਹੁੰ ਫੇਰਕੇ ਸਦੋਮ ਦੀ ਵਲ ਚੱਲੇ;

ਪਰ ਅਬਿਰਹਾਮ ਤਦ ਬੀ ਪ੍ਰਭੁ ਦੇ ਸਾਹਮਣੇ ਖੜ੍ਹਾ ਰਿਹਾ ॥
ਉਪਰੰਦ ਅਬਿਰਹਾਮ ਨੇੜੇ ਜਾਕੇ ਬੋਲਿਆ, ਕੀ ਤੂੰ ਸਚ- ੨੩
ਜਾਰ ਨੂੰ ਬੁਰਜਾਰ ਨਾਲ ਨਾਸ ਕਰੇਂਗਾ? ਜੇ ਨਗਰ ਵਿਚ ਪੰ- ੨੪
ਜਾਹ ਧਰਮੀ ਹੋਣ, ਕਿਆ ਤਾਂ ਭੀ ਤੂੰ ਉਸ ਦਾ ਨਾਸ ਕਰੇਂਗਾ,
ਅਤੇ ਉਨਾਂ ਪੰਜਾਹਾਂ ਧਰਮੀਆਂ ਦੇ ਪਿੱਛੇ ਜੋ ਉਸ ਵਿਚ
ਹਨ, ਇਸ ਜਾਗਾ ਨੂੰ ਨਾ ਛੱਡੇਂਗਾ? ਅਜਿਹਾ ਕਰਨਾ ਤੈ ਥੋਂ ੨੫
ਦੂਰ ਰਹੇ, ਜੋ ਧਰਮੀਆਂ ਨੂੰ ਕੁਧਰਮੀਆਂ ਦੇ ਸੰਗ ਵਿਨਾਸ
ਕਰੇਂ, ਅਤੇ ਧਰਮੀ ਕੁਧਰਮੀ ਇਕਸਾਰ ਹੋ ਜਾਣ; ਇਹ ਤੈ ਥੋਂ
ਦੂਰ ਰਹੇ! ਕੀ ਸਾਰੀ ਧਰਤੀ ਦਾ ਨਿਆਈ ਨਿਆਉਂ ਨਾ
ਕਰੇਗਾ? ਉਪਰੰਦ ਪ੍ਰਭੁ ਨੈ ਕਿਹਾ, ਕਿ ਜੇ ਮੈਂ ਸਦੋਮ ਦੇ ਨ- ੨੬
ਗਰ ਵਿਚ ਪੰਜਾਹ ਧਰਮੀ ਪਾਵਾਂ, ਤਾਂ ਉਨਾਂ ਦੇ ਨਿਮਿੱਤ ਸਾ-
ਰੇ ਥਾਉਂ ਨੂੰ ਛੱਡ ਦਿਆਂਗਾ। ਤਦ ਅਬਿਰਹਾਮ ਨੈ ਉੱਤਰ ੨੭
ਦੇਕੇ ਕਿਹਾ, ਹੁਣ ਦੇਖ, ਮੈਂ ਪ੍ਰਭੁ ਦੇ ਸੰਗ ਬੋਲਣੇ ਵਿਚ
ਦਲੇਰੀ ਕੀਤੀ, ਭਾਵੇਂ ਮੈਂ ਧੂੜ ਅਤੇ ਖੇਹ ਹਾਂ। ਜੇ ਕਿਧਰੇ ੨੮
ਪੰਜਾਹਾਂ ਧਰਮੀਆਂ ਤੇ ਪੰਜ ਘੱਟ ਹੋਣ, ਕਿਆ ਤੂੰ ਉਨਾਂ ਪੰ-
ਜਾਂ ਦੇ ਕਾਰਣ ਸਾਰੇ ਨਗਰ ਨੂੰ ਨਿਸਟ ਕਰੇਂਗਾ? ਉਨ ਕਿ-
ਹਾ, ਜੇ ਮੈਂ ਉਥੇ ਪੈਂਤਾਲੀ ਪਾਵਾਂ, ਤਾਂ ਨਿਸਟ ਨਾ ਕਰਾਂਗਾ।
ਅਤੇ ਉਹ ਫੇਰ ਬੀ ਉਸ ਨਾਲ ਬੋਲਿਆ, ਅਰ ਕਿਹਾ, ਕੀ ੨੯
ਜਾਣਜੇ ਉਥੇ ਚਾਲੀ ਲੱਭਣ। ਤਦ ਉਨ ਆਖਿਆ, ਕਿ
ਮੈਂ ਉਨਾਂ ਚਾਹਲੀਆਂ ਦੇ ਨਿਮਿੱਤ ਬੀ ਇਹ ਨਾ ਕਰਾਂਗਾ।
ਉਨ ਕਿਹਾ, ਹੁਣ ਜੇ ਪ੍ਰਭੁ ਗੁੱਸੇ ਨਾ ਹੋਵੇ, ਤਾਂ ਕਹਾਂ, ਸਾਇਤ ੩੦
ਉਥੇ ਤੀਹ ਲੱਭਣ। ਉਹ ਬੋਲਿਆ, ਕਿ ਜੇ ਮੈ ਨੂੰ ਉਥੇ ਤੀਹ
ਲੱਭਣ, ਤਾਂ ਭੀ ਮੈਂ ਇਹ ਨਾ ਕਰਾਂਗਾ। ਉਨ ਕਿਹਾ, ਦੇਖ, ੩੧
ਮੈਂ ਪ੍ਰਭੁ ਨਾਲ ਗੱਲ ਕਰਨ ਵਿਚ ਦਲੇਰੀ ਕੀਤੀ। ਸਾ-
ਇਤ ਉਥੇ ਬੀਹ ਲੱਭਣ। ਉਹ ਬੋਲਿਆ, ਮੈਂ ਬੀਹਾਂ ਦੇ

੩੨ ਕਾਰਨ ਬੀ ਉਹ ਨੂੰ ਨਿਸਟ ਨਾ ਕਰਾਂਗਾ। ਫੇਰ ਓਨ ਕਿਹਾ,
ਜੇ ਪ੍ਰਭੁ ਗੁਸੇ ਨਾ ਹੋਵੇ, ਤਾਂ ਮੈਂ ਐਤਕੀ ਫੇਰ ਕਹਾਂ, ਸਾਇਤ
ਉਥੇ ਦਸ ਲਭਨ। ਉਹ ਬੋਲਿਆ, ਮੈਂ ਦਸਾਂ ਦੇ ਕਾਰਨ ਬੀ
੩੩ ਉਸ ਨੂੰ ਨਿਸਟ ਨਾ ਕਰਾਂਗਾ। ਉਪਰੰਦ ਪ੍ਰਭੁ ਜਾਂ ਅਬਿਰ-
ਹਾਮ ਨਾਲ਼ ਗੱਲਾਂ ਕਰ ਚੁਕਿਆ, ਤਾਂ ਉਹ ਚਲਾ ਗਿਆ;
ਅਤੇ ਅਬਿਰਹਾਮ ਆਪਣੀ ਜਾਗਾ ਨੂੰ ਮੁੜ੍ਹਿ ਆਇਆ॥
[੧੯] ਉਪਰੰਦ ਦੋ ਦੂਤ ਆਥੁੱਣ ਵੇਲੇ ਸਦੋਮ ਵਲ ਆਏ;
ਅਤੇ ਲੂਤ ਸਦੋਮ ਦੇ ਦਰਵੱਜੇ ਵਿਚ ਬੈਠਾ ਹੋਇਆ
ਸਾ। ਤਦੋਂ ਲੂਤ ਉਨ੍ਹਾਂ ਨੂੰ ਦੇਖਕੇ ਮਿਲਨੇ ਲਈ ਉਠਿਆ,
੨ ਅਤੇ ਧਰਤੀ ਤੀਕੁ ਝੁਕਕੇ ਤਿਨ੍ਹਾਂ ਨੂੰ ਸਲਾਮ ਕੀਤਾ। ਅਤੇ
ਕਿਹਾ, ਕਿ ਹੇ ਮੇਰੇ ਪ੍ਰਭੋ, ਹੁਣ ਆਪਣੇ ਦਾਸ ਦੇ ਘਰ ਵਲ
ਮੁੜੋ ਅਤੇ ਰੈਣ ਭਰ ਰਹੋ, ਅਤੇ ਆਪਣੇ ਚਰਨ ਧੋਵੋ;
ਅਤੇ ਤੜਕੇ ਉਠਕੇ ਆਪਣੇ ਰਾਹ ਪੈਣਾ। ਉਨ੍ਹੀਂ ਆਖਿ-
ਆ, ਨਹੀਂ, ਅਸੀਂ ਰਾਤ ਭਰ ਗਲ਼ੀ ਹੀ ਵਿਚ ਰਹਾਂਗੇ।
੩ ਪਰ ਜਾਂ ਉਹ ਉਨ੍ਹਾਂ ਦੇ ਬਹੁਤ ਹੀ ਖਹਿੜੇ ਪਿਆ, ਤਾਂ ਓਹ
ਉਹ ਦੀ ਵਲ ਮੁੜਕੇ ਉਹ ਦੇ ਘਰ ਵਿਚ ਗਏ; ਅਤੇ ਉਹ ਨੇ
ਤਿਨ੍ਹਾਂ ਲਈ ਖਾਣਾ ਤਿਆਰ ਕੀਤਾ, ਅਤੇ ਪਤੀਰੀ ਰੋਟੀ
ਪਕਵਾਈ; ਤਾਂ ਉਨ੍ਹੀਂ ਖਾਹਦਾ॥
੪ ਅਤੇ ਇਸ ਥੀਂ ਪਹਿਲੇ, ਜੋ ਓਹ ਲੇਟਣ, ਉਸ ਨਗਰ
ਸਦੋਮ ਦੇ ਮਨੁਖਾਂ ਨੈ, ਕੀ ਗਭਰੂਆਂ ਕੀ ਬੁੱਢਿਆਂ, ਅਰਥਾਤ
ਸਾਰਿਆਂ ਲੋਕਾਂ ਨੈ ਹਰ ਪਾਸੇ ਤੇ, ਉਸ ਘਰ ਨੂੰ ਘੇਰ ਲਿਆ।
੫ ਅਤੇ ਉਨ੍ਹਾਂ ਨੈ ਲੂਤ ਨੂੰ ਹਾਕ ਮਾਰਕੇ ਕਿਹਾ, ਓਹ ਮਨੁਖ ਜੋ
ਅੱਜ ਰਾਤ ਤੇਰੇ ਪਾਸ ਆਏ, ਸੋ ਕਿਥੇ ਹਨ? ਉਨ੍ਹਾਂ ਨੂੰ ਸਾ-
ਡੇ ਪਾਹ ਬਾਹਰ ਲਿਆਉ, ਕਿ ਅਸੀਂ ਉਨ੍ਹਾਂ ਨਾਲ਼ ਸੁਹਬਤ
੬ ਕਰਣੇ। ਉਪਰੰਦ ਲੂਤ ਤਿਨ੍ਹਾਂ ਦੇ ਪਾਸ ਦਰਵੱਜੇ ਤੇ ਬਾਹਰ

ਗਿਆ, ਅਤੇ ਆਪਣੇ ਪਿਛੋਂ ਤਖਤੇ ਭੇੜ ਦਿੱਤੇ। ਅਤੇ ਕਿ- ੭
ਹਾ, ਜੋ ਹੇ ਮੇਰੇ ਭਾਈਓ ਅਜਿਹਾ ਮੰਦਾ ਕਰਮ ਨਾ ਕਰੋ।
ਹੁਣ ਵੇਖੋ, ਮੇਰੀਆਂ ਦੋ ਧੀਆਂ ਹਨ, ਜੋ ਕਿਸੇ ਪੁਰਸ ੮
ਨੂੰ ਨਹੀਂ ਜਾਣਦੀਆਂ, ਤਿਨਾਂ ਨੂੰ ਤੁਹਾਡੇ ਕੋਲ ਬਾਹਰ ਲਿ-
ਆਵਾਂ, ਜੋ ਤੁਹਾਡੀ ਨਜਰ ਵਿਚ ਅੱਛਾ ਦਿੱਸੇ, ਸੋ ਉਨਾਂ ਸੰਗ
ਕਰੋ; ਪਰ ਇਨਾਂ ਮਨੁਖਾਂ ਨਾਲ ਕੁਛ ਨਾ ਕਰਨਾ; ਕਿੰਉ-
ਕਿ ਏਹ ਇਸੇ ਲਈ ਮੇਰੀ ਛੱਤ ਦੀ ਛਾਇਆ ਹੇਠ ਆਏ
ਹਨ। ਅਰ ਉਨੀਂ ਕਿਹਾ, ਹਟ ਜਾਹ; ਫੇਰ ਕਿਹਾ, ਜੋ ੯
ਇਹ ਇਕ ਜਣਾ ਇਥੇ ਬਸਣ ਲਈ ਆਇਆ, ਅਤੇ ਹਾਕ-
ਮੀ ਕੀਤੀ ਲੋੜਦਾ ਹੈ; ਹੁਣ ਉਨਾਂ ਨਾਲੋਂ ਤੇਰਾ ਬੁਰਾ ਹਾਲ
ਕਰਾਂਗੇ। ਤਦ ਉਨੀਂ ਉਸ ਮਨੁਖ, ਅਰਥਾਤ ਲੂਤ ਉਪੁਰ ਜੋਰ
ਨਾਲ ਹੱਲਾ ਕੀਤਾ, ਅਤੇ ਤਖਤੇ ਭੱਨਣ ਨੂੰ ਲਪਕੇ। ਉਪਰੰਦ ੧੦
ਉਨਾਂ ਮਰਦਾਂ ਨੈ ਹੱਥ ਪਸਾਰਕੇ ਲੂਤ ਨੂੰ ਆਪਣੇ ਪਾਹ ਘਰ
ਵਿਚ ਖਿੰਜ ਲਿਆ, ਅਤੇ ਤਖਤੇ ਭੇੜ ਦਿੱਤੇ। ਅਤੇ ਉਨਾਂ ੧੧
ਮਨੁਖਾਂ ਨੂੰ ਜੋ ਘਰ ਦੇ ਬੂਹੇ ਪੁਰ ਸਨ, ਕੀ ਛੋਟੇ ਕੀ ਵਡੇ, ਸਭਨਾਂ
ਨੂੰ ਅੰਨੇ ਕਰ ਦਿੱਤਾ; ਸੋ ਓਹ ਬੂਹਾ ਢੂੰਡਦੇ ਢੂੰਡਦੇ ਥੱਕ ਗਏ।
ਤਦ ਉਨਾਂ ਮਰਦਾਂ ਨੈ ਲੂਤ ਥੀਂ ਕਿਹਾ, ਇੱਥੇ ਤੇਰਾ ਕੋਈ ੧੨
ਹੋਰ ਬੀ ਹੈ? ਆਪਣੇ ਜਵਾਈਆਂ, ਪੁੱਤਾਂ ਅਤੇ ਧੀਆਂ
ਨੂੰ, ਅਤੇ ਹੋਰ ਜੋ ਕੋਈ ਤੇਰਾ ਇਸ ਨਗਰ ਵਿਚ ਹੋਵੇ, ਉਹ ਨੂੰ
ਲੈਕੇ ਇਸ ਜਾਗਾ ਤੇ ਨਿੱਕਲ ਜਾਹ। ਕਿੰਉਕਿ ਅਸੀਂ ਇਸ ੧੩
ਜਾਗਾ ਨੂੰ ਨਿਘਾਰਾਂਗੇ; ਇਸ ਲਈ ਜੋ ਪ੍ਰਭੁ ਦੇ ਅੱਗੇ ਉਨਾਂ
ਦੀ ਡੰਡ ਬਹੁਤ ਵਧ ਗਈ ਹੈ, ਅਤੇ ਪ੍ਰਭੁ ਨੈ ਇਸ ਦੇ ਨਿ-
ਘਾਰਣੇ ਲਈ ਸਾ ਨੂੰ ਘਲਿਆ ਹੈ। ਤਦ ਲੂਤ ਬਾਹਰ ਜਾ- ੧੪
ਕੇ ਆਪਣੇ ਜਵਾਈਆਂ ਥੀਂ, ਜਿਨਾਂ ਨੂੰ ਤਿਸ ਦੀਆਂ ਧੀਆਂ
ਦਿੱਤੀਆਂ ਹੋਈਆਂ ਸਨ, ਬੋਲਿਆ, ਅਤੇ ਕਿਹਾ, ਕਿ

ਉਠੋ, ਅਤੇ ਇਸ ਜਾਗਾ ਥੀਂ ਨਿਕਲੋ; ਕਿੰਉਕਿ ਪ੍ਰਭੁ ਇਸ
ਨਗਰ ਨੂੰ ਨਿਘਾਰੇਗਾ। ਪਰ ਉਹ ਆਪਣੇ ਜਵਾਈਆਂ ਦੀ
ਨਜਰ ਵਿਚ ਮਸਕਰਾ ਮਲੂਮ ਹੋਇਆ॥
੧੫ ਅਰ ਜਾਂ ਸਵੇਰ ਹੋਈ, ਤਾਂ ਦੂਤਾਂ ਨੈ ਲੂਤ ਥੀਂ ਤਗੀਦ
ਨਾਲ ਕਿਹਾ ਉੱਠ, ਆਪਣੀ ਤ੍ਰੀਮਤ ਅਤੇ ਆਪਣੀਆਂ ਦੁ-
ਹਾਂ ਧੀਆਂ ਨੂੰ ਜੋ ਇਥੇ ਹਨ, ਲੈ; ਅਜਿਹਾ ਨਾ ਹੋਵੇ, ਜੋ ਤੂੰ
੧੬ ਬੀ ਨਗਰ ਦੀ ਬੁਰਿਆਈ ਵਿਚ ਨਿੱਘਰ ਜਾਵੇਂ। ਜਾਂ ਉਹ ਨੈ
ਢਿੱਲ ਕੀਤੀ, ਤਾਂ ਉਨਾਂ ਮਰਦਾਂ ਨੈ ਉਹ ਦਾ, ਅਤੇ ਉਹ ਦੀ
ਤ੍ਰੀਮਤ ਦਾ, ਅਤੇ ਉਹ ਦੀਆਂ ਦੁਹਾਂ ਧੀਆਂ ਦਾ ਹੱਥ ਪਕ-
ੜਿਆ; ਕਿੰਉਕਿ ਪ੍ਰਭੁ ਦੀ ਕਿਰਪਾ ਉਸ ਪੁਰ ਹੋਈ, ਅਤੇ
੧੭ ਉਨੀਂ ਉਸ ਨੂੰ ਕੱਢਕੇ ਨਗਰੋਂ ਬਾਹਰ ਪੁਚਾ ਦਿੱਤਾ। ਅਤੇ
ਅਜਿਹਾ ਹੋਇਆ, ਕਿ ਜਾਂ ਉਨਾਂ ਨੂੰ ਬਾਹਰ ਕੱਢਿਆ, ਤਾਂ
ਕਿਹਾ, ਜੋ ਆਪਣੀ ਜਾਨ ਲਈ ਭੱਜ, ਪਿੱਛੇ ਮੁੜਕੇ ਨਾ ਦੇ-
ਖੀਂ, ਅਤੇ ਨਾ ਕਿਧਰੇ ਮਦਾਨ ਵਿਚ ਠਹਿਰੀਂ, ਪਹਾੜ ਨੂੰ
੧੮ ਭੱਜ ਜਾਹ; ਅਜਿਹਾ ਨਾ ਹੋਵੇ, ਜੋ ਨਾਸ ਹੋ ਜਾਵੇਂ। ਅਤੇ
੧੯ ਲੂਤ ਨੈ ਉਨਾਂ ਨੂੰ ਕਿਹਾ, ਹੇ ਪ੍ਰਭੁ, ਅਜਿਹਾ ਨਾ ਹੋਵੇ; ਦੇਖ
ਤੈਂ ਆਪਣੇ ਦਾਸ ਉਤੇ ਦਯਾ ਦੀ ਨਜਰ ਕੀਤੀ, ਅਤੇ ਤੈਂ
ਮੇਰੇ ਉੱਪੁਰ ਅਜਿਹੀ ਅੱਤ ਕਿਰਪਾ ਕਰੀ, ਜੋ ਮੇਰੀ ਜਿੰਦ
ਬਚਾਈ; ਮੈਂ ਤਾ ਪਹਾੜ ਨੂੰ ਨਹੀਂ ਭੱਜ ਸਕਦਾ; ਨਾ ਹੋਵੇ
ਜੋ ਮੇਰੇ ਉੱਪੁਰ ਕੋਈ ਉਪੱਦਰ ਪਵੇ, ਅਤੇ ਮੈਂ ਮਰ ਜਾਵਾਂ।
੨੦ ਦੇਖ, ਇਹ ਨਗਰ ਭੱਜ ਜਾਣ ਲਈ ਨੇੜੇ ਹੈ, ਅਤੇ ਉਹ
ਛੋਟਾ ਹੈ; ਮਰਜੀ ਹੋਵੇ, ਤਾਂ ਉਥੇ ਨੂੰ ਭੱਜ ਜਾਵਾਂ; ਕੀ ਉਹ
੨੧ ਛੋਟਾ ਨਹੀਂ? ਸੋ ਮੇਰੀ ਜਿੰਦ ਬਚੇਗੀ। ਓਨ ਉਸ ਨੂੰ ਕਿ-
ਹਾ, ਦੇਖ, ਮੈਂ ਇਸ ਗੱਲ ਵਿਚ ਬੀ ਤੇਰੀ ਬੇਨਤੀ ਮੰਨ ਲਈ,
ਕਿ ਇਸ ਨਗਰ ਨੂੰ ਜਿਹ ਦੇ ਵਾਸਤੇ ਤੈਂ ਕਿਹਾ, ਨਾ ਨਘਾਰਾਂ-

ਗਾ। ਵਗਦੇ ਤਿੱਥੇ ਭੱਜ ਜਾਹ, ਕਿ ਜਦ ਤੀਕੁਰ ਤੂੰ ਉਥੇ ਨਾ ੨੨
ਪਹੁੰਚੇਂ, ਤਦ ਤੀਕੁਰ ਮੈਂ ਕੁਛ ਨਹੀਂ ਕਰ ਸਕਦਾ। ਇਸ ਕਰ-
ਕੇ ਉਸ ਨਗਰ ਦਾ ਨਾਉਂ ਸੁਗਰ ਧਰਿਆ ਗਿਆ।

ਉਪਰੰਦ ਜਾਂ ਲੂਤ ਸੁਗਰ ਵਿਖੇ ਵੜਿਆ, ਉਸ ਵੇਲੇ ਸੂਰਜ ੨੩
ਧਰਤੀ ਉਤੇ ਚੜ੍ਹਿਆ ਸੀ। ਤਦ ਪ੍ਰਭੁ ਨੈ ਸਦੋਮ ਅਤੇ ਅਮੂ- ੨੪
ਰਾਹ ਉਤੇ ਗੰਧਕ ਅਤੇ ਅਗਨ ਪ੍ਰਭੁ ਦੀ ਵਲੋਂ ਅਸਮਾਨ ਤੇ
ਬਰਸਾਈ। ਉਪਰੰਦ ਉਹ ਨੈ ਤਿਨ੍ਹਾਂ ਨਗਰਾਂ, ਅਤੇ ਸਾਰੇ ਮ- ੨੫
ਦਾਨ, ਅਤੇ ਨਗਰਾਂ ਦਿਆਂ ਸਰਬੱਤ ਵਸਕੀਲਾਂ ਦਾ, ਧਰਤੀ
ਦੀ ਅੰਗੂਰੀ ਤੀਕੁਰ, ਨਾਸ ਕਰ ਦਿੱਤਾ। ਅਤੇ ਉਹ ਦੀ ਤ੍ਰੀਮਤ ੨੬
ਨੈ ਉਹ ਦੇ ਮਗਰੋਂ ਮੁੜਕੇ ਡਿੱਠਾ, ਤਾਂ ਲੂਣ ਦੀ ਥੰਮੀ ਬਣ ਗਈ।

ਅਤੇ ਅਬਿਰਹਾਮ ਸਵੇਰ ਨੂੰ ਤੜਕੇ ਉਠਕੇ ਉਸ ਜਾਗਾ ੨੭
ਗਿਆ, ਕਿ ਜਿਥੇ ਉਹ ਪ੍ਰਭੁ ਦੇ ਸਾਹਮਣੇ ਖੜਾ ਸੀ। ਅਤੇ ੨੮
ਸਦੋਮ ਅਰ ਅਮੂਰਾਹ, ਅਤੇ ਸਾਰੇ ਮਦਾਨ ਦੀ ਧਰਤੀ ਵਲ
ਨਜਰ ਕੀਤੀ, ਅਰ ਕੀ ਡਿਠਾ, ਜੋ ਧਰਤੀ ਦਾ ਧੂਆਂ ਭੱਠੀ ਦੇ
ਧੂਏਂ ਵਰਗਾ ਨਿੱਕਲ ਰਿਹਾ ਹੈ। ਅਤੇ ਜਾਂ ਪਰਮੇਸੁਰ ਨੈ ੨੯
ਮਦਾਨ ਦੇ ਨਗਰਾਂ ਨੂੰ ਨਿਘਾਰਿਆ, ਤਾਂ ਐਉਂ ਹੋਇਆ ਜੋ
ਪਰਮੇਸੁਰ ਨੈ ਅਬਿਰਹਾਮ ਨੂੰ ਚੇਤੇ ਕਰਿਆ, ਅਤੇ ਉਨ੍ਹਾਂ
ਨਗਰਾਂ ਨੂੰ, ਕਿ ਜਿਥੇ ਲੂਤ ਰਹਿੰਦਾ ਸਾ, ਨਿਸਟ ਕਰਦੇ ਹੋਏ,
ਲੂਤ ਨੂੰ ਉਸ ਨਿਸਟ ਵਿੱਚੋਂ ਕੱਢ ਦਿੱਤਾ।

ਉਪਰੰਦ ਲੂਤ ਸੁਗਰ ਵਿਚੋਂ ਆਪਣੀਆਂ ਦੁਹਾਂ ਧੀ- ੩੦
ਆਂ ਸਣੇ ਨਿੱਕਲਕੇ ਪਹਾੜ ਉੱਪੁਰ ਜਾ ਰਿਹਾ; ਇਸ ਲਈ
ਜੋ ਸੁਗਰ ਵਿਚ ਰਹਿਣ ਤੇ ਉਹ ਨੂੰ ਭਉ ਹੋਇਆ; ਸੋ ਉਹ
ਅਤੇ ਦੋਵੇਂ ਉਹ ਦੀਆਂ ਧੀਆਂ ਇਕ ਖੁੰਧਰ ਵਿਚ ਰਹਿਣ
ਲੱਗੀਆਂ। ਤਦ ਵਡੀ ਨੈ ਨਿੱਕੀ ਨੂੰ ਕਿਹਾ, ਜੋ ਸਾਡਾ ੩੧
ਪਿਤਾ ਬੁੱਢਾ ਹੈ, ਅਤੇ ਇਸ ਦੇਸ ਵਿਖੇ ਕੋਈ ਮਰਦ ਨਹੀਂ

ਜੋ ਸਾਰੇ ਜਗਤ ਦੇ ਬੁਹਾਰ ਅਨੁਸਾਰ ਸਾਡੇ ਨਾਲ਼ ਸੰਗਤ ਕਰੇ;
੩੨ ਆਉ, ਅਸੀਂ ਆਪਣੇ ਪਿਉ ਨੂੰ ਮਦ ਪਿਵਾਯੇ, ਅਤੇ ਉਸ
ਨਾਲ਼ ਸੰਗ ਕਰਿਯੇ, ਤਾਂ ਆਪਣੇ ਪਿਤਾ ਤੇ ਨਸਲ ਬਾਕੀ
੩੩ ਰਖਿਯੇ। ਸੋ ਉਨੀ ਰਾਤ ਆਪਣੇ ਪਿਤਾ ਨੂੰ ਮਦ ਪਿ-
ਵਾਈ; ਅਤੇ ਵਡੀ ਗਈ, ਅਤੇ ਆਪਣੇ ਪਿਤਾ ਦੇ ਸੰਗ
ਸੁੱਤੀ; ਪਰ ਲੂਤ ਨੂੰ ਉਹ ਦੇ ਲੇਟਣੇ ਉੱਠਣੇ ਦੀ ਖਬਰ ਨਸੋ।
੩੪ ਅਤੇ ਦੂਜੇ ਦਿਹਾੜੇ ਅਜਿਹਾ ਹੋਇਆ ਜੋ ਵਡੀ ਨੈ ਛੋਟੀ ਨੂੰ
ਕਿਹਾ, ਦੇਖ, ਕੱਲ ਰਾਤੀਂ ਮੈਂ ਆਪਣੇ ਪਿਤਾ ਦੇ ਸੰਗ ਸੁੱਤੀ,
ਸੋ ਅੱਜ ਰਾਤ ਬੀ ਉਹ ਨੂੰ ਮਦ ਪਿਲਾਯੇ, ਅਰ ਤੂੰ ਜਾਕੇ
ਉਹ ਦੇ ਨਾਲ਼ ਸੌਂ, ਕਿ ਆਪਣੇ ਪਿਤਾ ਤੇ ਨਸਲ ਬਾਕੀ
੩੫ ਰਖਿਯੇ। ਸੋ ਉਸ ਰਾਤ ਬੀ ਉਨੀਂ ਆਪਣੇ ਪਿਤਾ ਨੂੰ ਮਦ
ਪਿਵਾਈ; ਅਤੇ ਨਿਕੜੀ ਉੱਠਕੇ ਉਸ ਨਾਲ਼ ਸੁੱਤੀ; ਪਰ
ਲੂਤ ਨੂੰ ਉਹ ਦੇ ਬੀ ਲੇਟਣੇ ਉੱਠਣੇ ਦੀ ਖਬਰ ਨਾ ਹੋਈ।
੩੬ ਸੋ ਲੂਤ ਦੀਆਂ ਦੁਹਾਂ ਧੀਆਂ ਨੈ ਆਪਣੇ ਪਿਤਾ ਤੇ ਗਰਭ
੩੭ ਧਾਰਿਆ। ਅਤੇ ਵਡੀ ਨੈ ਇਕ ਪੁੱਤ ਜਣਿਆ, ਅਤੇ
ਉਹ ਦਾ ਨਾਉਂ ਮੋਆਬ ਧਰਿਆ; ਸੋ ਮੋਆਬੀਆਂ ਦਾ, ਜੋ
੩੮ ਅੱਜ ਤੀਕੁਰ ਹਨ, ਉਹੋ ਪਿਉ ਹੈ। ਅਤੇ ਨਿਕੜੀ ਨੈ ਬੀ
ਇਕ ਪੁਤ੍ਰ ਜਣਿਆ, ਅਤੇ ਤਿਸ ਦਾ ਨਾਉਂ ਬਿਨਅਮੀ
ਰਖਿਆ; ਸੋ ਅੱਮੂਨ ਦੀ ਉਲਾਦ ਦਾ, ਜੋ ਅੱਜ ਤੀਕੁਰ ਹੈ,
ਉਹੋ ਪਿਉ ਹੈ।

[੨੦] ਉਪਰੰਦ ਅਬਿਰਹਾਮ ਉੱਥੋਂ ਦੱਖਣ ਦੀ ਧਰਤੀ ਵਲ
ਚਲਿਆ, ਅਤੇ ਕਾਦੇਸ ਅਰ ਸੂਰ ਵਿਚ ਅਟਕਿਆ, ਅਤੇ
੨ ਜਰਾਰ ਵਿਖੇ ਜਾ ਰਿਹਾ। ਅਤੇ ਅਬਿਰਹਾਮ ਨੈ ਆਪਣੀ
ਇਸਤ੍ਰੀ ਸਾਰਿਹ ਵਿਖੇ ਕਿਹਾ, ਜੋ ਉਹ ਮੇਰੀ ਭੈਣ ਹੈ।
ਤਦ ਜਰਾਰ ਦੇ ਰਾਜੇ ਅਬਿਮਲਿਕ ਨੈ ਆਦਮੀ ਘੱਲਕੇ

ਸਾਇਰਾਹ ਨੂੰ ਮੰਗਵਾਲਿਆ। ਪਰ ਰਾਤ ਨੂੰ ਪਰਮੇਸੁਰ ੩
ਅਬਿਮਲਿਕ ਦੇ ਕੋਲ਼ ਸੁਫਨੇ ਵਿਚ ਆਇਆ, ਅਤੇ ਉਸ
ਨੂੰ ਕਿਹਾ, ਦੇਖ, ਤੂੰ ਇਸ ਤ੍ਰੀਮਤ ਦੇ ਲਈ, ਜੋ ਤੈਂ ਲਈ ਹੈ,
ਮੁਰਦਾ ਹੈਂ; ਕਿੰਉਕਿ ਇਹ ਭਰਤਾਵਾਲ਼ੀ ਹੈ। ਪਰ ਅਬਿ- ੪
ਮਲਿਕ ਉਹ ਦੇ ਪਾਹ ਨਹੀਂ ਗਿਆ ਸਾ। ਸੋ ਓਨ ਆਖਿ-
ਆ, ਹੇ ਪ੍ਰਭੁ, ਕੀ ਤੂੰ ਇਕ ਧਰਮੀ ਕੌਮ ਨੂੰ ਬੀ ਮਾਰੇਂਗਾ?
ਕੀ ਉਨ ਮੈ ਨੂੰ ਨਹੀਂ ਕਿਹਾ, ਜੋ ਇਹ ਮੇਰੀ ਭੈਂਣ ਹੈ? ਅਤੇ ੫
ਉਹ, ਹਾਂ ਉਹ ਬੀ ਬੋਲੀ, ਜੋ ਇਹ ਮੇਰਾ ਭਰਾਉ ਹੈ। ਮੈਂ ਤਾ
ਆਪਣੇ ਮਨ ਦੀ ਸਚਿਆਈ ਅਤੇ ਹੱਥਾਂ ਦੀ ਨਿਰਮਲਤਾਈ
ਨਾਲ਼ ਇਹ ਕੀਤਾ। ਅਤੇ ਪਰਮੇਸੁਰ ਨੈ ਉਹ ਨੂੰ ਸੁਫਨੇ ਵਿਚ ੬
ਕਿਹਾ, ਮੈਂ ਭੀ ਇਹ ਜਾਣਦਾ ਹਾਂ, ਜੋ ਤੈਂ ਆਪਣੇ ਮਨ ਦੀ
ਸਚਿਆਈ ਨਾਲ਼ ਇਹ ਕੀਤਾ, ਅਤੇ ਮੈਂ ਭੀ ਤੈ ਨੂੰ ਹਟਕਿ-
ਆ, ਜੋ ਤੂੰ ਮੇਰਾ ਪਾਪ ਨਾ ਕਰੇਂ; ਇਸ ਕਰਕੇ ਤੈ ਨੂੰ ਉਸ
ਤਾਈਂ ਛੁਹਣ ਨਾ ਦਿੱਤਾ। ਅਰ ਹੁਣ ਤੂੰ ਉਸ ਮਨੁਖ ਦੀ ਤੀਵੀਂ ੭
ਮੋੜ ਦਿਹ; ਕਿੰਉਕਿ ਉਹ ਪਿਕੰਬਰ ਹੈ, ਅਤੇ ਉਹ ਤੇਰੀ ਲਈ
ਬੇਨਤੀ ਕਰੇਗਾ, ਤਿਸ ਤੇ ਤੂੰ ਜੀਉਂਦਾ ਰਹੇਂਗਾ; ਪਰ ਜੇ ਉਹ
ਨੂੰ ਮੋੜ ਨਾ ਦੇਵੇਂਗਾ, ਤਾਂ ਇਹ ਜਾਣ ਰਖ, ਕਿ ਤੂੰ ਅਤੇ ਸਰ-
ਬੱਤ ਜੋ ਤੇਰੇ ਹਨ, ਜਰੂਰ ਮਰ ਜਾਣਗੇ॥

ਉਪਰੰਦ ਅਬਿਮਲਿਕ ਨੈ ਸਵੇਰ ਨੂੰ ਤੜਕੇ ਉਠਕੇ, ਆਪ- ੮
ਣੇ ਸਭ ਚਾਕਰਾਂ ਨੂੰ ਬੁਲਾਇਆ, ਅਤੇ ਤਿਨ੍ਹਾਂ ਨੂੰ ਏਹ ਸਾ-
ਰੀਆਂ ਗੱਲਾਂ ਸੁਣਾਈਆਂ; ਤਾਂ ਓਹ ਲੋਕ ਬਹੁਤ ਡਰ ਗਏ।
ਅਤੇ ਅਬਿਮਲਿਕ ਨੈ ਅਬਿਰਹਾਮ ਨੂੰ ਬੁਲਾਕੇ ਕਿਹਾ, ਜੋ ੯
ਤੈਂ ਇਹ ਸਾਡੇ ਨਾਲ਼ ਕੀ ਕੀਤਾ? ਮੈਂ ਤੇਰਾ ਕੀ ਬਿਗਾੜਿ-
ਆ ਸਾ, ਜੋ ਤੂੰ ਮੇਰੇ ਅਤੇ ਮੇਰੇ ਰਾਜ ਉਤੇ ਇਹ ਵਡਾ ਪਾਪ
ਲਿਆਇਆ? ਤੈਂ ਮੇਰੇ ਨਾਲ਼ ਅਜਿਹੀ ਕੀਤੀ, ਜੋ ਕਰਨੀ

੧੦ ਜੋਗ ਨਸੋ। ਅਬਿਮਲਿਕ ਨੈ ਅਬਿਰਹਾਮ ਤੇ ਇਹ ਬੀ ਕਿ-
੧੧ ਹਾ, ਤੈਂ ਕਿਆ ਡਿੱਠਾ, ਜੋ ਅਜਿਹਾ ਕਰਮ ਕੀਤਾ? ਅਬਿ-
ਰਹਾਮ ਬੋਲਿਆ, ਮੈਂ ਕਿਹਾ, ਜੋ ਠੀਕ ਇੱਥੇ ਪਰਮੇਸੁਰ ਦਾ
ਭੈ ਹੈ ਨਹੀਂ; ਇਸ ਕਰਕੇ ਓਹ ਮੇਰੀ ਤ੍ਰੀਮਤ ਦੇ ਵਾਸਤੇ ਮੈਂ
੧੨ ਨੂੰ ਮਾਰ ਸਿਟਲਗੇ। ਅਤੇ ਉਹ ਤਾ ਸੱਚਮੁਚ ਮੇਰੀ ਭੈਲ ਹੈ,
ਮੇਰੇ ਪਿਤਾ ਦੀ ਧੀ, ਪਰ ਮੇਰੀ ਮਾਉਂ ਦੀ ਧੀ ਨਹੀਂ; ਸੋ ਮੇਰੀ
੧੩ ਤ੍ਰੀਮਤ ਬਲੀ। ਅਤੇ ਅਜਿਹਾ ਹੋਇਆ, ਕਿ ਜਦ ਪਰਮੇਸੁਰ
ਨੈ ਮੈਂ ਨੂੰ ਆਪਣੇ ਪਿਤਾ ਦੇ ਘਰ ਤੇ ਡਾਵਾਂਡੋਲ ਕੀਤਾ, ਤਦ
ਮੈਂ ਉਹ ਨੂੰ ਕਿਹਾ, ਕਿ ਇਹ ਤੇਰੀ ਦਯਾ ਹੋਵੇਗੀ, ਜੋ ਤੂੰ
ਮੇਰੇ ਉੱਤੇ ਕਰੇਂ, ਕਿ ਜਿਥੇ ਕਿਤੇ ਅਸੀਂ ਜਾਯੇ, ਤੂੰ ਮੇਰੇ ਵਿਖੇ
ਆਖੀਂ, ਜੋ ਇਹ ਮੇਰਾ ਭਾਈ ਹੈ॥
੧੪ ਉਪਰੰਦ ਅਬਿਮਲਿਕ ਨੈ ਭੇਡਾਂ, ਬੱਕਰੀਆਂ, ਗਾਈਆਂ,
ਬੈਲ, ਅਤੇ ਦਾਸ ਦਾਸੀਆਂ ਲੈਕੇ, ਅਬਿਰਹਾਮ ਨੂੰ ਦਿੱਤੀ-
ਆਂ, ਅਤੇ ਉਹ ਦੀ ਤ੍ਰੀਮਤ ਸਾਇਰਾਹ ਬੀ ਉਹ ਨੂੰ ਫੇਰ
੧੫ ਦਿੱਤੀ। ਫੇਰ ਅਬਿਮਲਿਕ ਨੈ ਕਿਹਾ, ਦੇਖ ਮੇਰਾ ਮੁਲਖ
ਤੇਰੇ ਅੱਗੇ ਹੈ, ਜੋ ਜਾਗਾ ਤੈ ਨੂੰ ਅੱਛੀ ਦਿੱਸੇ, ਤਿਥੇ ਰਿਹਾ ਕਰ।
੧੬ ਅਤੇ ਸਾਇਰਾਹ ਨੂੰ ਬੀ ਓਨ ਆਖਿਆ, ਲੈ, ਮੈਂ ਤੇਰੇ
ਭਰਾਉ ਨੂੰ ਹਜਾਰ ਰੁਪਈਆ ਦਿੱਤਾ ਹੈ; ਦੇਖ, ਉਹ ਤੇਰੇ
ਅਤੇ ਸਭ ਦੇ ਵਾਸਤੇ ਜੋ ਤੇਰੇ ਸੰਗ ਹਨ, ਅਤੇ ਹੋਰਨਾਂ ਲਈ
ਅੱਖਾਂ ਦਾ ਢੱਕਲ ਹੋਵੇ; ਸੋ ਉਹ ਦੇ ਲਈ ਮਿਹਲਾ ਹੋਇ-
੧੭ ਆ। ਉਪਰੰਦ ਅਬਿਰਹਾਮ ਨੈ ਪਰਮੇਸੁਰ ਅਗੇ ਬੇਨਤੀ
ਕੀਤੀ, ਅਤੇ ਪਰਮੇਸੁਰ ਨੈ ਅਬਿਮਲਿਕ, ਅਤੇ ਉਹ ਦੀ
ਤ੍ਰੀਮਤ, ਅਤੇ ਉਹ ਦੀਆਂ ਦਾਸੀਆਂ ਨੂੰ ਚੰਗਾ ਕਰਿਆ,
੧੮ ਅਤੇ ਓਹ ਜਲਨ ਸੂਲ ਲੱਗ ਪਈਆਂ। ਕਿੰਉਕਿ ਪ੍ਰਭੁ
ਨੈ ਅਬਿਰਹਾਮ ਦੀ ਤੀਵੀਂ ਸਾਇਰਾਹ ਦੇ ਪਿੱਛੇ ਅਬਿ-

ਮਲਿਕ ਦੇ ਸਾਰੇ ਘਰਾਣੇ ਦੀ ਕੁੱਖ ਬੰਦ ਕਰ ਛੱਡੀ ਸੀ॥

ਉਪਰੰਦ ਪ੍ਰਭੁ ਨੈ ਸਾਇਰਾਹ ਨੂੰ ਜਿਸ ਤਰਾਂ ਆਖਿਆ [੨੧]
ਸਾ, ਤਿਹੀ ਉਸ ਉਤੇ ਨਜਰ ਕੀਤੀ, ਅਤੇ ਜਿਹਾ ਪ੍ਰਭੁ ਨੈ
ਕਿਹਾ ਸੀ, ਸਾਇਰਾਹ ਦੇ ਵਿਖੇ ਤਿਹਾ ਹੀ ਕੀਤਾ। ਅਤੇ ੨
ਸਾਇਰਾਹ ਨੂੰ ਗਰਭ ਹੋਇਆ, ਅਤੇ ਅਬਿਰਹਾਮ ਦੇ ਲਈ
ਬੁਢੇਪੇ ਵਿਚ, ਉਸੇ ਸਮੇ ਸਿਰ, ਜੋ ਪਰਮੇਸੁਰ ਨੈ ਉਹ ਨੂੰ
ਦਸਿਆ ਸਾ, ਇਕ ਪੁਤ੍ਰ ਜਣਿਆ। ਅਤੇ ਅਬਿਰਹਾਮ ੩
ਨੈ ਆਪਣੇ ਪੁੱਤ੍ਰ ਦਾ ਨਾਉਂ, ਜੋ ਉਹ ਦੇ ਜਨਮਿਆ, ਜਿਹ ਨੂੰ
ਸਾਇਰਾਹ ਨੈ ਉਹ ਦੇ ਲਈ ਜਣਿਆ, ਇਸਹਾਕ ਧਰਿਆ।
ਅਤੇ ਅਬਿਰਹਾਮ ਨੈ ਪਰਮੇਸੁਰ ਦੇ ਕਹਿਣ ਅਨੁਸਾਰ, ੪
ਅਠਵੇਂ ਦਿਹਾੜੇ ਆਪਣੇ ਪੁੱਤ੍ਰ ਇਸਹਾਕ ਦੀ ਸੁੱਨਤ ਕੀ-
ਤੀ। ਅਤੇ ਅਬਿਰਹਾਮ, ਜਾਂ ਉਹ ਦਾ ਪੁੱਤ੍ਰ ਇਸਹਾਕ ੫
ਜਨਮਿਆ, ਸੌ ਵਰਿਹੇ ਦਾ ਸਾ। ਅਤੇ ਸਾਇਰਾਹ ਨੈ ੬
ਕਿਹਾ, ਪਰਮੇਸੁਰ ਨੈ ਮੈਂ ਨੂੰ ਹਸਾਇਆ; ਅਤੇ ਸਭ ਸੁਣ-
ਨੇਵਾਲੇ ਮੇਰੇ ਵਿਖੇ ਹੱਸਣਗੇ। ਫੇਰ ਬੋਲੀ, ਕੌਣ ਅਬਿਰ- ੭
ਹਾਮ ਨੂੰ ਆਖ ਸਕਦਾ ਸਾ, ਜੋ ਸਾਇਰਾਹ ਮੁੰਡਿਆਂ ਨੂੰ
ਦੁੱਧ ਚੁੰਘਾਵੇਗੀ? ਕਿੰਉਕਿ ਮੈਂ ਤਿਸ ਦੇ ਬੁਢੇਪੇ ਵਿਚ ਪੁੱਤ
ਜਣਿਆ। ਉਪਰੰਦ ਉਹ ਨੀਂਗਰ ਵਡਾ ਹੋਇਆ, ਅਤੇ ੮
ਉਹ ਦਾ ਦੁੱਧ ਛੁਡਾਇਆ ਗਿਆ; ਅਤੇ ਇਸਹਾਕ ਦੇ ਦੁੱਧ
ਛੁਡਾਉਣ ਦੇ ਦਿਨ, ਅਬਿਰਹਾਮ ਨੈ ਵਡੀ ਧਾਮ ਕੀਤੀ।

ਉਪਰੰਦ ਸਾਇਰਾਹ ਨੈ ਹਾਜਿਰਾਹ ਮਿਸਰੀ ਦੇ ਪੁੱਤ੍ਰ ਨੂੰ, ੯
ਜੋ ਉਹ ਨੈ ਅਬਿਰਹਾਮ ਤੇ ਜਣਿਆ ਸਾ, ਠੱਠਾ ਕਰਦੇ
ਡਿੱਠਾ। ਤਦ ਓਨ ਅਬਿਰਹਾਮ ਨੂੰ ਕਿਹਾ; ਜੋ ਇਸ ਦਾਸੀ ਨੂੰ ੧੦
ਉਹ ਦੇ ਪੁੱਤ੍ਰ ਸਣੇ ਕੱਢ ਦਿਹ; ਕਿੰਉ ਜੋ ਇਹ ਲੌਂਡੀ ਬੱਚਾ
ਮੇਰੇ ਪੁੱਤ੍ਰ ਇਸਹਾਕ ਦੇ ਨਾਲ਼ ਅਧਿਕਾਰੀ ਨਾ ਹੋਊਗਾ। ਪਰ ੧੧

ਉਹ ਦੇ ਪੁਤ੍ਰ ਦੇ ਨਿਮਿੱਤ ਇਹ ਗੱਲ ਅਬਿਰਹਾਮ ਨੂੰ ਖਰੀ
੧੨ ਬੁਰੀ ਦਿੱਸ ਪਈ। ਤਾਂ ਪਰਮੇਸੁਰ ਨੈ ਅਬਿਰਹਾਮ ਨੂੰ ਕਿਹਾ,
ਜੋ ਉਹ ਗੱਲ ਇਸ ਮੁੰਡੇ ਅਤੇ ਤੇਰੀ ਦਾਸੀ ਦੀ ਬਾਬਤ, ਤੈ ਨੂੰ
ਬੁਰੀ ਨਾ ਲੱਗੇ; ਜੋ ਕੁਛ ਸਾਇਰਾਹ ਨੈ ਤੈ ਨੂੰ ਕਿਹਾ ਹੈ, ਸੋ
ਤੂੰ ਸੁਣ; ਕਿੰਉਕਿ ਤੇਰੀ ਉਲਾਦ ਇਸਹਾਕ ਤੇ ਕਹਾਵੇਗੀ।
੧੩ ਅਤੇ ਉਸ ਲੌਂਡੀ ਬੱਚੇ ਤੇ ਬੀ ਮੈਂ ਇਕ ਕੋਮ ਉਪਜਾਵਾਂਗਾ;
੧੪ ਇਸ ਲਈ ਜੋ ਉਹ ਤੇਰਾ ਬੀਜ ਹੈ। ਤਦ ਸਵੇਰ ਨੂੰ ਉਠ-
ਕੇ, ਅਬਿਰਹਾਮ ਨੈ ਰੋਟੀ ਅਤੇ ਪਾਣੀ ਦੀ ਇਕ ਮਸਕ
ਲੈਕੇ, ਹਾਜਿਰਾਹ ਦੇ ਕੰਨੇ ਉੱਤੇ ਧਰ ਦਿੱਤੀ, ਅਤੇ ਉਹ ਨੂੰ
ਮੁੰਡੇ ਸਣੇ ਬਿਦਿਆ ਕਰ ਦਿੱਤਾ; ਉਹ ਉੱਥੋਂ ਤੁਰ ਪਈ,
ਅਤੇ ਬੇਰਸਬਾ ਦੇ ਜੰਗਲ ਵਿਚ ਡਾਵਾਂਡੋਲ ਪਈ ਫਿਰੀ।
੧੫ ਅਤੇ ਜਾਂ ਮਸਕ ਵਿੱਚੋਂ ਪਾਣੀ ਮੁੱਕ ਗਿਆ, ਤਦ ਓਨ ਉਸ
੧੬ ਬਾਲਕ ਨੂੰ ਇਕ ਝਾੜ੍ਹੀ ਦੇ ਹੇਠ ਸਿੱਟ ਪਾਇਆ। ਅਤੇ
ਆਪ ਉਹ ਦੇ ਸਾਹਮਣੇ ਦੂਰ ਇਕ ਤੀਰ ਦੀ ਮਾਰ ਪੁਰ ਜਾ
ਬਹੀ; ਕਿੰਉਕਿ ਓਨ ਕਿਹਾ, ਜੋ ਮੈਂ ਨੀਂਗਰ ਦਾ ਮਰਨਾ ਨਾ
ਵੇਖਾਂ। ਸੋ ਉਹ ਸਾਹਮਣੇ ਬੈਠੀ ਚੀਕਾਂ ਮਾਰ ਮਾਰਕੇ ਰੁੰਨੀ॥
੧੭ ਤਦ ਪਰਮੇਸੁਰ ਨੈ ਉਸ ਬਾਲਕ ਦਾ ਸਬਦ ਸੁਣਿਆ,
ਅਤੇ ਪਰਮੇਸੁਰ ਦੇ ਦੂਤ ਨੈ ਅਕਾਸ ਤੇ ਹਾਜਿਰਾਹ ਨੂੰ ਹਾਕ
ਮਾਰਕੇ ਕਿਹਾ, ਹੇ ਹਾਜਿਰਾਹ, ਤੈ ਨੂੰ ਕੀ ਹੋਇਆ? ਨਾ ਡਰ;
ਕਿੰਉ ਜੋ ਉਸ ਨੀਂਗਰ ਦਾ ਸਬਦ ਜਿੱਥੇ ਉਹ ਪਿਆ ਹੈ,
੧੮ ਪਰਮੇਸੁਰ ਨੈ ਸੁਣ ਲਿਆ। ਉੱਠ, ਅਤੇ ਬਾਲਕ ਨੂੰ ਚੱਕਕੇ,
ਆਪਣੇ ਹੱਥ ਨਾਲ ਸੰਭਾਲ, ਕਿੰਉਕਿ ਮੈਂ ਤਿਸ ਨੂੰ ਵਡੀ ਕੋਮ
੧੯ ਬਣਾਵਾਂਗਾ। ਤਾਂ ਪਰਮੇਸੁਰ ਨੈ ਉਹ ਦੀਆਂ ਅੱਖਾਂ ਖੁਹ੍ਹ-
ਲੀਆਂ, ਅਤੇ ਓਨ ਪਾਣੀ ਦਾ ਇਕ ਖੂਹ ਡਿੱਠਾ, ਅਤੇ ਜਾ-
ਕੇ ਉਹ ਮਸਕ ਪਾਣੀ ਨਾਲ ਭਰ ਲਈ, ਅਤੇ ਉਸ ਨੀਂਗਰ

ਨੂੰ ਪਾਣੀ ਪਿਵਾਇਆ। ਅਤੇ ਪਰਮੇਸੁਰ ਉਸ ਨੀਂਗਰ ਦੇ ੨੦
ਸੰਗ ਸੀ, ਅਤੇ ਉਹ ਵਡਾ ਹੋਇਆ, ਅਤੇ ਜੰਗਲ਼ ਵਿਚ
ਰਿਹਾ, ਅਤੇ ਤੀਰੰਦਾਜ ਬਣਿਆ। ਅਤੇ ਉਹ ਫਾਰਾਨ ਦੇ ੨੧
ਜੰਗਲ਼ ਵਿਚ ਰਿਹਾ, ਅਤੇ ਤਿਸ ਦੀ ਮਾਈ ਮਿਸਰ ਤੇ ਇਕ
ਤੀਮੀਂ ਨੂੰ ਤਿਸ ਦੇ ਵਾਸਤੇ ਲਿਆਈ।

ਫੇਰ ਉਸ ਵੇਲੇ ਐਉਂ ਹੋਇਆ, ਕਿ ਅਬਿਮਲਿਕ, ਅਤੇ ੨੨
ਉਹ ਦੀ ਫੌਜ ਦੇ ਸਰਦਾਰ ਫਿਕੋਲ ਨੈ ਅਬਿਰਹਾਮ ਨੂੰ ਕਿਹਾ,
ਜੋ ਤੇਰੇ ਹਰ ਕਾਰਜ ਵਿਚ ਪਰਮੇਸੁਰ ਤੇਰੇ ਸੰਗ ਹੈ। ਹੁਣ ਤੂੰ ੨੩
ਮੇਰੇ ਪਾਹ ਇਸ ਤਰਾਂ ਪਰਮੇਸੁਰ ਦੀ ਸੁਗੰਦ ਖਾਹ, ਜੋ ਤੂੰ ਨਾ
ਮੇਰੇ ਅਤੇ ਨਾ ਮੇਰੀ ਉਲਾਦ ਦੇ ਸੰਗ ਧੋਹ ਕਮਾਵੇਂ, ਸਗਵਾਂ
ਉਸ ਦਯਾ ਦੇ ਅਨੁਸਾਰ, ਜੋ ਮੈਂ ਤੇਰੇ ਨਾਲ਼ ਕੀਤੀ ਹੈ, ਤੂੰ
ਮੇਰੇ ਉੱਤੇ ਅਤੇ ਇਸ ਦੇਸ ਉੱਤੇ ਕਿ ਜਿਸ ਵਿਚ ਤੂੰ ਪਰਦੇ-
ਸੀ ਹੈਂ, ਦਯਾ ਕਰੇਂ। ਅਬਿਰਹਾਮ ਬੋਲਿਆ, ਮੈਂ ਸੁਗੰਦ ੨੪
ਖਾਵਾਂਗਾ। ਤਦ ਅਬਿਰਹਾਮ ਨੈ ਪਾਣੀ ਦੇ ਇਕ ਖੂਹੇ ਦੇ ੨੫
ਪਿੱਛੇ, ਜੋ ਅਬਿਮਲਿਕ ਦੇ ਚਾਕਰਾਂ ਨੈ ਖੁਹ ਲਿਆ ਸੀ,
ਅਬਿਮਲਿਕ ਨੂੰ ਉਲਾਂਭਾ ਦਿੱਤਾ। ਅਬਿਮਲਿਕ ਨੈ ਕਿ- ੨੬
ਹਾ, ਮੈਂ ਨਹੀਂ ਜਾਣਦਾ ਹਾਂ, ਜੋ ਕਿਨ ਇਹ ਕਰਮ ਕੀਤਾ,
ਅਤੇ ਤੈਂ ਭੀ ਮੈ ਨੂੰ ਨਾ ਦੱਸਿਆ; ਮੈਂ ਅੱਜ ਤੇ ਅੱਗੇ ਸੁਣਿ-
ਆ ਹੀ ਨਸੇ। ਅਤੇ ਅਬਿਰਹਾਮ ਨੈ ਭੇਡਾਂ ਬੱਕਰੀਆਂ ੨੭
ਗਾਈਆਂ ਬਲਦ ਲੈਕੇ, ਅਬਿਮਲਿਕ ਨੂੰ ਦਿਤੇ, ਅਤੇ ਦੋਨਾਂ
ਨੈ ਆਪਸ ਵਿੱਚ ਨੇਮ ਧਰਮ ਕੀਤਾ। ਅਤੇ ਅਬਿਰਹਾਮ ੨੮
ਨੈ ਅੱਜੜ ਦੀਆਂ ਸੱਤ ਲੇਲ੍ਹੀਆਂ ਅੱਡ ਕਰ ਰੱਖੀਆਂ।
ਅਤੇ ਅਬਿਮਲਿਕ ਨੈ ਅਬਿਰਹਾਮ ਤੇ ਕਿਹਾ, ਕਿ ਤੈਂ ਜੋ ੨੯
ਏਹ ਸੱਤ ਲੇਲ੍ਹੀਆਂ ਅੱਡ ਕਰ ਰਖੀਆਂ ਹਨ, ਇਸ ਦਾ
ਅਰਥ ਕੀ ਹੈ? ਓਨ ਕਿਹਾ, ਇਸ ਲਈ ਜੋ ਤੂੰ ਏਹ ਸੱਤ ੩੦

ਲੇਲ੍ਹੀਆਂ ਮੇਰੇ ਹੱਥੋਂ ਲਵੇਂਗਾ, ਤਾਂ ਓਹ ਮੇਰੀ ਲਈ ਉਗਾਹ
੩੧ ਹੋਣ, ਜੋ ਮੈਂ ਇਹ ਖੂਹ ਪੁੱਟਿਆ ਹੈ। ਇਸ ਕਰਕੇ ਉਸ
ਜਾਗਾ ਦਾ ਨਾਉਂ ਬੇਰਸਬਾ ਧਰਿਆ, ਜੋ ਉਨੀਂ ਦੋਹੀਂ ਤਿੱਥੇ
੩੨ ਸੁਗੰਦ ਖਾਹਦੀ ਸੀ। ਅਤੇ ਜਾਂ ਉਨੀਂ ਬੇਰਸਬਾ ਵਿਚ ਨੇਮ
ਧਰਮ ਕੀਤਾ ਸੀ, ਤਾਂ ਅਬਿਮਲਿਕ ਅਤੇ ਤਿਸ ਦੇ ਲਸਕਰ
ਦਾ ਸਰਦਾਰ ਫ਼ਿਕੋਲ, ਉਠਕੇ, ਫ਼ਿਲਿਸਤੀਆਂ ਦੇ ਦੇਸ ਨੂੰ
੩੩ ਮੁੜਿਆ। ਉਪਰੰਦ ਓਨ ਬੇਰਸਬਾ ਵਿਚ ਰੁੱਖ ਲਾਏ,
ਅਤੇ ਉਸ ਜਾਗਾ ਪ੍ਰਭੁ ਦਾ, ਜੋ ਸਦੀਪਕ ਪਰਮੇਸੁਰ ਹੈ,
੩੪ ਨਾਉਂ ਲੀਤਾ। ਅਤੇ ਅਬਿਰਹਾਮ ਢੇਰ ਦਿਨ ਫ਼ਿਲਿਸਤੀ-
ਆਂ ਦੇ ਦੇਸ ਵਿਚ ਰਿਹਾ।

[੨੨] ਉਨਾਂ ਗੱਲਾਂ ਤੇ ਮਗਰੋਂ ਐਉਂ ਹੋਇਆ, ਜੋ ਪਰਮੇਸੁਰ ਨੈ
ਅਬਿਰਹਾਮ ਨੂੰ ਪਰਤਾਇਆ, ਅਤੇ ਉਸ ਨੂੰ ਕਿਹਾ, ਹੇ
੨ ਅਬਿਰਹਾਮ! ਉਹ ਬੋਲਿਆ, ਦੇਖ, ਮੈਂ ਹਾਜਰ ਹਾਂ। ਉਪ-
ਰੰਦ ਓਨ ਕਿਹਾ, ਜੋ ਤੂੰ ਆਪਣੇ ਇਕਲੌਤੇ ਪੁੱਤ੍ਰ ਇਸਹਾਕ
ਨੂੰ, ਕਿ ਜਿਹ ਦੇ ਸੰਗ ਤੇਰਾ ਪਰੇਮ ਹੈ, ਲੈਕੇ ਮੁਰੀਜਾ ਦੀ ਧਰਤੀ
ਨੂੰ ਜਾਹ, ਅਤੇ ਜਿਹੜੇ ਪਹਾੜ ਪੁਰ ਮੈਂ ਤੈ ਨੂੰ ਦੱਸਾਂ, ਉਥੇ
੩ ਇਹ ਨੂੰ ਬਲ ਦਿਹ। ਤਦ ਅਬਿਰਹਾਮ ਨੈ ਤੜਕੇ ਉਠਕੇ,
ਆਪਣੇ ਗਧੇ ਉਤੇ ਪਲਾਣ ਕੱਸਿਆ, ਅਤੇ ਆਪਣੇ ਦੋ
ਚਾਕਰਾਂ, ਅਤੇ ਆਪਣੇ ਪੁੱਤ੍ਰ ਇਸਹਾਕ ਨੂੰ ਲੈਕੇ, ਝੜਾਵੇ
ਦੀਆਂ ਲੱਕੜੀਆਂ ਚੀਰੀਆਂ, ਅਤੇ ਜਿੱਥੇ ਪਰਮੇਸੁਰ ਨੈ ਉਹ
੪ ਨੂੰ ਦੱਸਿਆ ਸਾ, ਉਸ ਜਾਗਾ ਨੂੰ ਉੱਠ ਤੁਰਿਆ। ਤੀਜੇ
ਦਿਹਾੜੇ, ਅਬਿਰਹਾਮ ਨੈ ਆਪਣੀ ਅੱਖ ਉਠਾਕੇ, ਉਸ
੫ ਜਾਗਾ ਨੂੰ ਦੂਰੋਂ ਡਿੱਠਾ। ਤਾਂ ਅਬਿਰਹਾਮ ਨੈ ਆਪਣੇ
ਚਾਕਰਾਂ ਨੂੰ ਕਿਹਾ, ਤੁਸੀਂ ਇੱਥੇ ਗਧੇ ਕੋਲ ਰਹੋ, ਮੈਂ ਇਸ ਨੀਂਗਰ
ਦੇ ਸੰਗ ਉੱਥੇ ਤੀਕੁਰ ਜਾਂਦਾ ਹਾਂ, ਅਤੇ ਬੰਦਗੀ ਕਰਕੇ, ਫੇਰ

ਤੁਸਾਡੇ ਪਾਸ ਆਉਂਦਾ ਹਾਂ। ਉਪਰੰਦ ਅਬਿਰਹਾਮ ਨੈ ੬
ਬਲ ਦੀਆਂ ਲੱਕੜੀਆਂ ਲੈਕੇ, ਆਪਲੇ ਪੁੱਤ੍ਰ ਇਸਹਾਕ ਉੱਤੇ
ਧਰੀਆਂ, ਅਤੇ ਅੱਗ ਅਰ ਛੁਰੀ ਆਪਲੇ ਹੱਥ ਵਿਚ ਲੈਕੇ,
ਦੋਨੋ ਨਾਲ ਨਾਲ ਤੁਰ ਪਏ। ਤਦ ਇਸਹਾਕ ਨੈ ਆਪਲੇ ੭
ਪਿਤਾ ਅਬਿਰਹਾਮ ਨੂੰ ਕਿਹਾ, ਹੇ ਮੇਰੇ ਪਿਤਾ! ਓਨ ਉੱਤਰ
ਦਿੱਤਾ, ਮੇਰੇ ਪੁੱਤ੍ਰ, ਮੈਂ ਅਹ ਹਾਂ; ਓਨ ਕਿਹਾ, ਭਲਾ, ਅੱਗ
ਅਤੇ ਲੱਕੜੀਆਂ ਤਾ ਹਨ, ਪਰ ਬਲ ਦੀ ਲਈ ਲੇਲਾ ਕਿੱਥੇ
ਹੈ? ਅਬਿਰਹਾਮ ਨੈ ਕਿਹਾ, ਹੇ ਮੇਰੇ ਪੁੱਤ੍ਰ, ਪਰਮੇਸੁਰ ਆਪ- ੮
ਲੀ ਬਲ ਲਈ ਆਪ ਲੇਲਾ ਘੱਲੇਗਾ; ਤਦ ਓਹ ਦੋਵੇਂ ਕੱਠੇ
ਹੋਕੇ ਗਏ। ਅਤੇ ਉਸ ਥਾਉਂ ਉੱਤੇ, ਜੋ ਪਰਮੇਸੁਰ ਨੈ ਉਹ ਨੂੰ ੯
ਦੱਸਿਆ ਸੀ, ਪਹੁਤੇ। ਤਦ ਅਬਿਰਹਾਮ ਨੈ ਉੱਥੇ ਇਕ ਜਗ-
ਵੇਦੀ ਬਲਾਈ, ਅਤੇ ਲੱਕੜੀਆਂ ਚਿਲੀਆਂ, ਅਤੇ ਆਪਲੇ
ਪੁੱਤ ਇਸਹਾਕ ਨੂੰ ਜੂੜਕੇ, ਉਸ ਜਗਵੇਦੀ ਉੱਤੇ ਲਕੜੀਆਂ
ਦੇ ਉੱਪੁਰ ਧਰਿਆ। ਅਤੇ ਅਬਿਰਹਾਮ ਨੈ ਹੱਥ ਪਸਾਰਕੇ ੧੦
ਛੁਰੀ ਲਈ, ਜੋ ਆਪਲੇ ਪੁੱਭ ਨੂੰ ਕੁਹੇ। ਤਦ ਪ੍ਰਭੁ ਦੇ ੧੧
ਦੂਤ ਨੈ ਉਹ ਨੂੰ ਸੁਰਗ ਤੇ ਹਾਕ ਮਾਰੀ, ਅਤੇਂ ਕਿਹਾ, ਹੇ
ਅਬਿਰਹਾਮ! ਉਹ ਬੋਲਿਆ, ਮੈਂ ਹਾਜਰ ਹਾਂ। ਓਨ ਕਿ- ੧੨
ਹਾ, ਤੂੰ ਆਪਲਾ ਹੱਥ ਨੀਂਗਰ ਉੱਤੇ ਨਾ ਵਗਾਉ, ਅਤੇ ਤਿਸ
ਨੂੰ ਕੁਛ ਨਾ ਕਰ; ਕਿਉਂਕਿ ਹੁਲ ਮੈਂ ਜਾਲ ਲੀਤਾ, ਜੋ ਤੂੰ ਪਰਮੇ-
ਸੁਰ ਤੇ ਡਰਦਾ ਹੈਂ; ਇਸ ਲਈ ਕਿ ਤੈਂ ਆਪਲੇ ਪੁੱਤ੍ਰ, ਆਪ-
ਲੇ ਇਕਲੌਤੇ ਪੁੱਤ੍ਰ ਨੂੰ ਬੀ ਮੈ ਤੇ ਹਟਾ ਨਾ ਰਖਿਆ। ਉਪ- ੧੩
ਰੰਦ ਅਬਿਰਹਾਮ ਨੈ ਆਪਲੀਆਂ ਅੱਖਾਂ ਉਠਾਈਆਂ,
ਅਤੇ ਆਪਲੇ ਪਿੱਛੇ ਇਕ ਛੜ੍ਹਾ ਡਿੱਠਾ, ਜੋ ਆਪਲੇ ਸਿੰਗਾਂ
ਦਾ ਮਾਰਿਆ ਝਾੜੀ ਵਿਚ ਫਸਿਆ ਹੋਇਆ ਸਾ; ਅਬਿਰ-
ਹਾਮ ਨੈ ਜਾਕੇ ਉਸ ਛੱਤ੍ਰੇ ਨੂੰ ਆਂਦਾ, ਅਤੇ ਆਪਲੇ ਪੁੱਤ੍ਰ

੧੪ ਦੇ ਬਦਲੇ ਉਹ ਨੂੰ ਬਲ ਲਈ ਝੜ੍ਹਾਇਆ। ਅਤੇ ਅਬਿਰ-
ਹਾਮ ਨੈ ਤਿਸ ਜਾਗਾ ਦਾ ਨਾਉਂ ਪ੍ਰਭੁ ਰਾਈ ਧਰਿਆ; ਸੋ
ਅੱਜ ਦੇ ਦਿਨ ਤੋੜੀਕੁਰ ਆਖੀਦਾ ਹੈ, ਜੋ ਪ੍ਰਭੁ ਦੇ ਪਹਾੜ
੧੫ ਵਿਚ ਦੇਖਿਆ ਜਾਊ। ਫੇਰ ਪ੍ਰਭੁ ਦੇ ਦੂਤ ਨੈ ਦੂਜੀ ਬਾਰ
੧੬ ਅਕਾਸ ਤੇ ਅਬਿਰਹਾਮ ਨੂੰ ਸਦਿਆ। ਅਤੇ ਕਿਹਾ, ਜੋ
ਪ੍ਰਭੁ ਕਹਿੰਦਾ ਹੈ, ਮੈਂ ਇਸ ਲਈ, ਜੋ ਤੈਂ ਅਜਿਹਾ ਕੰਮ ਕੀਤਾ,
ਅਤੇ ਆਪਣਾ ਇਕਲੌਤਾ ਪੁੱਤ ਬੀ ਮੈ ਥੋਂ ਹਟਾ ਨਾ ਰਖਿ-
੧੭ ਆ, ਆਪਣੀ ਸੁਗੰਦ ਖਾਂਦਾ ਹਾਂ; ਜੋ ਮੈਂ ਤੁਧ ਨੂੰ ਅਸੀਸ
ਉੱਤੇ ਅਸੀਸ ਦਿਆਂਗਾ, ਅਤੇ ਅਕਾਸ ਦੇ ਤਾਰਿਆਂ, ਅਤੇ
ਸਮੁੰਦਰ ਦੇ ਕੰਢੇ ਦੀ ਰੇਤ ਵਰਗਾ, ਤੇਰੀ ਉਲਾਦ ਨੂੰ ਅੱਤ
ਵਧਾਵਾਂਗਾ, ਅਤੇ ਤੇਰੀ ਨਸਲ ਆਪਣੇ ਵੈਰੀਆਂ ਦੇ ਬੂਹਿ-
੧੮ ਆਂ ਦੀ ਅਧਿਕਾਰੀ ਹੋਊ। ਅਤੇ ਤੇਰੀ ਉਲਾਦ ਥੀਂ ਧਰ-
ਤ੍ਰੀ ਦੀਆਂ ਸਰਬੱਤ ਕੋਮਾਂ ਵਰ ਲੱਭਲਗੀਆਂ; ਕਿੰਉਕਿ ਤੈਂ
੧੯ ਮੇਰੀ ਗੱਲ ਮੰਨੀ। ਤਿਸ ਪਿੱਛੇ ਅਬਿਰਹਾਮ ਆਪਣੇ ਚਾ-
ਕਰਾਂ ਪਾਹ ਫੇਰ ਗਿਆ, ਅਤੇ ਓਹ ਉਠਕੇ ਕੱਠੇ ਹੀ ਬੇਰਸਬਾ
ਨੂੰ ਗਏ, ਅਤੇ ਅਬਿਰਹਾਮ ਬੇਰਸਬਾ ਵਿਚ ਰਿਹਾ॥
੨੦ ਇਨ੍ਹਾਂ ਗੱਲਾਂ ਦੇ ਪਿੱਛੋਂ ਐਉਂ ਹੋਇਆ, ਜੋ ਅਬਿਰ-
ਹਾਮ ਨੂੰ ਖਬਰ ਪਹੁਤੀ, ਕਿ ਦੇਖ, ਮਿਲਕਾ ਨੈ ਬੀ ਤੇਰੇ ਭਰਾਉ
੨੧ ਨਹੂਰ ਤੇ ਪੁੱਤ੍ਰ ਜਣੇ; ਊਜ ਤਿਸ ਦਾ ਪਲੇਠੀ ਦਾ, ਅਤੇ
ਉਹ ਦਾ ਭਰਾਉ ਬੂਜ, ਅਤੇ ਕਮੂਏਲ ਅਰਾਮ ਦਾ ਪਿਉ;
੨੨ ਅਤੇ ਕਾਸਦ ਅਰ ਹਜ਼ੂ ਅਤੇ ਫਿਲਦਾਸ ਅਤੇ ਜਿਦਲਫ
੨੩ ਅਰ ਬੈਤੂਏਲ। ਅਤੇ ਬੈਤੂਏਲ ਤੇ ਰਿਬਕਾ ਜਨਮੀ;
ਮਿਲਕਾ ਨੈ ਅਬਿਰਹਾਮ ਦੇ ਭਰਾਉ ਨਹੂਰ ਤੇ, ਏਹ
੨੪ ਅੱਠ ਜਣੇ। ਅਤੇ ਉਹ ਦੀ ਧਰੇਲ ਥੀਂ ਜਿਹ ਦਾ ਨਾਉਂ

ਰੋਮਾ ਸਾ, ਤਾਬਿਖ ਅਤੇ ਜਾਹਿਮ ਅਤੇ ਤੁਖਸ ਅਤੇ ਮਾ-
ਕਾ ਪੈਦਾ ਹੋਏ ॥

ਉਪਰੰਦ, ਸਾਇਰਾਹ ਦੀ ਉਮਰ ਇਕ ਸੌ ਸਤਾਈਹਾਂ [੨੩]
ਵਰਿਹਾਂ ਦੀ ਹੋਈ; ਏਹ ਸਾਇਰਾਹ ਦੀ ਉਮਰ ਦੀਆਂ ਵਰਿ-
ਹਾਂ ਹੈਸਨ। ਅਤੇ ਸਾਇਰਾਹ ਕਿਰਜਤਾਰਬਾ, ਅਰਥਾਤ ੨
ਹਿਬਰੋਨ ਵਿੱਚ, ਜੋ ਕਨਾਨ ਦੇਸ ਵਿਖੇ ਹੈ, ਮਰ ਗਈ। ਤਦ
ਅਬਿਰਹਾਮ ਸਾਇਰਾਹ ਦੇ ਸੋਗ ਕਰਨ ਅਤੇ ਉਹ ਨੂੰ ਰੋਲ
ਲਈ ਆਇਆ। ਫੇਰ ਅਬਿਰਹਾਮ ਆਪਣੇ ਮੁਰਦੇ ਪਾ- ੩
ਹੋਂ ਉਠਿਆ, ਅਤੇ ਹਿੱਤ ਦੇ ਪੁੱਤਾਂ ਨੂੰ ਇਹ ਕਹਿਕੇ ਬੋਲਿ-
ਆ; ਜੋ ਮੈਂ ਪਰਦੇਸੀ, ਅਤੇ ਤੁਸਾਂ ਵਿਚ ਰਹਿਣਵਾਲਾ ਹਾਂ; ੪
ਤੁਸੀਂ ਇਕ ਕਬਰਸਥਾਨ ਆਪਣੇ ਵਿਚ ਮੇਰੀ ਮਿਲਖ ਕਰ
ਦਿਓ, ਤਾਂ ਮੈਂ ਆਪਣੇ ਸਾਹਮਣੇ ਤੇ ਆਪਣਾ ਮੁਰਦਾ ਦੱਬ
ਦਿਆਂ। ਹਿੱਤ ਦੇ ਪੁੱਤਾਂ ਨੈ ਅਬਿਰਹਾਮ ਨੂੰ ਇਹ ਆਖ- ੫
ਕੇ ਉੱਤਰ ਦਿੱਤਾ; ਕਿ ਹੇ ਸਾਡੇ ਮਾਲਕ, ਸਾਡੀ ਗੱਲ ਸੁਣ; ੬
ਤੂੰ ਸਾਡੇ ਵਿਚ ਵਡਾ ਸਰਦਾਰ ਹੈਂ, ਅਸਾਡੇ ਕਬਰਸਥਾਨ
ਵਿਚੋਂ ਜੋ ਚੰਗੀ ਜਾਗਾ ਦੇਖੇਂ, ਉਥੇ ਆਪਣੇ ਮੁਰਦੇ ਨੂੰ ਦੱਬ;
ਤੇਰੇ ਮੁਰਦੇ ਦਬਣ ਲਈ, ਸਾਡੇ ਵਿਚੋਂ ਕੋਈ ਬੀ ਆਪਣੀ
ਕਬਰ ਦਾ ਤੈ ਥੀਂ ਸਰਫਾ ਨਾ ਕਰੇਗਾ। ਤਦ ਅਬਿਰਹਾਮ ੭
ਉਠਿਆ, ਅਤੇ ਉਸ ਦੇਸ ਦੇ ਲੋਕਾਂ ਹਿੱਤ ਦੇ ਪੁਤ੍ਰਾਂ ਅਗੇ
ਸੀਸ ਨਿਵਾਇਆ; ਅਤੇ ਉਨ ਤਿਨਾਂ ਨੂੰ ਆਖਿਆ, ੮
ਜੇ ਤੁਹਾਡੀ ਮਰਜੀ ਹੋਈ, ਜੋ ਮੈਂ ਆਪਣੇ ਮੁਰਦੇ ਨੂੰ ਆਪ-
ਣੇ ਸਾਹਮਣੇ ਤੇ ਦੱਬਾਂ, ਤਾਂ ਮੇਰੀ ਸੁਣ ਲਓ, ਅਰ ਸੁਹਰ ਦੇ
ਪੁੱਤ ਇਫਰੋਨ ਦੇ ਪਾਹ ਮੇਰੀ ਸਪਾਰਸ ਕਰੋ; ਕਿ ਉਹ ਆਪ- ੯
ਣੀ ਮਕਫੀਲਾ ਦੀ ਗਾਰ, ਜੋ ਉਹ ਦੇ ਖੇਤ ਦੀ ਨੁੱਕਰ ਪੁਰ ਹੈ,
ਤਿਸ ਦਾ ਪੂਰਾ ਮੁੱਲ ਲੈਕੇ, ਮੈਂ ਨੂੰ ਦੇਵੇ, ਤਾਂ ਤੁਸਾਂ ਵਿਚ

੧੦ ਇਕ ਕਬਰਸਥਾਨ ਮੇਰੀ ਮਿਲਖ ਹੋਵੇ। ਅਤੇ ਇਫਰੋਨ ਹਿੱਤ
ਦਿਆਂ ਪੁੱਤ੍ਰਾਂ ਵਿਚ ਬੈਠਾ ਹੋਇਆ ਸੀ; ਤਦ ਇਫਰੋਨ
ਹੱਤੀ ਨੈ, ਹਿੱਤ ਦੀ ਉਲਾਦ ਦੇ ਸਭ ਲੋਕਾਂ ਦੇ ਰੋਬਰੋਂ, ਜੋ
ਸਹਿਰ ਦੇ ਦਰਵਜੇ ਤੇ ਅੰਦਰ ਵੜਦੇ ਸਨ, ਅਬਿਰਹਾਮ ਦੇ
੧੧ ਉੱਤਰ ਵਿਚ ਕਿਹਾ; ਨਹੀਂ, ਮੇਰੇ ਮਾਲਕ, ਮੇਰੀ ਸੁਣ; ਮੈਂ ਇਹ
ਖੇਤ ਤੈ ਨੂੰ ਦਿੰਦਾ ਹਾਂ, ਅਤੇ ਉਹ ਗਾਰ ਜੋ ਉਸ ਵਿਚ ਹੈ, ਉਹ
ਬੀ ਆਪਣੇ ਲੋਕਾਂ ਦੇ ਸਾਹਮਣੇ ਤੈ ਨੂੰ ਦਿੰਦਾ ਹਾਂ; ਤੂੰ ਆਪ-
੧੨ ਣੇ ਮੁਰਦੇ ਨੂੰ ਦੱਬ। ਫੇਰ ਅਬਿਰਹਾਮ ਉਸ ਦੇਸ ਦੇ ਲੋਕਾਂ
੧੩ ਦੇ ਅਗੇ ਝੁਕਿਆ। ਅੰਤੇ ਉਸ ਦੇਸ ਦੇ ਲੋਕਾਂ ਦੇ ਸਾਹਮਣੇ
ਇਫਰੋਨ ਨੂੰ ਕਿਹਾ, ਜੇ ਤੂੰ ਦਿੰਦਾ ਹੈਂ, ਤਾਂ ਮੇਰੀ ਸੁਣ; ਮੈਂ
ਉਸ ਖੇਤ ਦੇ ਰੁਪਏ ਦਿੰਦਾ ਹਾਂ, ਤੂੰ ਮੈ ਥੋਂ ਲੈ ਲੈ, ਤਾਂ ਮੈਂ ਆਪ-
੧੪ ਣੇ ਮੁਰੰਦੇ ਨੂੰ ਉੱਥੇ ਦਬਾਵਾਂ। ਇਫਰੋਨ ਨੈ ਅਬਿਰਹਾਮ ਨੂੰ
੧੫ ਉੱਤਰ ਦਿੱਤਾ, ਅਤੇ ਕਿਹਾ; ਹੇ ਮੇਰੇ ਮਾਲਕ, ਮੇਰੀ ਗੱਲ
ਸੁਣ ਲੈ; ਇਹ ਧਰਤੀ ਚਾਰ ਸੌ ਰੁਪਏ ਦੀ ਹੈ; ਸੋ ਤੇਰੇ ਅਤੇ
ਮੇਰੇ ਵਿਚ ਕੀ ਵਸਤ ਹੈ? ਤੂੰ ਆਪਣੇ ਮੁਰਦੇ ਨੂੰ ਦਬਾਉ।
੧੬ ਅਤੇ ਅਬਿਰਹਾਮ ਨੈ ਇਫਰੋਨ ਦੀ ਗੱਲ ਸੁਣੀ, ਅਤੇ
ਅਬਿਰਹਾਮ ਨੈ ਉਹ ਚਾਂਦੀ, ਜੋ ਓਨ ਹਿੱਤ ਦੇ ਪੁੱਤ੍ਰਾਂ ਦੇ ਸਾ-
ਹਮਣੇ ਕਹੀ ਸੀ, ਅਰਥਾਤ ਚਾਰ ਸੌ ਰੁਪਏ ਦੀ ਚਾਂਦੀ, ਜੋ
ਸੁਦਾਗਰਾਂ ਵਿਚ ਚੱਲਣਸਾਰ ਸੀ, ਇਫਰੋਨ ਨੂੰ ਤੋਲ ਦਿੱਤੀ।
੧੭ ਸੋ ਇਫਰੋਨ ਦਾ ਉਹ ਖੇਤ, ਜੋ ਮਕਫੀਲਾ ਵਿਚ ਮਮ-
ਰੀ ਦੇ ਸਾਹਮਣੇ ਸਾ, ਅਰਥਾਤ ਖੇਤ ਅਰ ਗਾਰ ਜੋ ਉਸ
ਵਿਚ ਸੀ, ਅਤੇ ਸਾਰੇ ਰੁਖ, ਜੋ ਉਸ ਖੇਤ ਅਤੇ ਉਸ ਦੀ ਹੱਦ
੧੮ ਵਿਚ ਚੁਤਰਫੇ ਸੇ, ਹਿੱਤ ਦੇ ਪੁੱਤ੍ਰਾਂ ਅਤੇ ਉਨ੍ਹਾਂ ਸਭਨਾਂ ਦੇ
ਰੋਬਰੋਂ, ਜੋ ਸਹਿਰ ਦੇ ਬੂਹੇ ਤੇ ਅੰਦਰ ਵੜਦੇ ਸਨ, ਅਬਿਰ-
੧੯ ਹਾਮ ਦੀ ਮਿਲਖ ਹੋ ਗਏ। ਇਨ੍ਹਾਂ ਤੇ ਪਿੱਛੇ ਅਬਿਰਹਾਮ ਨੈ

ਆਪਣੀ ਤ੍ਰੀਮਤ ਸਾਇਰਾਹ ਨੂੰ ਮਕਫੀਲਾ ਦੇ ਖੇਤ ਦੀ
ਗਾਰ ਵਿਚ, ਜੋ ਮਮਰੇ ਦੇ ਸਾਹਮਣੇ ਹੈ, ਦੱਬਿਆ; ਕਨਾਨ
ਦੀ ਧਰਤੀ ਵਿਚ ਹਿਬਰੋਨ ਉਹੋ ਹੈ। ਸੋ ਉਹ ਖੇਤ, ਅਤੇ ੨੦
ਉਸ ਵਿਚਲੀ ਗਾਰ, ਹਿੱਤ ਦੇ ਪੁੱਤਾਂ ਨੈ ਕਬਰਸਥਾਨ ਲਈ
ਅਬਿਰਹਾਮ ਦੀ ਮਿਲਖ ਕਰ ਦਿੱਤੀ॥

ਉਪਰੰਦ ਅਬਿਰਹਾਮ ਬੁੱਢਾ, ਅਤੇ ਵਡੀ ਉਮਰ ਦਾ ਸਾ, [੨੪]
ਅਤੇ ਪ੍ਰਭੁ ਨੈ ਸਭਨਾਂ ਗੱਲਾਂ ਵਿਚ ਅਬਿਰਹਾਮ ਨੂੰ ਵਰ ਦਿੱਤਾ
ਸੀ। ਅਤੇ ਅਬਿਰਹਾਮ ਨੈ ਆਪਣੇ ਘਰ ਦੇ ਪੁਰਾਣੇ ਚਾ- ੨
ਕਰ ਨੂੰ, ਜੋ ਉਹ ਦੀਆਂ ਸਭਨਾਂ ਵਸਤਾਂ ਉੱਪਰ ਕਰੋੜਾ ਸਾ,
ਕਿਹਾ, ਮੈਂ ਤੇਰੀ ਮਿੰਨਤ ਕਰਦਾ ਹਾਂ, ਜੋ ਤੂੰ ਆਪਣਾ ਹੱਥ
ਮੇਰੀ ਲੱਤ ਹੇਠ ਰੱਖ। ਮੈਂ ਤੇ ਤੇ ਪ੍ਰਭੁ ਦੀ, ਜੋ ਅਕਾਸ ਅਰ ੩
ਧਰਤੀ ਦਾ ਪਰਮੇਸੁਰ ਹੈ, ਸੁਗੰਦ ਲਵਾਂਗਾ, ਜੋ ਕਨਾਨੀਆਂ
ਦੀਆਂ ਧੀਆਂ ਵਿਚੋਂ, ਜਿਨ੍ਹਾਂ ਵਿਚ ਮੈਂ ਬਸਦਾ ਹਾਂ, ਕੋਈ
ਤ੍ਰੀਮਤ ਮੇਰੇ ਪੁੱਤ੍ਰ ਨੂੰ ਨਾ ਵਿਆਹੁਣੀ। ਬਲਕ ਤੂੰ ਮੇਰੇ ਦੇਸ ੪
ਅਤੇ ਕੁਟੰਬ ਵਿਚ ਜਾਈਂ, ਅਤੇ ਮੇਰੇ ਪੁੱਤ੍ਰ ਇਸਹਾਕ ਦੀ
ਲਈ ਤ੍ਰੀਮਤ ਲਿਆਈਂ। ਉਸ ਨੌਕਰ ਨੈ ਉਹ ਨੂੰ ਕਿਹਾ, ੫
ਜੋ ਸਾਇਤ ਉਹ ਤ੍ਰੀਮਤ ਇਸ ਦੇਸ ਵਿਚ ਮੇਰੇ ਸੰਗ ਆਉਣ
ਪੁਰ ਪਰਸਿੰਨ ਨਾ ਹੋਵੇ, ਤਾਂ ਮੈਂ ਤੇਰੇ ਪੁੱਤ ਨੂੰ ਉਸ ਦੇਸ ਵਿਚ
ਜਿੱਥੋਂ ਤੂੰ ਨਿੱਕਲ ਆਇਆ ਹੈਂ, ਫੇਰ ਲੈ ਜਾਵਾਂ? ਅਬਿਰ- ੬
ਹਾਮ ਨੈ ਉਹ ਨੂੰ ਕਿਹਾ, ਖਬਰਦਾਰ, ਤੂੰ ਮੇਰੇ ਪੁੱਤ ਨੂੰ ਉੱਥੇ
ਕਦੇ ਨਾ ਲਜਾਵੀਂ! ਪ੍ਰਭੁ ਅਕਾਸ ਦਾ ਪਰਮੇਸੁਰ, ਜੋ ਮੈ ਨੂੰ ੭
ਮੇਰੇ ਪਿਉ ਦੇ ਘਰੋਂ ਅਤੇ ਜਨਮਭੂਮ ਥੀਂ ਕੱਢ ਲਿਆਇਆ,
ਅਤੇ ਜਿਨ ਸੁਗੰਦ ਖਾਕੇ ਮੈ ਨੂੰ ਕਿਹਾ, ਜੋ ਮੈਂ ਤੇਰੇ ਵੰਸ ਨੂੰ
ਇਹ ਧਰਤੀ ਦਿਆਂਗਾ, ਉਹੋ ਤੇਰੇ ਅਗੇ ਆਪਣਾ ਦੂਤ ਘੱਲੇ-
ਗਾ, ਅਤੇ ਤੂੰ ਉੱਥੋਂ ਮੇਰੇ ਪੁੱਤ੍ਰ ਲਈ ਤੀਵੀਂ ਲਿਆਵੇਂਗਾ।

੮ ਅਤੇ ਜੇ ਉਹ ਤੀਵੀਂ ਤੇਰੇ ਸੰਗ ਆਉਣਾ ਨਾ ਚਾਹੇ, ਤਾਂ ਤੂੰ
ਮੇਰੀ ਇਸ ਸੁਗੰਦ ਤੇ ਛੁੱਟ ਜਾਏਂਗਾ; ਅਪਰ ਮੇਰੇ ਪੁੱਤ੍ਰ ਨੂੰ
੯ ਉੱਥ ਕਦੇ ਨਾ ਲੈਜਾਵੀਂ। ਉਸ ਚਾਕਰ ਨੈ ਆਪਣਾ ਹੱਥ
ਆਪਣੇ ਮਾਲਕ ਅਬਿਰਹਾਮ ਦੀ ਲੱਤ ਹੇਠ ਰਖਕੇ,
ਉਹ ਦੇ ਪਾਸ ਉਸ ਗੱਲ ਦੀ ਸੁਗੰਦ ਖਾਹਦੀ।
੧੦ ਉਪਰੰਦ ਉਸ ਚਾਕਰ ਨੈ ਆਪਣੇ ਮਾਲਕ ਦੇ ਊਠਾਂ ਵਿਚੋਂ
ਦਸ ਊਠ, ਅਤੇ ਆਪਣੇ ਮਾਲਕ ਦੀਆਂ ਸਭ ਪਰਕਾਰ
ਦੀਆਂ ਵਸਤਾਂ ਲੈਕੇ, ਉੱਠਕੇ ਤੁਰ ਪਿਆ, ਅਤੇ ਅਰਮ-
੧੧ ਨਹਿਰੈਨ ਵਿਖੇ, ਨਹੂਰ ਦੇ ਨਗਰ ਤੀਕੁਰ ਗਿਆ। ਸੰਝ ਨੂੰ
ਜਿਸ ਵੇਲੇ ਤ੍ਰੀਮਤਾਂ ਪਾਣੀ ਭਰਨ ਜਾਂਦੀਆਂ ਹਨ, ਓਨ
ਉਸ ਨਗਰ ਦੇ ਬਾਹਰ ਖੂਹ ਦੇ ਨੇੜੇ ਊਠਾਂ ਨੂੰ ਬਹਾਲਿਆ।
੧੨ ਅਤੇ ਕਿਹਾ, ਹੇ ਪ੍ਰਭੁ ਮੇਰੇ ਮਾਲਕ ਅਬਿਰਹਾਮ ਦੇ ਪਰਮੇ-
ਸੁਰ, ਮੈਂ ਤੇਰੀ ਮਿੰਨਤ ਕਰਦਾ ਹਾਂ, ਤੂੰ ਅੱਜ ਮੇਰਾ ਪਰੋਜਨ
ਪੂਰਾ ਕਰ, ਅਤੇ ਮੇਰੇ ਮਾਲਕ ਅਬਿਰਹਾਮ ਪੁਰ ਦਯਾਲ
੧੩ ਹੋ। ਵੇਖ, ਮੈਂ ਪਾਣੀ ਦੇ ਇਸ ਖੂਹੇ ਉੱਤੇ ਖੜਾ ਹਾਂ, ਅਤੇ
ਨਗਰ ਦੇ ਲੋਕਾਂ ਦੀਆਂ ਧੀਆਂ ਪਾਣੀ ਭਰਨ ਆਉਂਦੀਆਂ
੧੪ ਹਨ। ਅਜਿਹਾ ਕਰ, ਕਿ ਉਹ ਕੁੜੀ, ਜਿਹ ਨੂੰ ਆਖਾਂ, ਜੋ
ਆਪਣਾ ਘੜਾ ਉਤਾਰ, ਤਾਂ ਮੈਂ ਪਾਣੀ ਪੀਵਾਂ; ਅਤੇ ਉਹ
ਕਹੇ, ਪੀਉ, ਅਤੇ ਮੈਂ ਤੇਰੇ ਊਠਾਂ ਨੂੰ ਬੀ ਪਿਆਵਾਂਗੀ; ਸੋ
ਉਹ ਤ੍ਰੀਮਤ ਹੋਵੇ, ਕਿ ਜਿਹ ਨੂੰ ਤੈਂ ਆਪਣੇ ਦਾਸ ਇਸਹਾਕ
ਲਈ ਠਹਿਰਾਇਆ ਹੈ; ਅਤੇ ਇਸੇ ਤੇ ਜਾਣਾਂਗਾ, ਜੋ ਤੈਂ ਮੇਰੇ
੧੫ ਮਾਲਕ ਉੱਤੇ ਦਯਾ ਕੀਤੀ। ਅਤੇ ਅਜਿਹਾ ਹੋਇਆ, ਕਿ
ਅਜੇ ਉਹ ਏਹ ਗੱਲਾਂ ਕਰ ਨਹੀਂ ਹਟਿਆ ਸਾ, ਜੋ ਵੇਖੋ,
ਇਤਨੇ ਵਿਚ ਰਿਬਕਾ, ਜੋ ਅਬਿਰਹਾਮ ਦੇ ਭਰਾਉ ਨਹੂਰ
ਦੀ ਤ੍ਰੀਮਤ ਮਿਲਕਾ ਦੇ ਪੁੱਤ੍ਰ ਬੈਤੂਏਲ ਤੇ ਪੈਦਾ ਹੋਈ

ਸੀ, ਆਪਣਾ ਘੜਾ ਆਪਣੇ ਕੰਨੇ ਪੁਰ ਧਰੀ ਆ ਨਿੱਕਲੀ।
ਅਤੇ ਉਹ ਕੁੜੀ ਖਰੀ ਸੁਹਣੀ, ਅਤੇ ਕੁਆਰੀ, ਪੁਰਸ ਥੀਂ ੧੬
ਅਣਜਾਣ ਸੀ; ਸੋ ਉਸ ਬਾਉੜੀ ਵਿਚ ਉਤਰੀ, ਅਤੇ ਆਪ-
ਣਾ ਘੜਾ ਭਰਕੇ, ਬਾਹਰ ਆਈ। ਉਹ ਦਾਸ ਤਿਸ ਦੇ ੧੭
ਮਿਲਨੇ ਨੂੰ ਦੌੜਿਆ, ਅਤੇ ਬੋਲਿਆ, ਮੈਂ ਤੇਰੀ ਮਿੰਨਤ
ਕਰਦਾ ਹਾਂ, ਜੋ ਮੈ ਨੂੰ ਆਪਣੇ ਘੜੇ ਤੇ ਥੁਹੁੜਾ ਜਿਹਾ ਪਾ-
ਣੀ ਪਿਲਾਉ। ਉਹ ਬੋਲੀ, ਪੀਓ ਜੀ, ਅਤੇ ਓਨ ਛੇਤੀ ੧੮
ਨਾਲ ਘੜਾ ਆਪਣੇ ਹੱਥ ਪੁਰ ਲਾਹਕੇ, ਉਹ ਨੂੰ ਪਿਵਾਇ-
ਆ। ਜਾਂ ਉਹ ਨੂੰ ਪਿਵਾ ਚੁੱਕੀ, ਤਾਂ ਕੂਈ, ਜੋ ਮੈਂ ਤੇਰੇ ਊਠਾਂ ੧੯
ਦੇ ਲਈ ਬੀ ਪਾਣੀ ਭਰਨ ਜਾਵਾਂਗੀ, ਜਦ ਤੀਕੁਰ ਕਿ ਓਹ
ਪੀ ਨਾ ਚੁੱਕਣ। ਅਤੇ ਓਨ ਤਾਬੜਤੋੜ ਆਪਣੇ ਘੜੇ ਦਾ ੨੦
ਪਾਣੀ ਹੌਦ ਵਿਚ ਪਾ ਦਿੱਤਾ, ਅਤੇ ਫੇਰ ਬਾਉੜੀ ਨੂੰ ਪਾਣੀ
ਭਰਨ ਦੌੜੀ ਗਈ, ਅਤੇ ਉਹ ਦੇ ਸਾਰਿਆਂ ਊਠਾਂ ਲਈ
ਭਰਿਆ। ਉਹ ਮਨੁਖ ਇਸ ਥੀਂ ਦੰਗ ਹੋਕੇ, ਇਸ ਗੱਲ ਦੇ ੨੧
ਦੇਖਣ ਲਈ ਚੁੱਪ ਕਰ ਰਿਹਾ, ਕਿ ਪ੍ਰਭੁ ਨੈ ਉਹ ਦਾ ਸਫਰ
ਭਾਗਵਾਨ ਕੀਤਾ ਹੈ, ਕੇ ਨਹੀਂ। ਅਤੇ ਐਉਂ ਹੋਇਆ, ਕਿ ੨੨
ਜਾਂ ਊਠ ਪੀ ਚੁੱਕੇ, ਤਾਂ ਉਸ ਮਨੁੱਖ ਨੈ ਅੱਧੇ ਰੁਪਏ ਭਰ
ਸੋਇਨੇ ਦੀ ਇਕ ਨੱਥ, ਅਤੇ ਦਸ ਰੁਪਏ ਭਰ ਸੋਇਨੇ ਦੇ ਦੋ
ਕੜੇ ਉਹ ਦੇ ਹੱਥਾਂ ਵਾਸਤੇ ਲਏ; ਅਤੇ ਕਿਹਾ, ਮੈਂ ਤੇਰੀ ਮਿੰਨਤ ੨੩
ਕਰਦਾ ਹਾਂ, ਮੈ ਨੂੰ ਦੱਸ, ਜੋ ਤੂੰ ਕਿਹ ਦੀ ਧੀ ਹੈਂ; ਕੀ ਤੇਰੇ
ਪਿਉ ਦੇ ਘਰ ਸਾਡੇ ਉਤਾਰੇ ਦੀ ਜਾਗਾ ਹੈ? ਓਨ ਉਹ ਨੂੰ ੨੪
ਕਿਹਾ, ਜੋ ਮੈਂ ਬੈਤੂਏਲ ਦੀ ਧੀ ਹਾਂ, ਜਿਹ ਨੂੰ ਮਿਲਕਾ ਨੈ
ਨਹੂਰ ਥੀਂ ਜਣਿਆ। ਇਹ ਬੀ ਉਸ ਨੂੰ ਕਿਹਾ, ਜੋ ਸਾਡੇ ੨੫
ਕੋਲ ਘਾਹ ਪੱਠਾ ਬਾਹਲਾ ਹੈ, ਅਤੇ ਉਤਾਰੇ ਦੀ ਜਾਗਾ ਬੀ
ਹੈ। ਤਦ ਉਸ ਮਨੁੱਖ ਨੈ ਆਪਣਾ ਸਿਰ ਝੁਕਾਕੇ ਪ੍ਰਭੁ ਦੀ ੨੬

੨੭ ਬੰਦਗੀ ਕੀਤੀ; ਅਤੇ ਕਿਹਾ, ਪ੍ਰਭੁ, ਮੇਰੇ ਮਾਲਕ ਅਬਿਰਹਾਮ
ਦਾ ਪਰਮੇਸੁਰ ਧਨ ਹੈ, ਜਿਨ ਆਪਣੀ ਦਯਾ ਅਤੇ ਆਪ-
ਣੀ ਸਚਿਆਈ ਨੂੰ ਮੇਰੇ ਮਾਲਕ ਅਬਿਰਹਾਮ ਥੋਂ ਨਹੀਂ
ਹਟਾਇਆ; ਮੈਂ ਰਸਤੇ ਵਿਚ ਹੀ ਸਾ, ਕਿ ਪ੍ਰਭੁ ਨੈ ਮੇਰੇ ਮਾ-
ਲਕ ਦੇ ਭਾਈਆਂ ਦੇ ਘਰ ਦੀ ਵਲ ਮੈ ਨੂੰ ਰਾਹ ਵਿਖਾਲਿ-
੨੮ ਆ। ਉਪਰੰਦ ਉਸ ਕੁੜੀ ਨੈ ਦੌੜਕੇ, ਆਪਣੀ ਮਾਤਾ ਦੇ
੨੯ ਘਰ ਇਹ ਵਿਥਿਆ ਜਾ ਦੱਸੀ। ਅਤੇ ਰਿਬਕਾ ਦਾ ਇਕ
ਭਰਾਉ ਹੈਸੀ, ਜਿਹ ਦਾ ਨਾਉਂ ਲਾਬਾਨ ਸਾ; ਅਤੇ ਲਾਬਾਨ
ਖੂਹੇ ਉਤੇ ਉਸ ਮਨੁਖ ਦੇ ਪਾਹ ਬਾਹਰ ਭੱਜਿਆ ਗਿਆ।
੩੦ ਅਤੇ ਅਜਿਹਾ ਹੋਇਆ, ਕਿ ਜਾਂ ਓਨ ਉਹ ਨੱਥ ਅਤੇ
ਹੱਥਾਂ ਦੇ ਕੜੇ ਆਪਣੀ ਭੈਣ ਕੋਲ ਡਿੱਠੇ, ਅਤੇ ਆਪਣੀ
ਭੈਣ ਰਿਬਕਾ ਥੋਂ ਏਹ ਗੱਲਾਂ ਸੁਣੀਆਂ, ਜੋ ਆਖਦੀ ਸੀ,
ਕਿ ਉਸ ਮਨੁੱਖ ਨੈ ਐਉਂ ਕਿਹਾ, ਤਾਂ ਉਹ ਉਸ ਮਨੁੱਖ ਪਾਹ
ਆਇਆ; ਅਤੇ ਕੀ ਦੇਖਦਾ ਹੈ, ਜੋ ਉਹ ਊਠਾਂ ਕੋਲ ਖੂਹ
੩੧ ਉਤੇ ਖੜਾ ਹੈ; ਅਤੇ ਓਨ ਕਿਹਾ, ਹੇ ਪ੍ਰਭੁ ਦੇ ਵਰੋਸਾਏ ਹੋਏ,
ਅੰਦਰ ਆਉ! ਬਾਹਰ ਕਿੰਉ ਖੜੋਤਾ ਹੈਂ? ਕਿੰਉਕਿ ਮੈਂ
੩੨ ਘਰ, ਅਤੇ ਊਠਾਂ ਲਈ ਜਾਗਾ ਤਿਆਰ ਕੀਤੀ ਹੈ। ਤਦ
ਉਹ ਮਨੁਖ ਘਰ ਆਇਆ, ਅਤੇ ਓਨ ਉਹ ਦੇ ਊਠਾਂ ਨੂੰ
ਖੁਹਲਿਆ, ਅਤੇ ਊਠਾਂ ਦੀ ਲਈ ਘਾਹ ਪੱਠਾ, ਅਤੇ ਉਹ
ਦੇ ਅਤੇ ਉਹ ਦੇ ਸਾਥੀਆਂ ਵਾਸਤੇ, ਪੈਰ ਧੋਣ ਨੂੰ ਪਾਣੀ
੩੩ ਦਿੱਤਾ। ਫੇਰ ਉਹ ਦੇ ਅੱਗੇ ਖਾਣੇ ਨੂੰ ਧਰਿਆ। ਪਰ
ਉਹ ਬੋਲਿਆ, ਕਿ ਜਦ ਤੀਕੁਰ ਆਪਣਾ ਪਰੋਜਨ ਨਾ
ਆਖ ਲਵਾਂ, ਤਦ ਤੀਕੁ ਰਸੋਈ ਨਾ ਜੇਵਾਂਗਾ। ਅਤੇ ਓਨ
੩੪ ਆਖਿਆ, ਕਹੁ। ਤਾਂ ਓਨ ਪਰਗਟ ਕੀਤਾ, ਜੋ ਮੈਂ ਅਬਿ-
੩੫ ਰਹਾਮ ਦਾ ਨੌਕਰ ਹਾਂ; ਅਤੇ ਪ੍ਰਭੁ ਨੈ ਮੇਰੇ ਮਾਲਕ ਨੂੰ

ਬਾਹਲਾ ਵਰ ਦਿੱਤਾ, ਅਤੇ ਉਹ ਵਡਾ ਆਦਮੀ ਬਣਿਆ;
ਅਤੇ ਓਨ ਉਹ ਨੂੰ ਭੇਡਾਂ ਬੱਕਰੀਆਂ, ਗਾਈਆਂ ਬੈਲ, ਸੋਇ-
ਨਾ ਰੁੱਪਾ, ਗੋਲੇ ਗੋਲੀਆਂ, ਅਤੇ ਊਠ ਅਰ ਗੱਦੋਂ ਬਖਸੇ।
ਅਤੇ ਮੇਰੇ ਮਾਲਕ ਦੀ ਤੀਵੀਂ ਸਾਇਰਾਹ ਬੁਢੇਪੇ ਵਿਚ ਉਹ ੩੬
ਦੇ ਲਈ ਪੁੱਤ੍ਰ ਜਣੀ, ਅਤੇ ਓਨ ਆਪਣਾ ਸਭ ਕੁਛ ਉਹ ਨੂੰ
ਦੇ ਦਿੱਤਾ। ਅਤੇ ਮੇਰੇ ਮਾਲਕ ਨੈ ਇਹ ਕਹਿਕੇ, ਮੈ ਥੋਂ ਸੁ- ੩੭
ਗੰਦ ਲੀਤੀ, ਜੋ ਕਨਾਨੀਆਂ ਦੀਆਂ ਧੀਆਂ ਵਿਚੋਂ, ਜਿਨਾਂ
ਦੀ ਧਰਤੀ ਵਿਖੇ ਮੈਂ ਰਹਿੰਦਾ ਹਾਂ, ਕਿਸੇ ਨਾਲ ਮੇਰੇ ਪੁੱਤ ਦਾ
ਵਿਆਹ ਨਾ ਕਰੀਂ; ਬਲਕ ਮੇਰੇ ਪਿਤਾ ਦੇ ਘਰ, ਅਤੇ ਮੇਰੇ ੩੮
ਕੋੜ੍ਹਮੇ ਵਿਚ ਜਾਈਂ, ਅਤੇ ਉਥੋਂ ਮੇਰੇ ਪੁੱਤ੍ਰ ਦੇ ਵਿਆਹ ਲਈ
ਇਕ ਤ੍ਰੀਮਤ ਲਿਆਈਂ। ਤਦ ਮੈਂ ਆਪਣੇ ਮਾਲਕ ੩੯
ਨੂੰ ਕਿਹਾ, ਕੀ ਜਾਣਜੇ, ਉਹ ਤ੍ਰੀਮਤ ਮੇਰੇ ਸੰਗ ਨਾ ਆਵੇ।
ਓਨ ਮੈ ਨੂੰ ਕਿਹਾ, ਜੋ ਪ੍ਰਭੁ, ਜਿਹ ਦੇ ਅਗੇ ਮੈਂ ਚਲਦਾ ਹਾਂ, ੪੦
ਉਹ ਆਪਣਾ ਦੂਤ ਤੇਰੇ ਸੰਗ ਘਲੇਗਾ, ਅਤੇ ਉਹ ਤੇਰਾ ਰਸ-
ਤਾ ਭਾਗਵਾਨ ਕਰੇਗਾ; ਅਰ ਤੂੰ ਮੇਰੇ ਕੁਟੰਬ ਅਤੇ ਮੇਰੇ ਪਿ-
ਤਾ ਦੇ ਘਰ ਥੀਂ ਮੇਰੇ ਪੁੱਤ੍ਰ ਲਈ ਬਹੁਟੀ ਲਿਆਈਂ। ਜਦ ੪੧
ਤੂੰ ਮੇਰੇ ਕੁਟੰਬ ਵਿਚ ਜਾਵੇਂਗਾ, ਤਾਂ ਮੇਰੀ ਸੁਗੰਦ ਤੇ ਛੁਟਕਾ-
ਰਾ ਪਾਵੇਂਗਾ; ਅਤੇ ਜੋ ਓਹ ਤੈ ਨੂੰ ਨਾ ਦੇਣ, ਤਾਂ ਭੀ ਤੂੰ ਮੇਰੀ
ਸੁਗੰਦ ਤੇ ਛੁੱਟਿਆ। ਮੈਂ ਅਜ ਉਸ ਖੂਹੇ ਉਤੇ ਆਇਆ, ੪੨
ਅਤੇ ਕਿਹਾ, ਹੇ ਪ੍ਰਭੁ ਮੇਰੇ ਮਾਲਕ ਅਬਿਰਹਾਮ ਦੇ ਪਰਮੇ-
ਸੁਰ, ਜੇ ਤੂੰ ਮੇਰੇ ਰਸਤੇ ਨੂੰ, ਜਿਸ ਵਿਚ ਮੈਂ ਚਲਦਾ ਹਾਂ,
ਭਾਗਵਾਨ ਕਰੇਂ; ਤਾਂ ਵੇਖ, ਜੋ ਮੈਂ ਪਾਣੀ ਦੇ ਖੂਹੇ ਪੁਰ ਖੜਾ ੪੩
ਹਾਂ; ਅਤੇ ਅਜਿਹਾ ਹੋਵੇ, ਕਿ ਜਿਹੜੀ ਕੁਆਰੀ ਪਾਣੀ
ਭਰਨ ਨਿੱਕਲੇ, ਅਤੇ ਮੈਂ ਉਹ ਨੂੰ ਆਖਾਂ, ਜੋ ਆਪਣੇ ਘੜੇ
ਵਿਚੋਂ ਥੁਹੁੜਾ ਪਾਣੀ ਮੈ ਨੂੰ ਪੀਣ ਲਈ ਦਿਹ; ਅਤੇ ਉਹ ਮੈ ੪੪

ਨੂੰ ਆਖੇ, ਕਿ ਤੂੰ ਭੀ ਪੀ, ਅਤੇ ਮੈਂ ਤੇਰੇ ਊਠਾਂ ਵਾਸਤੇ ਬੀ
ਭਰਾਂਗੀ, ਸੋ ਉਹੋ ਤੀਵੀਂ ਹੋਵੇ, ਜੋ ਪ੍ਰਭੁ ਨੈ ਮੇਰੇ ਮਾਲਕ ਦੇ
੪੫ ਪੁੱਤ੍ਰ ਲਈ ਠਰਾਈ। ਮੈਂ ਆਪਣੇ ਹਿਰਦੇ ਵਿਚ ਅਜੇ
ਇਹ ਗੱਲ ਆਖ ਨਹੀਂ ਚੁਕਿਆ ਸਾ, ਤਾਂ ਕੀ ਦੇਖਦਾ ਹਾਂ,
ਕਿ ਰਿਬਕਾ, ਆਪਣਾ ਘੜਾ ਆਪਣੇ ਕੰਨੇ ਉਪੁਰ ਲਈ,
ਬਾਹਰ ਨਿੱਕਲੀ, ਅਤੇ ਬਾਉੜੀ ਵਿਚ ਉੱਤਰਕੇ ਜਲ ਭਰਿ-
ਆ; ਤਦ ਮੈਂ ਉਹ ਨੂੰ ਕਿਹਾ, ਦਯਾ ਕਰਕੇ ਮੈ ਨੂੰ ਪਿ-
੪੬ ਲਾਉ। ਓਨ ਫੁਰਤੀ ਨਾਲ ਆਪਣਾ ਘੜਾ ਕੰਨਿਓਂ
ਲਾਹਕੇ ਕਿਹਾ, ਪੀ ਲੈ; ਮੈਂ ਤੇਰੇ ਊਠਾਂ ਨੂੰ ਬੀ ਪਿਆਲਾਂ-
ਗੀ; ਸੋ ਮੈਂ ਪੀਤਾ; ਅਤੇ ਓਨ ਮੇਰੇ ਊਠਾਂ ਨੂੰ ਬੀ ਪਿਵਾਇ-
੪੭ ਆ। ਫੇਰ ਮੈਂ ਉਹ ਨੂੰ ਪੁਛਿਆ, ਅਤੇ ਕਿਹਾ, ਜੋ ਤੂੰ
ਕਿਹ ਦੀ ਧੀ ਹੈਂ? ਉਹ ਬੋਲੀ, ਮੈਂ ਬੈਤੂਏਲ ਦੀ ਧੀ ਹਾਂ,
ਜਿਹ ਨੂੰ ਮਿਲਕਾ ਨੈ ਨਹੂਰ ਥੀਂ ਜਣਿਆ। ਤਦ ਮੈਂ
ਉਹ ਦੇ ਨੱਕ ਵਿਚ ਨੱਥ, ਅਤੇ ਉਹ ਦੇ ਹੱਥੀਂ ਕੜੇ ਪਾ ਦਿੱਤੇ।
੪੮ ਅਤੇ ਮੈਂ ਆਪਣਾ ਸੀਸ ਨਿਵਾਕੇ ਪ੍ਰਭੁ ਦੀ ਬੰਦਗੀ ਕੀ-
ਤੀ, ਅਤੇ ਮੈਂ ਪ੍ਰਭੁ ਆਪਣੇ ਮਾਲਕ ਅਬਿਰਹਾਮ ਦੇ ਪਰ-
ਮੇਸੁਰ ਨੂੰ ਧੰਨ ਕਿਹਾ, ਜਿਨ ਮੈ ਨੂੰ ਸਿੱਧਾ ਰਸਤਾ ਦੱਸਿ-
ਆ ਸਾ, ਜੋ ਆਪਣੇ ਮਾਲਕ ਦੇ ਭਰਾਉ ਦੀ ਧੀ ਉਹ ਦੇ
੪੯ ਪੁਤ੍ਰ ਲਈ ਲਵਾਂ। ਸੋ ਹੁਣ ਜੋ ਤੁਸੀਂ ਮੇਰੇ ਮਾਲਕ ਦੇ ਸੰਗ
ਦਯਾ ਅਰ ਧਰਮ ਵਰਤਿਆ ਲੋੜਦੇ ਹੋ, ਤਾਂ ਮੈ ਨੂੰ ਦੱਸ
ਦਿਓ; ਅਤੇ ਜੇ ਨਹੀਂ, ਤਾਂ ਭੀ ਮੈ ਨੂੰ ਦੱਸ ਦਿਓ, ਜੋ ਮੈਂ
ਸੱਜੇ ਖੱਬੇ ਹੱਥ ਫਿਰਾਂ॥

੫੦ ਉਪਰੰਦ ਲਾਬਾਨ ਅਤੇ ਬੈਤੂਏਲ ਨੈ ਉੱਤਰ ਦੇਕੇ ਕਿ-
ਹਾ, ਜੋ ਇਹ ਗੱਲ ਪ੍ਰਭੁ ਦੀ ਵਲੋਂ ਹੈ, ਅਸੀਂ ਤੈ ਨੂੰ ਕੁਛ ਚੰ-
੫੧ ਗਾ ਮੰਦਾ ਨਹੀਂ ਆਖ ਸਕਦੇ। ਦੇਖ, ਰਿਬਕਾ ਤੇਰੇ ਅਗੇ

ਹੈ, ਉਹ ਨੂੰ ਲੈ ਜਾਹ; ਜੋ ਉਹ ਪ੍ਰਭੁ ਦੇ ਆਖਣ ਅਨੁਸਾਰ
ਤੇਰੇ ਮਾਲਕ ਦੇ ਪੁੱਤ੍ਰ ਦੀ ਵਹੁਟੀ ਬਣੇ। ਅਤੇ ਅਜਿਹਾ ੫੨
ਹੋਇਆ, ਜੋ ਅਬਿਰਹਾਮ ਦਾ ਦਾਸ ਤਿਨਾਂ ਦੀਆਂ ਗੱਲਾਂ
ਸੁਣਕੇ, ਪ੍ਰਭੁ ਦੇ ਅੱਗੇ ਧਰਤੀ ਵੱਲ ਝੁਕਿਆ। ਅਤੇ ਦਾਸ ੫੩
ਨੇ ਰੁੱਪੇ, ਅਤੇ ਸੋਇਨੇ ਦੇ ਗਹਿਣੇ ਅਤੇ ਕੱਪੜੇ ਕੱਢਕੇ,
ਰਿਬਕਾ ਨੂੰ ਦਿੱਤੇ, ਅਤੇ ਉਨ ਤਿਸ ਦੇ ਭਾਈ ਅਤੇ ਤਿਸ
ਦੀ ਮਾਤਾ ਨੂੰ ਬੀ ਵਡਮੁੱਲੀਆਂ ਵਸਤਾਂ ਦਿੱਤੀਆਂ। ਅਤੇ ੫੪
ਉਨ ਅਰ ਉਨਾਂ ਲੋਕਾਂ ਨੈ ਜੋ ਉਸ ਦੇ ਸੰਗ ਥੇ, ਖਾਣ-
ਦਾ ਪੀਤਾ, ਅਤੇ ਰੈਨ ਉਥੇ ਹੀ ਕੱਟੀ, ਅਤੇ ਸਵੇਰ ਨੂੰ ਉਠੇ;
ਜਾਂ ਉਨ ਕਿਹਾ, ਜੋ ਮੈ ਨੂੰ ਮੇਰੇ ਮਾਲਕ ਦੇ ਕੋਲ ਨੂੰ ਤੋਰ
ਦਿਓ। ਤਿਸ ਦੇ ਭਰਾਉ ਅਤੇ ਤਿਸ ਦੀ ਮਾਤਾ ਨੈ ਕਿਹਾ, ੫੫
ਕਿ ਦਸਕੁ ਦਿਹਾੜੇ ਕੁੜੀ ਨੂੰ ਸਾਡੇ ਕੋਲ ਰਹਿਣ ਦਿਹ,
ਤਿਸ ਪਿਛੋਂ ਚਲੀ ਜਾਵੇਗੀ। ਉਨ ਤਿਨਾਂ ਨੂੰ ਕਿਹਾ, ਜੋ ੫੬
ਮੈ ਨੂੰ ਨਾ ਰੋਕੋ; ਕਿੰਉਕਿ ਪ੍ਰਭੁ ਨੈ ਮੇਰਾ ਸਫਰ ਭਾਗਵਾਨ
ਕੀਤਾ; ਮੈ ਨੂੰ ਬਿਦਿਆ ਕਰ ਦਿਓ, ਤਾਂ ਮੈਂ ਆਪਣੇ ਮਾ-
ਲਕ ਪਾਹ ਜਾਵਾਂ। ਓਹ ਬੋਲੇ, ਅਸੀਂ ਕੁੜੀ ਨੂੰ ਸੱਦਕੇ ੫੭
ਉਸੇ ਤੇ ਪੁਛਦੇ ਹਾਂ। ਤਦ ਉਨੀਂ ਰਿਬਕਾ ਨੂੰ ਸੱਦਿਆ, ੫੮
ਅਤੇ ਉਸ ਨੂੰ ਕਿਹਾ, ਤੂੰ ਇਸ ਆਦਮੀ ਦੇ ਸੰਗ ਜਾਵੇਂਗੀ?
ਉਹ ਬੋਲੀ, ਹਾਂ ਜਾਵਾਂਗੀ। ਤਦ ਉਨੀਂ ਆਪਣੀ ਭੈਣ ੫੯
ਰਿਬਕਾ, ਅਤੇ ਉਹ ਦੀ ਦਾਈ, ਅਤੇ ਅਬਿਰਹਾਮ ਦੇ ਚਾ-
ਕਰਾਂ, ਅਤੇ ਤਿਸ ਦੇ ਆਦਮੀਆਂ ਨੂੰ ਤੋਰ ਦਿੱਤਾ। ਅਤੇ ੬੦
ਉਨੀਂ ਰਿਬਕਾ ਨੂੰ ਅਸੀਸ ਦਿੱਤੀ, ਅਤੇ ਉਹ ਨੂੰ ਕਿਹਾ, ਤੂੰ
ਸਾਡੀ ਭੈਣ ਹੈਂ, ਤੂੰ ਕਰੋੜਾਂ ਦੀ ਮਾਤਾ ਹੋ, ਅਤੇ ਤੇਰੀ ਨਸਲ
ਆਪਣੇ ਵੈਰੀਆਂ ਦੇ ਬੂਹਿਆਂ ਦੀ ਅਧਿਕਾਰੀ ਹੋਵੇ।
ਉਪਰੰਦ ਰਿਬਕਾ ਅਤੇ ਤਿਸ ਦੀਆਂ ਦਾਸੀਆਂ ੬੧

ਉੱਠਕੇ ਊਠਾਂ ਉੱਤੇ ਚੜ੍ਹੀਆਂ, ਅਤੇ ਉਸ ਮਨੁੱਖ ਦੇ ਪਿੱਛੇ
ਹੋ ਲਈਆਂ; ਸੋ ਉਹ ਦਾਸ ਰਿਬਕਾ ਨੂੰ ਲੈਕੇ ਤੁਰ ਪਿ-
੬੨ ਆ। ਅਤੇ ਇਸਹਾਕ ਬੀਰ-ਉਲਹਈ-ਉਲਰਾਈ ਦੇ
ਰਸਤੇ ਆ ਨਿੱਕਲਿਆ; ਕਿੰਉਕਿ ਉਹ ਦੱਖਣੀ ਦੇਸ ਵਿਚ
੬੩ ਰਹਿੰਦਾ ਸਾ। ਅਤੇ ਇਸਹਾਕ ਸੰਝ ਵੇਲੇ ਧਿਆਨ ਗਿ-
ਆਨ ਕਰਨ ਲਈ ਖੇਤ ਵਿਚ ਗਿਆ, ਅਤੇ ਆਪਣੀਆਂ
੬੪ ਅੱਖਾਂ ਚੱਕਕੇ ਡਿੱਠਾ, ਜੋ ਊਠ ਚਲੇ ਆਉਂਦੇ ਹਨ। ਅਤੇ
ਰਿਬਕਾ ਨੈ ਅੱਖ ਚੱਕਕੇ ਇਸਹਾਕ ਨੂੰ ਡਿੱਠਾ, ਅਤੇ ਊਠ
੬੫ ਤੇ ਹੇਠ ਉੱਤਰੀ। ਅਤੇ ਓਨ ਚਾਕਰ ਤੇ ਪੁੱਛਿਆ, ਕਿ
ਇਹ ਮਨੁੱਖ, ਜੋ ਖੇਤੋਂ ਸਾਡੇ ਮਿਲਨੇ ਲਈ ਚਲਾ ਆਉਂਦਾ
ਹੈ, ਕੌਣ ਹੈ? ਚਾਕਰ ਨੈ ਕਿਹਾ, ਸੋ ਇਹ ਮੇਰਾ ਮਾਲਕ
ਹੈ। ਤਦ ਓਨ ਬੁਰਕਾ ਲੈਕੇ, ਆਪਣਾ ਆਪ ਢਕ ਲਿ-
੬੬ ਆ। ਅਤੇ ਦਾਸ ਨੈ ਸਰਬੱਤ ਗੱਲਾਂ, ਜੋ ਓਨ ਕੀਤੀਆਂ
੬੭ ਹੈਸਨ, ਇਸਹਾਕ ਪਾਹ ਆਖੀਆਂ। ਤਦ ਇਸਹਾਕ ਉਹ
ਨੂੰ ਆਪਣੀ ਮਾਤਾ ਸਾਇਰਾਹ ਦੇ ਤੰਬੂ ਵਿਚ ਲਿਆਇ-
ਆ, ਅਤੇ ਰਿਬਕਾ ਨੂੰ ਵਿਆਹ ਲਿਆ; ਸੋ ਉਹ ਤਿਸ
ਦੀ ਤੀਵੀਂ ਹੋਈ, ਅਤੇ ਓਨ ਉਸ ਨੂੰ ਪਿਆਰ ਕੀਤਾ।
ਅਤੇ ਇਸਹਾਕ ਆਪਣੀ ਮਾਤਾ ਦੇ ਮਰਨੇ ਤੇ ਪਿੱਛੇ, ਉਸ
ਥੀਂ ਸਾਂਤ ਹੋਇਆ॥

[੨੫] ਫੇਰ ਅਬਿਰਹਾਮ ਨੈ ਹੋਰ ਤੀਮੀ ਕੀਤੀ, ਜਿਹ ਦਾ ਨਾਉਂ ਕ-
੨ ਤੂਰਾ ਹੈਸੀ। ਅਤੇ ਉਸ ਨੈ ਜਿਮਰਾਨ ਅਤੇ ਜਕਸਾਨ, ਅਤੇ
ਮਿਦਾਨ ਅਤੇ ਮਿਦਯਾਨ, ਅਰ ਇਸਬਾਕ ਅਤੇ ਸੂਖ ਉਹ ਦੇ
੩ ਲਈ ਜਣੇ। ਅਤੇ ਜਕਸਾਨ ਤੇ ਸਬਾ ਅਤੇ ਦਦਾਨ ਜਨਮੇ;
ਅਤੇ ਦਦਾਨ ਦੇ ਪੁੱਤ੍ਰ, ਅਸੂਰੀ ਅਤੇ ਲਤੂਸੀ ਅਤੇ ਲੌਮੀ
੪ ਸਨ। ਅਤੇ ਮਿਦਯਾਨ ਦੇ ਪੁੱਤ੍ਰ, ਐਫਾ ਅਤੇ ਅਫਰ, ਅਤੇ

ਹਨੂਕ ਅਤੇ ਅਬੀਦਾ ਅਤੇ ਇਲਦੂਆ ਸੇ; ਏਹ ਸਭ ਕਤੂ-
ਰਾ ਦੇ ਪੁੱਤ ਪੋਤੇ ਸਨ। ਅਤੇ ਅਬਿਰਹਾਮ ਨੈ ਆਪਣਾ ਸਭ ੫
ਕੁਛ ਇਸਹਾਕ ਤਾਈਂ ਦਿੱਤਾ; ਪਰ ਆਪਣੀਆਂ ਧਰੇਲਾਂ ੬
ਦੇ ਪੁੱਤਾਂ ਨੂੰ ਅਬਿਰਹਾਮ ਨੈ ਅਨਾਮ ਦੇਕੇ, ਆਪਣੇ ਜੀ-
ਉਂਦੇ ਜੀ, ਉਨ੍ਹਾਂ ਨੂੰ ਆਪਣੇ ਪੁੱਤ ਇਸਹਾਕ ਦੇ ਪਾਹੋਂ, ਪੂ-
ਰਬ ਵਲ ਦੇ ਮੁਲਖ ਵਿਚ ਘੱਲ ਦਿੱਤਾ। ਅਤੇ ਅਬਿਰ- ੭
ਹਾਮ ਦੇ ਜੀਉਣ ਦੇ ਦਿਨ, ਜਿਨ੍ਹਾਂ ਵਿਚ ਉਹ ਜੀਵਿਆ,
ਇਕ ਸੌ ਪੰਜਹੱਤਰ ਵਰਿਹਾਂ ਸਨ। ਤਦ ਅਬਿਰਹਾਮ, ੮
ਆਪਣੇ ਖਰੇ ਬੁਢੇਪੇ ਵਿਚ, ਬੁੱਢਾ ਅਤੇ ਸਮਾਪੂਰ ਹੋਕੇ, ਪ੍ਰਾਣ
ਤਜ ਮਰ ਗਿਆ, ਅਤੇ ਆਪਣੇ ਲੋਕਾਂ ਵਿਚ ਜਾ ਮਿ-
ਲਿਆ। ਅਤੇ ਉਹ ਦੇ ਪੁਤ੍ਰ ਇਸਹਾਕ ਅਰ ਇਸਮਾ- ੯
ਈਲ ਨੈ ਮਕਫੀਲਾ ਦੀ ਗਾਰ ਵਿਚ, ਹਿੱਤੀ ਸੁਹਰ ਦੇ ਪੁੱਤ
ਇਫਰੋਨ ਦੇ ਖੇਤ ਵਿਚ, ਜੋ ਮਮਰੀ ਦੇ ਸਾਹਮਣੇ ਹੈ, ਉਹ
ਨੂੰ ਦੱਬਿਆ; ਅਰਥਾਤ ਉਸ ਖੇਤ ਵਿਚ, ਜੋ ਅਬਿਰਹਾਮ ੧੦
ਨੈ ਹਿੱਤ ਦੇ ਪੁੱਤਾਂ ਤੇ ਮੁੱਲ ਲੀਤਾ ਸੀ; ਉੱਥੇ ਅਬਿਰਹਾਮ
ਅਤੇ ਉਹ ਦੀ ਤੀਵੀਂ ਸਾਇਰਾਹ ਦੱਬੀ ਗਈ। ਅਤੇ ੧੧
ਅਬਿਰਹਾਮ ਦੇ ਮਰਨ ਥੀਂ ਪਿੱਛੇ ਐਉਂ ਹੋਇਆ, ਜੋ ਪਰ-
ਮੇਸੁਰ ਨੈ ਤਿਸ ਦੇ ਪੁੱਤ ਇਸਹਾਕ ਨੂੰ ਵਰ ਦਿੱਤਾ; ਅਤੇ
ਇਸਹਾਕ ਬੀਰ-ਉਲਹਈ-ਉਲਰਾਈ ਦੇ ਪਾਹ ਜਾ ਰਿਹਾ॥

ਅਤੇ ਅਬਿਰਹਾਮ ਦੇ ਪੁੱਤ ਇਸਮਾਈਲ ਦੀ, ਜਿਹ ਨੂੰ ੧੨
ਸਾਇਰਾਹ ਦੀ ਗੋਲੀ ਮਿਸਰੀ ਹਾਜਿਰਾਹ ਨੈ ਅਬਿਰਹਾਮ
ਥੀਂ ਜਣਿਆ ਸਾ, ਇਹ ਕੁਲਪੱਤ੍ਰੀ ਹੈ। ਅਤੇ ਇਸਮਾ- ੧੩
ਈਲ ਦੇ ਪੁੱਤਾਂ ਦੇ ਨਾਉਂ ਅਤੇ ਘਰਾਣੇ ਏਹ ਹਨ; ਇਸਮਾ-
ਈਲ ਦਾ ਪਲੋਠੀ ਦਾ ਪੁੱਤ ਨਬੀਤ, ਅਤੇ ਕੀਦਾਰ, ਅਤੇ
ਅਦਬਿਏਲ, ਅਤੇ ਮਿਬਸਾਮ; ਅਤੇ ਮਿਸਮਾ, ਅਤੇ ੧੪

੧੫ ਦੂਮਾ, ਅਤੇ ਮੱਸਾ; ਅਤੇ ਹਦਰ, ਅਰ ਤੀਮਾ, ਅਰ ਇਤੂਰ,
੧੬ ਅਤੇ ਨਫੀਸ ਅਤੇ ਕਿਦਮਾ। ਏਹ ਇਸਮਾਈਲ ਦੇ ਪੁੱਤ੍ਰ
ਹਨ, ਅਤੇ ਤਿਨਾਂ ਦੇ ਨਾਉਂ ਆਪਣੇ ਆਪਣੇ ਪਿੰਡਾਂ ਅਤੇ
ਆਪੋ ਆਪਣੀਆਂ ਗੜ੍ਹੀਆਂ ਅਨੁਸਾਰ ਏਹ ਹਨ, ਸੋ
ਆਪੋ ਆਪਣੀ ਕੋਮ ਅਨੁਸਾਰ ਬਾਰਾਂ ਸਰਦਾਰ ਹਨ।
੧੭ ਅਤੇ ਇਸਮਾਈਲ ਦੀ ਉਮਰ ਦੇ ਦਿਨ ਇਕ ਸੋ ਸੈਂਤੀਹਾਂ
ਵਰਿਹਾਂ ਹੈਸਨ; ਜਾਂ ਉਹ ਮਰ ਗਿਆ, ਅਤੇ ਆਪਣੇ
੧੮ ਲੋਕਾਂ ਵਿਚ ਜਾ ਮਿਲਿਆ। ਅਤੇ ਓਹ ਹਬੀਲਾ ਤੇ
ਸੂਰ ਤੀਕੁਰ, ਜੋ ਮਿਸਰ ਦੀ ਵਲ ਅਸੂਰ ਦੇ ਰਸਤੇ ਵਿਚ
ਹੈ, ਬਸਦੇ ਸਨ; ਅਤੇ ਉਹ ਆਪਣੇ ਸਰਬੱਤ ਭਰਾਵਾਂ ਦੇ
ਅਗੇ ਮੋਇਆ॥

੧੯ ਅਤੇ ਅਬਿਰਹਾਮ ਦੇ ਪੁੱਤ ਇਸਹਾਕ ਦੀ ਕੁਲਪੱਤ੍ਰੀ ਇਹ
੨੦ ਹੈ। ਅਬਿਰਹਾਮ ਤੇ ਇਸਹਾਕ ਪੈਦਾ ਹੋਇਆ। ਅਤੇ
ਇਸਹਾਕ ਨੈ ਚਾਹਲੀਆਂ ਬਰਸਾਂ ਦੀ ਉਮਰ ਵਿਚ ਰਿਬਕਾ
ਨਾਲ਼ ਵਿਆਹ ਕਰਾਇਆ। ਉਹ ਪੱਦਾਨ-ਅਰਾਮ ਦੇ
ਵਸਕੀਲ, ਬੈਤੂਏਲ ਅਰਾਮੀ ਦੀ ਧੀ, ਅਤੇ ਲਾਬਾਨ
੨੧ ਅਰਾਮੀ ਦੀ ਭੈਣ ਸੀ। ਅਤੇ ਇਸਹਾਕ ਨੈ ਆਪਣੀ
ਤ੍ਰੀਮਤ ਦੇ ਵਾਸਤੇ ਪ੍ਰਭੁ ਅਗੇ ਬੇਨਤੀ ਕੀਤੀ; ਇਸ ਕਰਕੇ
ਜੋ ਉਹ ਸੰਢ ਹੈਸੀ; ਅਤੇ ਪ੍ਰਭੁ ਨੈ ਤਿਸ ਦੀ ਬੇਨਤੀ ਮੱਨ
ਲਈ, ਅਤੇ ਉਹ ਦੀ ਬਹੁਟੀ ਰਿਬਕਾ ਅਧਾਨ ਨਾਲ਼ ਹੋਈ।
੨੨ ਅਤੇ ਉਹ ਦੇ ਢਿੱਡ ਵਿਚ ਨੀਂਗਰ ਆਪਸ ਵਿਚ ਘੁਲ਼ਦੇ
ਸਨ; ਤਾਂ ਓਨ ਕਿਹਾ, ਜੇ ਐਉਂ ਹੈ, ਤਾਂ ਮੈਂ ਅਜਿਹੀ ਕਿੰਉ
੨੩ ਹਾਂ? ਅਤੇ ਉਹ ਪ੍ਰਭੁ ਦੇ ਪਾਹ ਪੁੱਛਣ ਗਈ। ਪ੍ਰਭੁ ਨੈ
ਉਹ ਨੂੰ ਕਿਹਾ, ਤੇਰੇ ਪੇਟ ਵਿਚ ਦੋ ਕੋਮਾਂ ਹਨ, ਅਤੇ ਤੇਰੇ
ਗਰਭ ਥੀਂ ਦੋ ਭਾਂਤ ਦੇ ਲੋਕ ਨਿੱਕਲ਼ਨਗੇ, ਅਤੇ ਇਕ ਦੂਜੇ

ਉੱਤੇ ਜੋਰਾਵਰ ਹੋਊ, ਅਤੇ ਵਡਾ ਛੋਟੇ ਦੀ ਟਹਿਲ ਕਰੇਗਾ।
ਉਪਰੰਦ ਜਾਂ ਉਹ ਦੇ ਜਨਨੇ ਦੇ ਦਿਨ ਪੂਰੇ ਹੋਏ, ਤਾਂ ੨੪
ਦੇਖ, ਜੋ ਉਹ ਦੇ ਗਰਭ ਵਿਚ ਜੌੜੇ ਹਨ। ਅਤੇ ਜੇਠਾ ੨੫
ਲਾਲ ਰੰਗ ਜਤਾਲੇ ਕੱਪੜੇ ਵਰਗਾ ਹੋ ਨਿੱਕਲਿਆ, ਅਤੇ
ਉਨ੍ਹੀਂ ਤਿਸ ਦਾ ਨਾਉਂ ਏਸੋ ਧਰਿਆ। ਤਿਸ ਪਿਛੇ ਉਹ ੨੬
ਦਾ ਭਰਾਉ ਨਿੱਕਲਿਆ, ਅਤੇ ਉਹ ਦੇ ਹੱਥ ਨੈ ਏਸੋ ਦੀ
ਅੱਡੀ ਪਕੜੀ ਹੋਈ ਸੀ; ਇਸ ਕਰਕੇ ਉਹ ਦਾ ਨਾਉਂ ਜਾ-
ਕੂਬ ਧਰਿਆ ਗਿਆ। ਜਦ ਓਹ ਜੰਮੇ, ਤਦ ਇਸਹਾਕ
ਸੱਠਾਂ ਵਰਿਹਾਂ ਦਾ ਸਾ। ਉਪਰੰਦ ਓਹ ਬਾਲਕ ਵਡੇ ਹੋ- ੨੭
ਏ; ਏਸੋ ਸਕਾਰ ਵਿਚ ਅਤ ਸਿਆਣਾ ਅਤੇ ਬਲਬਾਸੀ
ਹੈਸੀ, ਅਤੇ ਜਾਕੂਬ ਭਲਾਮਾਣਸ ਤੰਬੂ ਵਿਚ ਰਹਿਣਵਾ-
ਲਾ ਸਾ। ਅਤੇ ਇਸਹਾਕ ਏਸੋ ਨੂੰ ਪਿਆਰ ਕਰਦਾ ਸਾ; ੨੮
ਕਿੰਉਕਿ ਉਹ ਤਿਸ ਦੇ ਸਕਾਰ ਦਾ ਮਾਸ ਖਾਇਆ ਕਰਦਾ
ਸੀ; ਪਰ ਰਿਬਕਾ ਦਾ ਸੰਨੇਹ ਜਾਕੂਬ ਨਾਲ ਸਾ। ਉਪ- ੨੯
ਰੰਦ ਜਾਕੂਬ ਨੈ ਲਾਉਲ ਰਿੰਨਿਆ, ਅਤੇ ਏਸੋ ਥੱਕਾ ਮਾਂ-
ਦਾ ਬਾਹਰੋਂ ਆਇਆ। ਤਦ ਏਸੋ ਨੈ ਜਾਕੂਬ ਥੀਂ ੩੦
ਮਿੰਨਤ ਕਰਕੇ ਕਿਹਾ, ਇਸ ਲਾਲ ਲਾਉਲ ਵਿਚੋਂ ਮੈ ਨੂੰ
ਖਲਾਉ, ਕਿੰਉਕਿ ਮੈਂ ਖਰਾ ਹੀ ਬਲਹੀਣ ਹੋ ਗਿਆ ਹਾਂ।
ਇਸੇ ਲਈ ਉਹ ਦਾ ਨਾਉਂ ਏਦੋਮ ਪੈ ਗਿਆ। ਅਤੇ ਜਾ- ੩੧
ਕੂਬ ਨੈ ਕਿਹਾ, ਜੋ ਅੱਜ ਆਪਣੇ ਜੇਠੇ ਹੋਣ ਦਾ ਹੱਕ ਮੇਰੇ
ਹੱਥ ਵੇਚ। ਅਤੇ ਏਸੋ ਨੈ ਕਿਹਾ, ਦੇਖ, ਮੈਂ ਤਾ ਮਰਨ ਦੇ ੩੨
ਕੰਢੇ ਪਹੁੰਚ ਰਿਹਾ ਹਾਂ, ਜੇਠਾ ਹੋਣਾ ਮੇਰੇ ਕਿਤ ਕੰਮ ਆਵੇ-
ਗਾ? ਫੇਰ ਜਾਕੂਬ ਨੈ ਕਿਹਾ, ਅੱਜ ਮੇਰੇ ਪਾਹ ਸੁਗੰਦ ਖਾਹ। ੩੩
ਓਨ ਉਸ ਪਾਹ ਸੁਗੰਦ ਖਾਹਦੀ; ਅਤੇ ਆਪਣੇ ਜੇਠੇ ਹੋਣ
ਦਾ ਹੱਕ ਜਾਕੂਬ ਦੇ ਹੱਥ ਵੇਚ ਸਿੱਟਿਆ। ਤਦ ਜਾਕੂਬ ੩੪

ਨੇ ਏਸੌ ਨੂੰ ਰੋਟੀ ਅਤੇ ਮਸਰਾਂ ਦੀ ਦਾਲ ਦਾ ਲਾਉਣ
ਦਿੱਤਾ। ਅਤੇ ਉਨ ਖਾਹਦਾ ਪੀਤਾ, ਅਤੇ ਉੱਠਕੇ ਆਪ-
ਣੇ ਰਾਹ ਪਿਆ। ਇਸ ਤਰਾਂ ਏਸੌ ਨੇ ਆਪਣੇ ਜੇਠੇ
ਹੋਣ ਦੇ ਹੱਕ ਨੂੰ ਤੁੱਛ ਜਾਣਾ॥

[੨੬] ਉਪਰੰਦ ਉਸ ਦੇਸ ਵਿਚ ਪਹਿਲੇ ਮੰਦਵਾੜੇ ਤੇ ਬਿਨਾ,
ਜੋ ਅਬਿਰਹਾਮ ਦੇ ਵੇਲੇ ਪਿਆ ਸਾ, ਫੇਰ ਕਾਲ ਪਿਆ;
ਤਦ ਇਸਹਾਕ ਅਬਿਮਲਿਕ ਦੇ ਪਾਹ, ਜੋ ਫਿਲਿਸਤੀਆਂ
੨ ਦਾ ਪਾਤਸਾਹ ਸਾ, ਜਰਾਰ ਨੂੰ ਗਿਆ। ਅਤੇ ਪ੍ਰਭੁ ਨੇ
ਉਸ ਉੱਤੇ ਪਰਗਟ ਹੋਕੇ ਕਿਹਾ, ਜੋ ਮਿਸਰ ਨੂੰ ਨਾ ਜਾਈਂ,
੩ ਬਲਕ ਜਿਥੇ ਮੈਂ ਤੈ ਨੂੰ ਕਹਾਂ, ਉਸ ਦੇਸ ਵਿਚ ਰਹੁ। ਤੂੰ
ਇਸ ਦੇਸ ਵਿਚ ਰਹੁ, ਅਤੇ ਮੈਂ ਤੇਰੇ ਨਾਲ ਰਹਾਂਗਾ, ਅਤੇ
ਤੈ ਨੂੰ ਵਰ ਦਿਆਂਗਾ; ਕਿ ਮੈਂ ਤੈ ਨੂੰ, ਅਤੇ ਤੇਰੀ ਉਲਾਦ
ਨੂੰ, ਏਹ ਸਾਰੇ ਦੇਸ ਦਿਆਂਗਾ, ਅਤੇ ਮੈਂ ਉਸ ਸੁਗੰਦ ਨੂੰ, ਜੋ
ਤੇਰੇ ਪਿਉ ਅਬਿਰਹਾਮ ਦੇ ਸੰਗ ਕੀਤੀ ਸੀ, ਪੂਰੀ ਕਰਾਂਗਾ।
੪ ਅਤੇ ਮੈਂ ਤੇਰੀ ਉਲਾਦ ਨੂੰ ਅੰਬਰ ਦੇ ਤਾਰਿਆਂ ਵਰਗੀ
ਬਹੁਤ ਵਧਾਵਾਂਗਾ, ਅਤੇ ਏਹ ਸਾਰੇ ਦੇਸ ਤੇਰੀ ਉਲਾਦ ਨੂੰ
ਦਿਆਂਗਾ, ਅਤੇ ਧਰਤੀ ਦੀਆਂ ਸਰਬੱਤ ਕੌਮਾਂ ਤੇਰੀ ਉ-
੫ ਲਾਦ ਥੀਂ ਵਰ ਪਾਉਣਗੀਆਂ; ਇਸ ਲਈ ਜੋ ਅਬਿਰ-
ਹਾਮ ਨੇ ਮੇਰਾ ਬਚਨ ਸੁਣਿਆ, ਅਤੇ ਮੇਰੀਆਂ ਰੀਤਾਂ,
ਮੇਰੇ ਹੁਕਮਾਂ, ਮੇਰੇ ਹੱਕਾਂ, ਅਤੇ ਮੇਰੀ ਵਿਵਸਥਾ ਦੀ ਪਾਲਣਾ
੬ ਕੀਤੀ। ਉਪਰੰਦ ਇਸਹਾਕ ਜਰਾਰ ਦੇਸ ਵਿਚ ਰਿਹਾ॥

੭ ਅਤੇ ਉਥੇ ਦੇ ਵਸਕੀਣਾਂ ਨੇ ਤਿਸ ਦੀ ਤੀਮੀ ਦੀ ਬਾਬਤ
ਪੁਛਿਆ; ਉਹ ਬੋਲਿਆ, ਜੋ ਇਹ ਮੇਰੀ ਭੈਣ ਹੈ; ਕਿੰਉ-
ਕਿ ਉਹ ਉਸ ਨੂੰ ਆਪਣੀ ਤੀਵੀਂ ਆਖਣ ਤੇ ਡਰਿਆ;
ਅਜਿਹਾ ਨਾ ਹੋਵੇ, ਜੋ ਉਥੇ ਦੇ ਲੋਕ ਰਿਬਕਾ ਲਈ ਉਹ ਨੂੰ

ਜਾਨੋਂ ਮਾਰ ਸਿੱਟਲ; ਇਸ ਕਰਕੇ ਜੋ ਉਹ ਦੇਖਲ ਵਿਚ
ਅਨੂਪ ਹੈਸੀ। ਅਤੇ ਐਉਂ ਹੋਇਆ, ਕਿ ਉਹ ਨੂੰ ਉਥੇ ੮
ਰਹਿੰਦੇ ਨੂੰ ਚਿਰ ਹੋ ਗਿਆ, ਅਤੇ ਫਿਲਿਸਤੀਆਂ ਦੇ ਰਾਜੇ
ਅਬਿਮਲਿਕ ਨੈ ਝਰੋਖੇ ਵਿਚਦੋਂ ਡਿੱਠਾ, ਜੋ ਇਸਹਾਕ
ਆਪਲੀ ਤੀਮੀਂ ਰਿਬਕਾ ਦੇ ਨਾਲ਼ ਕਲੋਲ ਕਰ ਰਿਹਾ ਹੈ।
ਤਦ ਅਬਿਮਲਿਕ ਨੈ ਇਸਹਾਕ ਨੂੰ ਬੁਲਾਕੇ ਆਖਿਆ, ੯
ਦੇਖ, ਉਹ ਸੱਚਮੁਚ ਤੇਰੀ ਇਸਤ੍ਰੀ ਹੈ; ਫੇਰ ਤੈਂ ਕਿੱਕੁਰ ਕਿ-
ਹਾ, ਜੋ ਮੇਰੀ ਭੈਲ ਹੈ? ਇਸਹਾਕ ਨੈ ਉਹ ਨੂੰ ਆਖਿਆ,
ਮੈਂ ਇਸ ਲਈ ਕਿਹਾ, ਅਜਿਹਾ ਨਾ ਹੋਵੇ, ਜੋ ਮੈਂ ਉਹ ਦੇ
ਕਾਰਨ ਮਾਰਿਆ ਜਾਵਾਂ। ਅਬਿਮਲਿਕ ਬੋਲਿਆ, ਇਹ ੧੦
ਕੀ ਹੈ, ਜੋ ਤੈਂ ਸਾਡੇ ਨਾਲ਼ ਕੀਤਾ? ਨੇੜੇ ਸਾ, ਜੋ ਕੋਈ
ਨ ਕੋਈ, ਲੋਕਾਂ ਵਿਚੋਂ, ਤੇਰੀ ਤੀਮੀਂ ਦੇ ਸੰਗ ਸੌਂਦਾ, ਅਤੇ ਤੂੰ
ਸਾਡੇ ਉੱਪੁਰ ਪਾਪ ਚਾੜ੍ਹਦਾ। ਤਦ ਅਬਿਮਲਿਕ ਨੈ ੧੧
ਆਪਲੇ ਸਭ ਲੋਕਾਂ ਨੂੰ ਇਹ ਹੁਕਮ ਦਿੱਤਾ, ਕਿ ਜੋ ਕੋਈ
ਇਸ ਮਨੁੱਖ ਨੂੰ, ਅਕੇ ਇਸ ਦੀ ਤ੍ਰੀਮਤ ਨੂੰ ਹੱਥ ਲਾਵੇਗਾ,
ਸੋ ਠੀਕ ਮਾਰਿਆ ਜਾਵੇਗਾ॥

ਉਪਰੰਦ ਇਸਹਾਕ ਨੈ ਉਸ ਧਰਤੀ ਵਿਚ ਖੇਤੀ ਬੀਜੀ, ੧੨
ਅਤੇ ਉਤੀ ਸਾਲ ਸੌ ਗੁਲਾ ਪਰਾਪਤ ਕੀਤਾ, ਅਤੇ ਪ੍ਰਭੂ ਨੈ
ਤਿਸ ਨੂੰ ਵਰ ਦਿੱਤਾ। ਅਤੇ ਉਹ ਮਨੁਖ ਵਧ ਗਿਆ, ਅਤੇ ੧੩
ਇਥੇ ਤੀਕੁ ਉਹ ਦਾ ਵਾਧਾ ਹੁੰਦਾ ਚਲਾ ਆਇਆ, ਜੋ
ਬਹੁਤ ਹੀ ਵਡਾ ਆਦਮੀ ਹੋ ਗਿਆ। ਉਹ ਭੇਡਾਂ ਬੱਕ- ੧੪
ਰੀਆਂ, ਅਤੇ ਗਾਈਆਂ ਬਲਦਾਂ, ਅਤੇ ਬਹੁਤਸਾਰਿਆਂ
ਚਾਕਰਾਂ ਦਾ ਮਾਲਕ ਹੋਇਆ, ਅਤੇ ਸਾਰੇ ਫਿਲਿਸਤੀਆਂ
ਤਿਸ ਨੂੰ ਦੇਖਕੇ ਜਲੇ। ਅਤੇ ਫਿਲਿਸਤੀਆਂ ਨੈ ਸਾਰੇ ੧੫
ਖੂਹੇ, ਜੋ ਉਹ ਦੇ ਪਿਉ ਦਿਆਂ ਚਾਕਰਾਂ ਨੈ, ਤਿਸ ਦੇ ਪਿਉ

ਅਬਿਰਹਾਮ ਦੇ ਸਮੇ ਵਿਚ ਪੱਟੇ ਸਨ, ਮੁੰਦ ਦਿੱਤੇ, ਅਤੇ
੧੬ ਉਨ੍ਹਾਂ ਨੂੰ ਮਿੱਟੀ ਨਾਲ ਪੂਰ ਦਿੱਤਾ। ਅਤੇ ਅਬਿਮਲਿਕ
ਨੈ ਇਸਹਾਕ ਥੀਂ ਕਿਹਾ, ਜੋ ਸਾਡੇ ਪਾਸੋਂ ਚਲਾ ਜਾਹ; ਕਿੰ-
੧੭ ਉਕਿ ਤੂੰ ਸਾ ਥੋਂ ਵਡਾ ਜੋਰਾਵਰ ਹੋ ਗਿਆ ਹੈਂ। ਤਦ
ਇਸਹਾਕ ਨੈ ਉੱਥੋਂ ਕੂਚ ਕੀਤਾ, ਅਤੇ ਆਪਣਾ ਤੰਬੂ ਜ-
ਗਾਰ ਦੇ ਤੱਲੇ ਵਿਚ ਗੱਡਕੇ ਉਥੇ ਰਿਹਾ॥
੧੮ ਅਤੇ ਇਸਹਾਕ ਨੈ ਉਨ੍ਹਾਂ ਪਾਣੀ ਦੇ ਖੂਹਾਂ ਨੂੰ, ਜੋ ਉਨ੍ਹੀਂ
ਤਿਸ ਦੇ ਪਿਤਾ ਅਬਿਰਹਾਮ ਦੇ ਸਮੇ ਵਿਚ ਪੱਟੇ ਸਨ, ਫੇਰ
ਪਟਿਆ; ਕਿੰਉਕਿ ਫਿਲਿਸਤੀਆਂ ਨੈ ਅਬਿਰਹਾਮ ਦੇ
ਮਰਨ ਤੇ ਪਿਛੇ, ਉਨ੍ਹਾਂ ਤਾਈਂ ਮੁੰਦ ਦਿੱਤਾ ਹੈਸੀ; ਅਤੇ ਇਸ-
ਹਾਕ ਨੈ ਤਿਨ੍ਹਾਂ ਖੂਹਾਂ ਦੇ ਓਹੋ ਨਾਉਂ ਧਰੇ, ਜੋ ਉਹ ਦੇ ਪਿਉ
੧੯ ਨੈ ਧਰੇ ਸਨ। ਅਤੇ ਇਸਹਾਕ ਦੇ ਚਾਕਰਾਂ ਨੈ ਉਸ ਤੱਲੇ
ਵਿਚ ਇਕ ਖੂਹਾ ਪੱਟਿਆ, ਅਤੇ ਉਥੇ ਫੁਟਦੀਆਂ ਸੋਰਾਂ ਦਾ
੨੦ ਖੂਹ ਲੱਭਿਆ। ਅਤੇ ਜਗਾਰ ਦੇ ਚਰਵਾਹਿਆਂ ਨੈ ਇਸ-
ਹਾਕ ਦੇ ਚਰਵਾਹਿਆਂ ਨਾਲ, ਇਹ ਕਹਿਕੇ, ਝਗੜਾ ਚੱਕਿ-
ਆ, ਜੋ ਇਹ ਜਲ ਸਾਡਾ ਹੈ। ਅਤੇ ਓਨ ਉਸ ਖੂਹ ਦਾ
ਨਾਉਂ ਇਸਕ ਧਰਿਆ; ਇਸ ਕਰਕੇ ਜੋ ਉਨ੍ਹੀਂ ਤਿਸ ਦੇ ਸੰਗ
੨੧ ਝਗੜਾ ਬੰਨਿਆ ਸਾ। ਅਤੇ ਉਨ੍ਹੀਂ ਦੂਜਾ ਖੂਹ ਪੱਟਿਆ,
ਅਤੇ ਓਹ ਉਹ ਦੇ ਲਈ ਬੀ ਝਗੜੇ, ਤਾਂ ਉਸ ਨੈ ਤਿਸ ਦਾ
੨੨ ਸਿਤਨਾਹ ਨਾਉਂ ਧਰਿਆ। ਤਦ ਉਹ ਉਥੋਂ ਅਗੇ ਨੂੰ ਵਧਿ-
ਆ, ਅਤੇ ਦੂਜਾ ਖੂਹ ਪੱਟਿਆ, ਜਿਸ ਦੇ ਵਾਸਤੇ ਉਨ੍ਹੀਂ
ਝਗੜਾ ਨਾ ਕੀਤਾ, ਅਤੇ ਓਨ ਤਿਸ ਦਾ ਨਾਉਂ ਰਹਾਬਾਤ
ਧਰਿਆ, ਅਤੇ ਕਿਹਾ, ਜੋ ਹੁਣ ਪ੍ਰਭੁ ਨੈ ਸਾਡੇ ਲਈ ਥਾਉਂ
੨੩ ਦਿੱਤਾ ਹੈ, ਅਸੀਂ ਇਸ ਧਰਤੀ ਵਿਚ ਫੈਲਾਂਗੇ। ਉਪਰੰਦ
੨੪ ਉਹ ਤਿਥੋਂ ਬੇਰਸਬਾ ਨੂੰ ਗਿਆ। ਅਤੇ ਪ੍ਰਭੁ ਨੈ ਤਿਸੀ ਰਾਤ

ਉਸ ਉੱਤੇ ਪਰਗਟ ਹੋਕੇ ਕਿਹਾ, ਜੋ ਮੈਂ ਤੇਰੇ ਪਿਉ ਅਬਿਰ-
ਹਾਮ ਦਾ ਪਰਮੇਸੁਰ ਹਾਂ; ਭਉ ਨਾ ਕਰ, ਮੈਂ ਤੇਰੇ ਸੰਗ ਹਾਂ,
ਅਤੇ ਤੈ ਨੂੰ ਵਰ ਦਿਆਂਗਾ, ਅਤੇ ਆਪਣੇ ਦਾਸ ਅਬਿਰ-
ਹਾਮ ਦੀ ਲਈ ਤੇਰੀ ਅੰਸ ਨੂੰ ਵਧਾਵਾਂਗਾ। ਅਤੇ ਓਨ ੨੫
ਉਥੇ ਇਕ ਜਗਵੇਦੀ ਬਣਾਕੇ, ਪ੍ਰਭੂ ਦਾ ਨਾਉਂ ਲੀਤਾ, ਅਤੇ
ਆਪਣਾ ਤੰਬੂ ਉਥੇ ਖੜਾ ਕੀਤਾ; ਅਤੇ ਇਸਹਾਕ ਦੇ ਦਾ-
ਸਾਂ ਨੇ ਉਸ ਜਾਗਾ ਇਕ ਖੂਹ ਪੱਟਿਆ॥

ਉਪਰੰਦ ਜਰਾਰ ਤੇ ਅਬਿਮਲਿਕ ਅਤੇ ਤਿਸ ਦਾ ਮਿੱਤ੍ਰ ੨੬
ਅਖਾਜਤ, ਅਤੇ ਤਿਸ ਦੀ ਫੌਜ ਦਾ ਸਰਦਾਰ ਫਿਕੋਲ,
ਉਸ ਦੇ ਪਾਸ ਗਿਆ। ਤਦ ਇਸਹਾਕ ਨੇ ਉਨਾਂ ਨੂੰ ਕਿ- ੨੭
ਹਾ, ਕਿ ਜਾਂ ਤੁਸੀਂ ਮੇਰੇ ਸੰਗ ਵੈਰ ਰਖਦੇ ਹੋ, ਅਤੇ ਮੈ ਨੂੰ
ਆਪਣੇ ਕੋਲੋਂ ਕੱਢ ਦਿੱਤਾ ਹੈ, ਤਾਂ ਹੁਣ ਮੇਰੇ ਪਾਹ ਕਾਸ
ਲਈ ਆਏ ਹੋ? ਓਹ ਬੋਲੇ, ਅਸੀਂ ਠੀਕ ਡਿੱਠਾ, ਜੋ ਪ੍ਰਭੂ ੨੮
ਤੇਰੇ ਸੰਗ ਹੈ; ਸੋ ਅਸੀਂ ਕਿਹਾ, ਜੋ ਅਸੀਂ ਅਤੇ ਤੂੰ ਆਪਸ
ਵਿਚ ਸੁਗੰਦ ਕਰਿਏ, ਅਤੇ ਤੇਰੇ ਸੰਗ ਨੇਮ ਬੰਨਿਏ; ਕਿ ੨੯
ਜਿਹਾ ਅਸੀਂ ਤੈ ਨੂੰ ਨਹੀਂ ਛੁਹਿਆ, ਅਤੇ ਭਲਿਆਈ
ਬਿਨਾ ਕੁਛ ਤੇਰੇ ਨਾਲ ਨਹੀਂ ਕਰਿਆ, ਅਤੇ ਤੈ ਨੂੰ ਖੈਰਸੱਲਾ
ਨਾਲ ਬਿਦਾ ਕੀਤਾ, ਤਿਵੇਂ ਤੂੰ ਭੀ ਸਾਡੇ ਨਾਲ ਬੁਰਿਆ-
ਈ ਨਾ ਕਰੇਂ। ਤੂੰ ਹੁਣ ਪ੍ਰਭੂ ਦਾ ਵਰੋਸਾਇਆ ਹੋਇਆ
ਹੈਂ। ਤਦ ਓਨ ਤਿਨਾਂ ਦੇ ਲਈ ਰਸੋਈ ਕਰਾਈ, ਅਤੇ ੩੦
ਤਿਨੀਂ ਖਾਹਦੀ ਪੀਤੀ। ਅਤੇ ਓਹ ਝਲਾਂਘ ਨੂੰ ਸਵੇਰੇ ੩੧
ਉੱਠਕੇ ਆਪਸ ਵਿਚ ਕਸਮੋਕਸਮੀ ਹੋਏ; ਅਤੇ ਇਸਹਾਕ
ਨੇ ਤਿਨਾਂ ਨੂੰ ਬਿਦਿਆ ਕੀਤਾ, ਅਤੇ ਉਹ ਦੇ ਪਾਹੋਂ ਖੈਰ-
ਸੱਲਾ ਨਾਲ ਚਲੇ ਗਏ। ਅਤੇ ਉਸ ਦਿਹਾੜੇ ਐਉਂ ਹੋਇ- ੩੨
ਆ, ਜੋ ਇਸਹਾਕ ਦੇ ਦਾਸ ਆਏ, ਅਤੇ ਖੂਹੇ ਦੀ ਬਾ-

ਥਤ, ਜੋ ਉਨ੍ਹੀਂ ਪੱਟਿਆ ਸੀ, ਉਸ ਨੂੰ ਖਬਰ ਦਿੱਤੀ, ਅਤੇ
੩੩ ਕਿਹਾ, ਅਸੀਂ ਜਲ ਲੱਭਾ। ਸੋ ਓਨ ਤਿਸ ਦਾ ਨਾਉਂ ਸਬਾ
ਧਰਿਆ; ਇਸੀ ਕਰਕੇ ਉਹ ਨਗਰ ਅੱਜ ਤੀਕੁਰ ਬੇਰਸਬਾ
੩੪ ਕਹਾਉਂਦਾ ਹੈ। ਅਤੇ ਏਸੌ ਜਾਂ ਚਾਹਲੀਆਂ ਵਰਿਹਾਂ ਦਾ
ਹੋਇਆ, ਤਾਂ ਓਨ ਬੇਰੀ ਹਿੱਤੀ ਦੀ ਧੀ ਜਿਹੂਦੀਅਤ, ਅਤੇ
ਅਲੂਨ ਹਿਤੀ ਦੀ ਧੀ ਬਸਾਮਾ ਨਾਲ਼ ਵਿਆਹ ਕੀਤਾ।
੩੫ ਸੋ ਓਹ ਇਸਹਾਕ ਅਤੇ ਰਿਬਕਾ ਦੇ ਮਨ ਵਿਚ ਦੁਖਦਾ-
ਇਕ ਸਨ॥

[੨੭] ਉਪਰੰਦ ਐਉਂ ਹੋਇਆ, ਕਿ ਜਾਂ ਇਸਹਾਕ ਬੁੱਢਾ ਹੋਇ-
ਆ, ਅਤੇ ਤਿਸ ਦੇ ਨੇਤ੍ਰ ਧੁੰਦਲੇ ਹੋ ਗਏ, ਜੋ ਵੇਖ ਨਾ ਸਕ-
ਦਾ ਸਾ, ਤਾਂ ਓਨ ਆਪਣੇ ਵਡੇ ਪੁੱਤ੍ਰ ਏਸੌ ਨੂੰ ਸੱਦਿਆ,
ਅਤੇ ਕਿਹਾ, ਹੇ ਮੇਰੇ ਪੁੱਤ੍ਰ! ਉਹ ਬੋਲਿਆ, ਮੈਂ ਹਾਜਰ
੨ ਹਾਂ। ਤਦ ਓਨ ਆਖਿਆ, ਵੇਖ, ਮੈਂ ਬੁੱਢਾ ਹੋ ਗਿਆ ਹਾਂ,
੩ ਅਤੇ ਆਪਣੇ ਮਰਨੇ ਦਾ ਦਿਨ ਨਹੀਂ ਜਾਣਦਾ। ਸੋ ਹੁਣ
ਆਪਣੇ ਹਥਿਆਰ, ਅਰਥਾਤ ਤਰਕਸ਼ ਅਰ ਕਮਾਣ, ਲੈਕੇ
੪ ਰੋਹੀ ਨੂੰ ਜਾਹ, ਅਤੇ ਮੇਰੇ ਵਾਸਤੇ ਸ਼ਕਾਰ ਮਾਰ। ਅਤੇ
ਸੁਆਦਵਾਲਾ ਭੋਜਨ ਮੇਰੀ ਰੁਚਿ ਅਨੁਸਾਰ ਮੇਰੀ ਲਈ
ਪਕਵਾਉ, ਅਤੇ ਮੇਰੇ ਅਗੇ ਲਿਆਉ, ਜੋ ਮੈਂ ਖਾਵਾਂ, ਤਾਂ
ਆਪਣੇ ਮਰਨ ਥੀਂ ਅਗੇ, ਮੇਰਾ ਜੀ ਤੈ ਨੂੰ ਅਸੀਸ ਦੇਵੇ।
੫ ਅਤੇ ਜਾਂ ਇਸਹਾਕ ਆਪਣੇ ਪੁੱਤ੍ਰ ਏਸੌ ਨਾਲ਼ ਗੱਲਾਂ ਕਰ-
ਦਾ ਸਾ, ਤਾਂ ਰਿਬਕਾ ਨੈ ਸੁਣਿਆ; ਤਦ ਏਸੌ ਰੋਹੀ ਨੂੰ
੬ ਸ਼ਕਾਰ ਮਾਰਨ ਅਤੇ ਲਿਆਉਣ ਲਈ ਗਿਆ; ਪਰੰਤੁ
ਰਿਬਕਾ ਨੈ ਆਪਣੇ ਪੁੱਤ੍ਰ ਯਾਕੂਬ ਥੀਂ ਕਿਹਾ, ਵੇਖ, ਮੈਂ
ਤੇਰੇ ਪਿਉ ਨੂੰ ਤੇਰੇ ਭਰਾਉ ਏਸੌ ਨਾਲ਼ ਇਹ ਗੱਲ ਕਰਦੇ
੭ ਸੁਣਿਆ; ਕਿ ਮੇਰੇ ਵਾਸਤੇ ਸ਼ਕਾਰ ਲਿਆਉ, ਅਤੇ ਮੇਰੇ

ਵਾਸਤੇ ਸੁਆਦਵਾਲਾ ਭੋਜਨ ਪਕਵਾਉ, ਜੋ ਮੈਂ ਖਾਵਾਂ,
ਅਤੇ ਆਪਣੇ ਮਰਨ ਤੇ ਅੱਗੇ ਪ੍ਰਭੁ ਦੇ ਸਾਹਮਣੇ ਤੈ ਨੂੰ
ਵਰ ਦਿਆਂ। ਸੋ ਹੁਣ, ਹੇ ਮੇਰੇ ਪੁੱਤ੍ਰ, ਮੇਰੀ ਗੱਲ ਸੁਣ, ੮
ਅਤੇ ਮੇਰੇ ਆਖੇ ਲੱਗ। ਹੁਣ ਅੱਜੜ ਵਿਚ ਜਾਕੇ, ਉੱਥੋਂ ੯
ਬੱਕਰੀ ਦੇ ਦੋ ਮੋਟੇ ਮੇਮਨੇ ਮੇਰੇ ਕੋਲ ਲਿਆਉ, ਅਤੇ ਮੈਂ
ਤੇਰੇ ਬਾਪ ਲਈ ਉਨ੍ਹਾਂ ਦਾ ਮਾਸ ਤਿਸ ਦੀ ਰੁਚਿ ਅਨੁਸਾਰ
ਸੁਆਦਵਾਲਾ ਪਕਾਵਾਂਗੀ। ਅਤੇ ਤੂੰ ਉਹ ਆਪਣੇ ਪਿਉ ੧੦
ਦੇ ਅੱਗੇ ਲੈ ਜਾਈਂ, ਤਾਂ ਉਹ ਖਾਕੇ ਆਪਣੇ ਮਰਨ ਤੇ
ਅੱਗੇ ਤੈ ਨੂੰ ਅਸੀਸ ਦੇਵੇ। ਉਪਰੰਦ ਯਾਕੂਬ ਨੈ ਆਪ- ੧੧
ਣੀ ਮਾਤਾ ਰਿਬਕਾ ਥੀਂ ਕਿਹਾ, ਦੇਖ, ਮੇਰਾ ਭਰਾਉ ਏਸੌ
ਜੱਤਾਲਾ ਮਨੁੱਖ ਹੈ, ਅਤੇ ਮੇਰਾ ਸਰੀਰ ਸਾਫ ਹੈ; ਕੀ ਜਾਣਿ- ੧੨
ਏ ਮੇਰਾ ਪਿਤਾ ਮੈ ਨੂੰ ਟੋਹੇ; ਤਾਂ ਮੈਂ ਉਹ ਦੇ ਨੇੜੇ ਛਲਛੰਦੀ
ਠਹਿਰਾਂ, ਬਲਕ ਅਸੀਸ ਦੇ ਬਦਲੇ ਸਰਾਪਿਆ ਜਾਵਾਂ।
ਉਹ ਦੀ ਮਾਤਾ ਨੈ ਉਹ ਨੂੰ ਕਿਹਾ, ਹੇ ਮੇਰੇ ਪੁੱਤ੍ਰ, ਤੇਰਾ ੧੩
ਸਰਾਪ ਮੇਰੇ ਉੱਤੇ ਹੋਵੇ! ਤੂੰ ਨਿਰਾ ਮੇਰੇ ਕਹੇ ਲੱਗ, ਅਤੇ
ਜਾਕੇ ਮੇਰੇ ਵਾਸਤੇ ਓਹ ਲਿਆਉ। ਤਦ ਉਹ ਗਿਆ, ੧੪
ਅਤੇ ਉਨ੍ਹਾਂ ਤਾਈਂ ਆਪਣੀ ਮਾਊਂ ਦੇ ਕੋਲ ਆਂਦਾ।
ਅਤੇ ਉਹ ਦੀ ਮਾਊਂ ਨੈ ਉਸ ਦੇ ਪਿਉ ਦੀ ਰੁਚਿ ਅਨੁਸਾਰ
ਸੁਆਦਵਾਲਾ ਭੋਜਨ ਰਿੱਧਾ। ਅਤੇ ਰਿਬਕਾ ਨੈ ਆਪ- ੧੫
ਣੇ ਵਡੇ ਪੁੱਤ੍ਰ ਏਸੌ ਦੇ ਚੰਗੇ ਕੱਪੜੇ, ਜੋ ਘਰ ਵਿਚ ਉਹ ਦੇ
ਪਾਹ ਸਨ, ਲੈਕੇ ਆਪਣੇ ਨਿੱਕੜੇ ਪੁੱਤ੍ਰ ਯਾਕੂਬ ਨੂੰ ਭਨਾ-
ਏ; ਅਤੇ ਮੇਮਨਿਆਂ ਦੀ ਖੱਲ, ਉਹ ਦੇ ਹਥਾਂ ਅਤੇ ਉਹ ੧੬
ਦੀ ਧੌਣ ਉੱਤੇ, ਜਿੱਥੇ ਬਾਲ ਨਸੇ, ਲਪੇਟੀ। ਅਤੇ ਆਪਣੇ ੧੭
ਹੱਥ ਦਾ ਰਿੱਧਾ ਹੋਇਆ ਸੁਆਦਵਾਲਾ ਭੋਜਨ ਅਤੇ ਰੋਟੀ
ਆਪਣੇ ਪੁੱਤ ਯਾਕੂਬ ਦੇ ਹੱਥ ਦਿੱਤੀ॥

੧੮ ਤਦ ਓਨ ਆਪਣੇ ਪਿਤਾ ਪਾਹ ਜਾਕੇ ਕਿਹਾ, ਹੇ ਮੇਰੇ ਪਿ-
ਤਾ! ਉਹ ਕੂਇਆ, ਵੇਖ, ਮੈਂ ਇਥੇ ਹਾਂ; ਤੂੰ ਕੌਣ ਹੈਂ, ਮੇਰੇ
੧੯ ਪੁੱਤ੍ਰ? ਜਾਕੂਬ ਆਪਣੇ ਪਿਉ ਥੀਂ ਬੋਲਿਆ, ਕਿ ਮੈਂ ਏਸੌ ਤੇ-
ਰਾ ਪਲੋਠੀ ਦਾ ਪੁਤ੍ਰ ਹਾਂ, ਮੈਂ ਤੇਰੀ ਆਖਤ ਅਨੁਸਾਰ ਕੀਤਾ।
ਹੁਣ ਉੱਠ ਬੈਠ, ਅਤੇ ਮੇਰੇ ਸਕਾਰ ਵਿੱਚੋਂ ਕੁਝ ਖਾਹ, ਤਾਂ ਤੇਰਾ
੨੦ ਜੀ ਮੈ ਨੂੰ ਅਸੀਸ ਦੇਵੇ। ਤਦ ਇਸਹਾਕ ਨੈ ਆਪਣੇ ਪੁਤ੍ਰ
ਨੂੰ ਕਿਹਾ, ਜੋ ਇਹ ਕਿੱਕੁਰ ਹੈ, ਮੇਰੇ ਪੁਤ੍ਰ, ਜੋ ਤੈ ਨੂੰ ਐਸੀ
ਛੇਤੀ ਲੱਭ ਪਿਆ? ਉਹ ਬੋਲਿਆ, ਇਸ ਲਈ ਜੋ ਪ੍ਰਭੁ
੨੧ ਤੇਰਾ ਪਰਮੇਸੁਰ ਮੇਰੇ ਅੱਗੇ ਲਿਆਇਆ। ਤਦ ਇਸ-
ਹਾਕ ਨੈ ਜਾਕੂਬ ਥੀਂ ਕਿਹਾ, ਹੇ ਮੇਰੇ ਪੁਤ੍ਰ, ਨੇੜੇ ਆਉ, ਤਾਂ
ਮੈਂ ਤੈ ਨੂੰ ਟੋਹਾਂ, ਕਿ ਤੂੰ ਮੇਰਾ ਉਹੋ ਪੁਤ੍ਰ ਏਸੌ ਹੈਂ, ਕੇ ਨਹੀਂ।
੨੨ ਜਾਕੂਬ ਆਪਣੇ ਪਿਤਾ ਇਸਹਾਕ ਦੇ ਪਾਹ ਗਿਆ, ਅਤੇ
ਓਨ ਉਸ ਨੂੰ ਟੋਹਕੇ ਕਿਹਾ, ਜੋ ਬੋਲ ਤਾ ਜਾਕੂਬ ਦਾ ਹੈ,
੨੩ ਪਰ ਹੱਥ ਏਸੌ ਦੇ ਹਨ। ਅਤੇ ਓਨ ਉਸ ਨੂੰ ਨਾ ਪਛਾਤਾ,
ਇਸ ਲਈ ਜੋ ਉਹ ਦੇ ਹੱਥਾਂ ਉੱਤੇ ਉਸ ਦੇ ਭਰਾਉ ਏਸੌ ਦੇ
ਹੱਥਾਂ ਦੀ ਨਿਆਈਂ ਜੱਤ ਹੈਸੀ; ਸੋ ਓਨ ਤਿਸ ਨੂੰ ਅਸੀਸ
੨੪ ਦਿੱਤੀ; ਅਤੇ ਪੁਛਿਆ, ਕੀ ਤੂੰ ਮੇਰਾ ਉਹੋ ਪੁਤ੍ਰ ਏਸੌ ਹੈਂ?
੨੫ ਉਹ ਬੋਲਿਆ, ਜੋ ਮੈਂ ਉਹੋ ਹਾਂ। ਤਦ ਓਨ ਕਿਹਾ, ਜੋ ਤੂੰ
ਮੇਰੇ ਪਾਹ ਲਿਆਉ, ਜੋ ਮੈਂ ਆਪਣੇ ਪੁਤ੍ਰ ਦੇ ਸਕਾਰ ਥੀਂ
ਕੁਛ ਖਾਵਾਂ, ਤਾਂ ਮੇਰਾ ਮਨ ਤੈ ਨੂੰ ਅਸੀਸ ਦੇਵੇ। ਸੋ ਉਹ
ਉਸ ਪਾਸ ਲਿਆਇਆ, ਅਤੇ ਓਨ ਖਾਹਦਾ; ਅਤੇ ਉਹ
ਉਹ ਦੀ ਲਈ ਦਾਖ ਦਾ ਰਸ ਲਿਆਇਆ, ਅਤੇ ਓਨ
੨੬ ਪੀਤਾ। ਫੇਰ ਤਿਸ ਦੇ ਪਿਤਾ ਇਸਹਾਕ ਨੈ ਉਹ ਨੂੰ ਕਿਹਾ,
੨੭ ਹੇ ਪੁਤ੍ਰ, ਹੁਣ ਨੇੜੇ ਆਉ, ਅਤੇ ਮੈ ਨੂੰ ਚੁੰਮ। ਓਨ ਨੇੜੇ
ਜਾਕੇ ਉਹ ਨੂੰ ਚੁੰਮਿਆ। ਤਦ ਓਨ ਉਹ ਦੇ ਕਪੜਿਆਂ

ਦੀ ਮੁਸਕ ਪਾਈ, ਅਤੇ ਉਹ ਨੂੰ ਅਸੀਸ ਦਿੱਤੀ, ਅਤੇ ਕਿ-
ਹਾ, ਦੇਖ, ਮੇਰੇ ਪੁੱਤ੍ਰ ਦੀ ਮੁਸਕ ਉਸ ਖੇਤ ਦੀ ਮੁਸਕ ਵਰ-
ਗੀ ਹੈ, ਜਿਸ ਵਿਖੇ ਪ੍ਰਭੁ ਨੈ ਵਰ ਦਿੱਤਾ ਹੈ। ਪਰਮੇਸੁਰ ੨੮
ਅਕਾਸ ਦੀ ਓਸ ਥੀਂ, ਅਤੇ ਧਰਤੀ ਦੀ ਚਿਕਲਾਈ ਥੀਂ,
ਅਤੇ ਅਨਾਜ ਅਰ ਦਾਖ ਦੇ ਰਸ ਦੀ ਬੁਤਾਇਤ, ਤੈ ਨੂੰ
ਦੇਵੇ। ਕੋਮਾਂ ਤੇਰੀ ਟਹਿਲ ਕਰਨ, ਅਤੇ ਲੋਕ ਤੁਧ ਅਗੇ ੨੯
ਝੁਕਲ। ਤੂੰ ਆਪਲੇ ਭਾਈਆਂ ਦਾ ਸਰਦਾਰ ਹੋ, ਅਤੇ
ਤੇਰੀ ਮਾਤਾ ਦੇ ਪੁੱਤ੍ਰ ਤੁਧ ਅਗੇ ਝੁਕਲ; ਜੋ ਤੇਰੇ ਤਾਈਂ
ਸਰਾਪੇ, ਉਹ ਆਪ ਸਰਾਪਤ ਹੋਵੇ; ਅਤੇ ਜੋ ਤੁਧ ਨੂੰ
ਅਸੀਸ ਦੇਵੇ, ਸੋ ਅਸੀਸ ਪਰਾਪਤ ਹੋਵੇ॥

ਅਤੇ ਅਜਿਹਾ ਹੋਇਆ, ਕਿ ਜਿਹਾ ਹੀ ਇੰਸਹਾਕ ਜਾ- ੩੦
ਕੂਬ ਨੂੰ ਅਸੀਸ ਦੇ ਹਟਿਆ, ਅਤੇ ਜਾਕੂਬ ਆਪਲੇ ਪਿਤਾ
ਇਸਹਾਕ ਦੇ ਕੋਲੋਂ ਬਾਹਰ ਚਲਾ ਗਿਆ, ਤਿਹਾ ਹੀ ਤਿਸ
ਦਾ ਭਰਾਉ ਏਸੌ ਸਕਾਰੋਂ ਆਲ ਫਿਰਿਆ। ਉਹ ਬੀ ਸੁ- ੩੧
ਆਦਵਾਲਾ ਭੋਜਨ ਪਕਾਕੇ ਆਪਲੇ ਪਿਉ ਕੋਲ ਲਿਆ-
ਇਆ, ਅਤੇ ਆਪਲੇ ਪਿਉ ਥੀਂ ਕਿਹਾ, ਜੋ ਮੇਰਾ ਪਿਤਾ
ਉੱਠੇ, ਅਤੇ ਆਪਲੇ ਪੁੱਤ ਦੇ ਸਕਾਰ ਵਿਚੋਂ ਖਾਵੇ, ਤਾਂ ਆਪ
ਦਾ ਜੀ ਮੈ ਨੂੰ ਅਸੀਸ ਦੇਵੇ। ਉਹ ਦੇ ਪਿਤਾ ਇਸਹਾਕ ਨੈ ੩੨
ਉਸ ਤੇ ਪੁੱਛਿਆ, ਤੂੰ ਕੌਲ ਹੈਂ? ਉਹ ਕੂਇਆ, ਮੈਂ ਏਸੌ
ਤੇਰਾ ਪਲੋਠੀ ਦਾ ਪੁੱਤ੍ਰ ਹਾਂ। ਤਦ ਇਸਹਾਕ ਬਹੁਤ ਹੀ ੩੩
ਕੰਬਿਆ, ਅਤੇ ਬੋਲਿਆ, ਫੇਰ ਉਹ ਕੌਲ ਹੈਸੀ, ਜੋ ਸਕਾਰ
ਮਾਰਕੇ ਮੇਰੇ ਪਾਹ ਲਿਆਇਆ, ਅਤੇ ਮੈਂ ਸਾਰੇ ਵਿਚੋਂ
ਤੇਰੇ ਆਉਲ ਤੇ ਅਗੇ ਖਾਹਦਾ, ਅਤੇ ਉਹ ਨੂੰ ਅਸੀਸ
ਦਿੱਤੀ? ਅਰ ਉਹ ਠੀਕ ਅਸੀਸ ਪਰਾਪਤ ਹੋਵੇਗਾ। ਏਸੌ ੩੪
ਨੈ ਜਾਂ ਆਪਲੇ ਪਿਉ ਦੀਆਂ ਗੱਲਾਂ ਸੁਲੀਆਂ, ਤਾਂ ਡਾਢੇ

ਗਮ ਨਾਲ਼ ਢਾਹਾਂ ਮਾਰਕੇ ਰੁੰਨਾ, ਅਤੇ ਆਪਣੇ ਪਿਤਾ ਥੀਂ
੩੪ ਕਿਹਾ, ਹੇ ਮੇਰੇ ਪਿਤਾ, ਮੈਂ ਨੂੰ ਬੀ ਅਸੀਸ ਦਿਹ। ਓਨ ਆ-
ਖਿਆ, ਤੇਰਾ ਭਰਾਉ ਛਲ ਨਾਲ਼ ਆਇਆ, ਅਤੇ ਤੇਰਾ
੩੬ ਵਰ ਲੈ ਗਿਆ। ਉਪਰੰਦ ਓਨ ਕਿਹਾ, ਕੀ ਉਹ ਦਾ ਨਾਉਂ
ਠੀਕ ਯਾਕੂਬ ਨਹੀਂ ਰਖਿਆ ਗਿਆ? ਜੋ ਓਨ ਦੁਹ ਦੋ
ਵਾਰ ਮੇਰੇ ਸੰਗ ਛਲ ਕੀਤਾ ਹੈ! ਓਨ ਮੇਰੇ ਪਲੇਠੀ ਦੇ
ਹੋਣ ਦਾ ਅਧਿਕਾਰ ਲੈ ਲਿਆ, ਅਤੇ ਵੇਖੋ, ਹੁਣ ਮੇਰਾ ਵਰ
ਲੈ ਲੀਤਾ। ਫੇਰ ਓਨ ਕਿਹਾ, ਕੀ ਤੈਂ ਮੇਰੀ ਲਈ ਕੋਈ
੩੭ ਅਸੀਸ ਨਹੀਂ ਰਖ ਛੱਡੀ? ਇਸਹਾਕ ਨੈ ਏਸੌ ਨੂੰ ਉੱਤਰ
ਦੇਕੇ ਕਿਹਾ, ਦੇਖ, ਮੈਂ ਉਹ ਨੂੰ ਤੇਰਾ ਨਾਥ ਬਣਾਇਆ, ਅਤੇ
ਤਿਸ ਦੇ ਸਾਰੇ ਭਰਾਵਾਂ ਨੂੰ ਤਿਸ ਦੀ ਚਾਕਰੀ ਵਿਚ ਦਿੱਤਾ;
ਅਤੇ ਅੰਨ ਅਰ ਦਾਖ ਦਾ ਰਸ ਤਿਸ ਨੂੰ ਦੇ ਚੁੱਕਾ ਹਾਂ; ਹੁਣ
੩੮ ਹੇ ਪੁੱਤ੍ਰ, ਤੇਰੀ ਲਈ ਕੀ ਕਰਾਂ? ਤਦ ਏਸੌ ਨੈ ਆਪਣੇ
ਪਿਉ ਥੀਂ ਕਿਹਾ, ਕੀ ਤੇਰੇ ਪਾਹ ਇੱਕੋ ਅਸੀਸ ਹੈਗੀ, ਹੇ ਮੇਰੇ
ਪਿਤਾ? ਮੈ ਨੂੰ ਬੀ ਅਸੀਸ ਦਿਹ, ਹੇ ਮੇਰੇ ਪਿਤਾ! ਅਤੇ
੩੯ ਏਸੌ ਬੁੱਭਾਂ ਮਾਰਕੇ ਰੁੰਨਾ। ਤਦ ਉਹ ਦੇ ਪਿਉ ਇਸਹਾਕ
ਨੈ ਉੱਤਰ ਦੇਕੇ ਉਹ ਨੂੰ ਕਿਹਾ, ਦੇਖ, ਧਰਤੀ ਦੀ ਚਿਕਣਾਈ
ਥੀਂ, ਅਤੇ ਉੱਪਰੋਂ ਅਕਾਸ ਦੀ ਓਸ ਥੀਂ ਤੇਰਾ ਰਹਿਣਾ ਹੋਊ;
੪੦ ਅਤੇ ਤੂੰ ਆਪਣੀ ਤਰਵਾਰ ਦੇ ਜੋਰ ਜੀਵੇਂਗਾ, ਅਤੇ ਆਪ-
ਣੇ ਭਰਾਉ ਦੀ ਚਾਕਰੀ ਕਰੇਂਗਾ; ਅਤੇ ਐਉਂ ਹੋਊ, ਕਿ ਜਾਂ
ਤੂੰ ਆਹਰ ਕਰੇਂਗਾ, ਤਾਂ ਉਹ ਦਾ ਜੂਲਾ ਆਪਣੀ ਧੌਣ ਉੱਤੋਂ
ਤੋੜ ਸਿੱਟੇਂਗਾ॥

੪੧ ਉਪਰੰਦ ਏਸੌ ਨੈ ਉਸ ਅਸੀਸ ਦੇ ਕਾਰਨ, ਜੋ ਯਾਕੂਬ ਨੈ
ਆਪਣੇ ਪਿਤਾ ਤੇ ਪਰਾਪਤ ਕਰੀ ਸੀ, ਉਸ ਦਾ ਵਿਰੋਧ
ਰੱਖਿਆ; ਅਤੇ ਏਸੌ ਨੈ ਆਪਣੇ ਮਨ ਵਿਚ ਕਿਹਾ,

ਜੋ ਮੇਰੇ ਪਿਤਾ ਦੇ ਸੋਗ ਦੇ ਦਿਨ ਨੇੜੇ ਆਏ ਹਨ, ਅਤੇ
ਮੈਂ ਆਪਣੇ ਭਰਾਉ ਯਾਕੂਬ ਨੂੰ ਮਾਰ ਸਿੱਟਾਂਗਾ। ਉਪ- ੪੨
ਰੰਦ ਰਿਬਕਾ ਨੂੰ ਉਹ ਦੇ ਵਡੇ ਪੁੱਤ੍ਰ ਏਸੌ ਦੀਆਂ ਗੱਲਾਂ
ਆਖੀਆਂ ਗਈਆਂ; ਤਦ ਉਨ ਆਪਣੇ ਛੋਟੇ ਪੁੱਤ ਯਾ-
ਕੂਬ ਨੂੰ ਬੁਲਾ ਭੇਜਿਆ, ਅਤੇ ਕਿਹਾ; ਦੇਖ, ਤੇਰਾ ਵੀਰ
ਏਸੌ ਤੇਰੇ ਵਿਖੇ ਆਪਣੇ ਤਾਈਂ ਤਸੱਲੀ ਦਿੰਦਾ ਹੈ, ਜੋ
ਤੈ ਨੂੰ ਮਾਰ ਸਿੱਟੇ। ਸੋ ਹੁਣ, ਮੇਰੇ ਪੁੱਤ੍ਰ, ਮੇਰੀ ਗੱਲ ਸੁਣ; ੪੩
ਉੱਠ, ਅਤੇ ਮੇਰੇ ਭਰਾਉ ਲਾਬਾਨ ਕੋਲ, ਹਰਾਨ ਨੂੰ ਭੱਜ
ਜਾਹ; ਅਤੇ ਥੁਹੁੜੇ ਦਿਨ ਤਿਸ ਦੇ ਸੰਗ ਰਹੁ, ਜਦ ਤੀਕੁਰ ੪੪
ਤੇਰੇ ਭਰਾਉ ਦਾ ਰੋਹ ਨਾ ਉੱਤਰ ਜਾਵੇ; ਅਤੇ ਉਹ ਦਾ ੪੫
ਕਰੋਧ ਤੁਧ ਥੀਂ ਨਾ ਟਲੇ, ਅਤੇ ਜੋ ਤੈਂ ਉਸ ਦੇ ਸੰਗ ਕੀਤਾ
ਹੈ, ਉਹ ਨੂੰ ਭੁੱਲ ਨਾ ਜਾਵੇ; ਤਿਸ ਪਿਛੇ ਮੈਂ ਤੈ ਨੂੰ ਉਥੋਂ
ਸੱਦ ਘੱਲਾਂਗੀ। ਮੈਂ ਕਿਉ ਇਕਸੀ ਦਿਹਾੜੇ ਤੁਸਾਂ ਦੋਹਾਂ
ਨੂੰ ਖੋਵਾਂ ?

ਉਪਰੰਦ ਰਿਬਕਾ ਨੈ ਇਸਹਾਕ ਨੂੰ ਆਖਿਆ, ਮੈਂ ਹਿੱਤ ੪੬
ਦੀਆਂ ਧੀਆਂ ਦੇ ਕਾਰਨ, ਆਪਣੀ ਜਿੰਦ ਥੀਂ ਅਬੇਜਾਰ
ਹਾਂ; ਜੋ ਯਾਕੂਬ ਹਿੱਤ ਦੀਆਂ ਧੀਆਂ ਵਿਚੋਂ ਕਿਸੇ ਨਾਲ,
ਜੋ ਇਸ ਦੇਸ ਦੀਆਂ ਕੁੜੀਆਂ ਵਰਗੀ ਹੋਵੇ, ਵਿਆਹ ਕਰ
ਲਵੇ, ਤਾਂ ਮੇਰੇ ਜੀਉਣ ਦਾ ਕਿਆ ਲਾਭ ਹੋਊ ?

ਉਪਰੰਦ ਇਸਹਾਕ ਨੈ ਯਾਕੂਬ ਨੂੰ ਸੱਦਿਆ, ਅਤੇ ਉਹ [੨੮]
ਨੂੰ ਅਸੀਸ ਦਿੱਤੀ, ਅਤੇ ਉਹ ਨੂੰ ਆਗਿਆ ਦੇਕੇ ਕਿਹਾ,
ਜੋ ਤੂੰ ਕਨਾਨ ਦੀਆਂ ਕੁੜੀਆਂ ਵਿਚੋਂ ਇਸਤ੍ਰੀ ਨਾ
ਕਰੀਂ। ਉੱਠ, ਅਤੇ ਪੱਦਾਨ-ਅਰਾਮ ਨੂੰ, ਆਪਣੇ ਨਾਨੇ ੨
ਬੈਤੂਏਲ ਦੇ ਘਰ ਜਾਹ, ਅਤੇ ਉਥੋਂ ਆਪਣੇ ਮਾਮੇ ਲਾ-
ਬਾਨ ਦੀਆਂ ਧੀਆਂ ਵਿਚੋਂ ਆਪਣੇ ਵਾਸਤੇ ਇਕ ਇਸਤ੍ਰੀ

੩ ਕਰ ਲੈ। ਅਤੇ ਸਰਬਸਕਤਮਾਨ ਈਸੁਰ ਤੈ ਨੂੰ ਵਰ ਦੇ-
ਵੇ, ਅਤੇ ਤੈ ਨੂੰ ਫਲਮਾਨ ਕਰੇ, ਅਤੇ ਤੈ ਨੂੰ ਵਧਾਵੇ, ਜੋ ਤੈ
੪ ਥੋਂ ਬਹੁਤ ਕੋਮਾਂ ਉਪਜਨ। ਅਤੇ ਉਹ ਅਬਿਰਹਾਮ ਦੀ
ਬਰਕਤ ਤੈ ਨੂੰ, ਅਤੇ ਤੇਰੇ ਸਣੇ ਤੇਰੀ ਨਸਲ ਨੂੰ ਦੇਵੇ, ਤਾਂ
ਤੂੰ ਆਪਣੀ ਮੁਸਾਫਰੀ ਦੀ ਧਰਤੀ, ਜੋ ਪਰਮੇਸੁਰ ਨੈ
ਅਬਿਰਹਾਮ ਨੂੰ ਦਿੱਤੀ, ਅਧਿਕਾਰ ਵਿਚ ਪਰਾਪਤ ਕਰੇਂ।
੫ ਸੋ ਇਸਹਾਕ ਨੈ ਯਾਕੂਬ ਨੂੰ ਤੋਰ ਦਿੱਤਾ, ਅਤੇ ਉਹ ਪੱਦਾਨ-
ਅਰਾਮ ਵਿਚ ਲਾਬਾਨ ਦੇ ਪਾਹ ਗਿਆ, ਜੋ ਅਰਾਮੀ ਬੈ-
ਤੂਏਲ ਦਾ ਪੁੱਤ੍ਰ, ਅਤੇ ਯਾਕੂਬ ਅਰ ਏਸੌ ਦੀ ਮਾਤਾ
੬ ਰਿਬਕਾ ਦਾ ਭਰਾਉ ਸਾ। ਪਰੰਤੂ ਜਾਂ ਏਸੌ ਨੈ ਡਿੱਠਾ,
ਜੋ ਇਸਹਾਕ ਨੈ ਯਾਕੂਬ ਨੂੰ ਅਸੀਸ ਦਿੱਤੀ, ਅਤੇ ਉਹ ਨੂੰ
ਪੱਦਾਨ-ਅਰਾਮ ਵਿਚ ਘੱਲਿਆ, ਜੋ ਉੱਥੋਂ ਆਪਣੇ ਲਈ
ਇਸਤ੍ਰੀ ਕਰੇ; ਅਤੇ ਓਨ ਉਹ ਨੂੰ ਅਸੀਸ ਦਿੰਦੇ ਆਖਿ-
ਆ, ਜੋ ਕਨਾਨ ਦੀਆਂ ਕੁੜੀਆਂ ਵਿਚੋਂ ਇਸਤ੍ਰੀ ਨਾ ਕਰੀਂ;
੭ ਅਤੇ ਯਾਕੂਬ ਆਪਣੇ ਮਾ ਬਾਪ ਦਾ ਆਖਿਆ ਮੰਨਕੇ,
੮ ਪੱਦਾਨ-ਅਰਾਮ ਨੂੰ ਚਲਾ ਗਿਆ; ਅਤੇ ਏਸੌ ਨੈ ਡਿੱਠਾ,
ਜੋ ਕਨਾਨ ਦੀਆਂ ਕੁੜੀਆਂ ਮੇਰੇ ਪਿਤਾ ਇਸਹਾਕ ਦੀ
੯ ਨਜ਼ਰ ਵਿਚ ਬੁਰੀਆਂ ਹਨਗੀਆਂ; ਤਦ ਏਸੌ ਇਸਮਾ-
ਈਲ ਦੇ ਪਾਹ ਗਿਆ, ਅਤੇ ਮਹਲਾਤ ਨੂੰ, ਜੋ ਅਬਿਰਹਾਮ
ਦੇ ਪੁੱਤ ਇਸਮਾਈਲ ਦੀ ਧੀ, ਅਤੇ ਨਬੀਤ ਦੀ ਭੈਣ ਸੀ,
ਵਿਆਹਕੇ, ਆਪਣੀਆਂ ਤ੍ਰੀਮਤਾਂ ਵਿਚ ਮਿਲਾਇਆ॥
੧੦ ਉਪਰੰਦ ਯਾਕੂਬ ਬੇਰਸਬਾ ਤੇ ਨਿੱਕਲਕੇ ਹਰਾਨ ਦੀ
੧੧ ਵਲ ਗਿਆ। ਅਤੇ ਇਕ ਜਾਗਾ ਉੱਤਰਿਆ, ਅਤੇ ਰਾਤ
ਭਰ ਰਿਹਾ; ਇਸ ਲਈ ਜੋ ਸੂਰਜ ਆਥਮ ਗਿਆ ਹੈਸੀ।
ਅਤੇ ਓਨ ਤਿਸ ਜਾਗਾ ਦੇ ਪੱਥਰਾਂ ਥੀਂ ਚੱਕਕੇ, ਆਪਣਾ

ਸਿਰਹਾਣਾ ਬਣਾਇਆ, ਅਤੇ ਉਥੇ ਹੀ ਸੌਂ ਗਿਆ। ਅਤੇ ੧੨
ਓਨ ਸੁਫਨਾ ਡਿੱਠਾ, ਜੋ ਇਕ ਪੌੜੀ ਧਰਤੀ ਉੱਤੇ ਰੱਖੀ ਹੋ-
ਈ ਹੈ, ਅਤੇ ਉਹ ਦਾ ਸਿਰਾ ਅਕਾਸ ਤੀਕੁਰ ਉੱਪੜਿਆ
ਹੋਇਆ ਹੈ; ਅਤੇ ਕੀ ਵੇਖਦਾ ਹੈ, ਜੋ ਪਰਮੇਸੁਰ ਦੇ ਦੂਤ
ਉਸ ਪੁਰਦੋਂ ਚੜ੍ਹਦੇ ਉੱਤਰਦੇ ਹਨ। ਅਤੇ ਦੇਖ, ਪ੍ਰਭੁ ਉਹ ੧੩
ਦੇ ਉੱਪੁਰ ਖੜਾ ਹੈ, ਅਤੇ ਉਹ ਨੂੰ ਬੋਲਿਆ, ਜੋ ਮੈਂ ਪ੍ਰਭੁ
ਤੇਰੇ ਪਿਤਾ ਅਬਿਰਹਾਮ ਦਾ ਪਰਮੇਸੁਰ, ਅਤੇ ਇਸਹਾਕ
ਦਾ ਪਰਮੇਸੁਰ ਹਾਂ; ਮੈਂ ਇਹ ਧਰਤੀ, ਕਿ ਜਿਸ ਪੁਰ ਤੂੰ
ਲੇਟਿਆ ਹੋਇਆ ਹੈਂ, ਤੈ ਨੂੰ ਅਤੇ ਤੇਰੀ ਉਲਾਦ ਨੂੰ ਦਿ-
ਆਂਗਾ। ਅਤੇ ਤੇਰੀ ਉਲਾਦ ਧਰਤੀ ਦੀ ਧੂੜ ਵਰਗੀ ੧੪
ਅਲਗਿਣਤ ਹੋਵੇਗੀ, ਅਤੇ ਤੂੰ ਪੱਛਮ, ਪੂਰਬ, ਉੱਤਰ, ਅਤੇ
ਦੱਖਣ ਤੇ ਫੁੱਟ ਨਿੱਕਲੇਂਗਾ, ਅਤੇ ਧਰਤੀ ਦੇ ਸਾਰੇ ਘਰਾਣੇ
ਤੇ ਤੇ ਅਤੇ ਤੇਰੀ ਉਲਾਦ ਤੇ ਵਰੋਸਾਉਣਗੇ। ਅਤੇ ਦੇਖ, ੧੫
ਮੈਂ ਤੇਰੇ ਸੰਗ ਹਾਂ, ਅਤੇ ਜਿਥੇ ਕਿਥੇ ਤੂੰ ਜਾਵੇਂ, ਤੇਰਾ ਰਾਖਾ
ਹਾਂ, ਅਤੇ ਤੈ ਨੂੰ ਇਸ ਦੇਸ ਵਿਚ ਫੇਰ ਲਿਆਵਾਂਗਾ, ਕਿ
ਜਦ ਤੀਕੁ ਆਪਣਾ ਆਖਿਆ, ਜੋ ਤੁਧ ਨੂੰ ਕਿਹਾ ਸਾ,
ਪੂਰਾ ਨਾ ਕਰਾਂ, ਤਿਤਨਾ ਚਿਰ ਮੈਂ ਤੈ ਨੂੰ ਨਾ ਤਜਾਂਗਾ।
ਤਦ ਜਾਕੂਬ ਨੀਂਦ ਤੇ ਜਾਗਿਆ, ਅਤੇ ਕਿਹਾ, ਜੋ ਸੱਚ- ੧੬
ਮੁੱਚ ਪ੍ਰਭੁ ਇਸ ਜਾਗਾ ਹੈ, ਅਤੇ ਮੈਂ ਨਹੀਂ ਜਾਣਤਾ ਸਾ।
ਅਤੇ ਓਨ ਭਉ ਖਾਹਦਾ, ਅਤੇ ਕੂਇਆ, ਜੋ ਇਹ ਕਿਹੀ ੧੭
ਡਰਾਉਣੀ ਜਾਗਾ ਹੈ! ਪਰਮੇਸੁਰ ਦੇ ਘਰ ਬਿਨਾ ਇਹ
ਹੋਰ ਥਾਉਂ ਨਹੀਂ ਹੈ, ਅਤੇ ਇਹ ਸੁਰਗ ਦਾ ਦਰਵੱਜਾ ਹੈ!
ਉਪਰੰਦ ਜਾਕੂਬ ਸਵੇਰੇ ਉਠਿਆ, ਅਤੇ ਉਸ ਪੱਥਰ ਨੂੰ, ਕਿ ੧੮
ਜਿਹ ਦਾ ਸਿਰਹਾਣਾ ਕੀਤਾ ਸਾ, ਲੈਕੇ ਥੰਮ ਖੜਾ ਕੀਤਾ,
ਅਤੇ ਉਹ ਦੇ ਸਿਰ ਉੱਤੇ ਤੇਲ ਚੋਇਆ। ਅਤੇ ਉਸ ੧੯

ਜਾਗਾ ਦਾ ਨਾਉਂ ਬੈਤੇਲ ਧਰਿਆ; ਪਰ ਇਸ ਤੇ ਪਹਿ-
੨੦ ਲਾਂ ਉਸ ਬਸਤੀ ਦਾ ਨਾਉਂ ਲੂਜ ਹੈਸੀ। ਉਪਰੰਦ ਜਾ-
ਕੂਬ ਨੈ ਇਹ ਕਹਿਕੇ ਮੰਨਤ ਮੰਨੀ, ਕਿ ਜੇ ਪਰਮੇਸੁਰ ਮੇਰੇ
ਸੰਗ ਰਹੇ, ਅਤੇ ਜਿਸ ਰਸਤੇ ਵਿਚ ਮੈਂ ਜਾਂਦਾ ਹਾਂ, ਤਿਸ
ਵਿਚ ਮੈ ਨੂੰ ਰੱਖੇ, ਅਤੇ ਮੈ ਨੂੰ ਖਾਣ ਲਈ ਰੋਟੀ, ਅਤੇ
੨੧ ਪਹਿਨਣ ਲਈ ਬਸਤਰ ਦਿੰਦਾ ਰਹੇ; ਅਤੇ ਕੁਸਲ ਨਾਲ
ਆਪਣੇ ਪਿਉ ਦੇ ਘਰ ਫੇਰ ਆਵਾਂ, ਤਾਂ ਪ੍ਰਭੁ ਮੇਰਾ ਪਰ-
੨੨ ਮੇਸੁਰ ਹੋਵੇ; ਅਤੇ ਇਹ ਪੱਥਰ, ਜੋ ਮੈਂ ਥੰਮ ਖੜਾ ਕੀਤਾ ਹੈ,
ਪਰਮੇਸੁਰ ਦਾ ਘਰ ਹੋਵੇ; ਅਤੇ ਉਸ ਸਭ ਵਿਚੋਂ, ਜੋ ਤੂੰ ਮੈ
ਨੂੰ ਦੇਵੇਂਗਾ, ਤਿਸ ਦਾ ਦਸਉਂਧ ਜਰੂਰ ਮੈਂ ਤੇਰੇ ਤਾਈਂ
ਦਿਆਂਗਾ॥

[੨੯] ਉਪਰੰਦ ਜਾਕੂਬ ਕੂਚ ਕਰਕੇ, ਪੂਰਬ ਦੇਸੀਆਂ ਦੀ ਧਰ-
੨ ਤੀ ਵਿਚ ਗਿਆ। ਅਤੇ ਓਨ ਡਿੱਠਾ, ਜੋ ਮਦਾਨ ਵਿਚ
ਇਕ ਖੂਹ ਹੈ, ਅਤੇ ਵੇਖੋ, ਜੋ ਖੂਹ ਦੇ ਮੁੱਢ ਭੇਡਾਂ ਦੇ ਤ੍ਰੈ
ਅੱਜੜ ਬੈਠੇ ਹੋਏ ਸਨ; ਕਿੰਉਕਿ ਓਹ ਉਸੇ ਖੂਹ ਤੇ ਅੱਜ-
ੜਾਂ ਨੂੰ ਪਾਣੀ ਪਿਆਲਿਆ ਕਰਦੇ ਸਨ, ਅਤੇ ਖੂਹ ਦੇ
੩ ਮੂੰਹੁੰ ਉੱਤੇ ਵਡਾ ਪੱਥਰ ਧਰਿਆ ਹੋਇਆ ਸੀ। ਅਤੇ ਜਾਂ
ਸਾਰੇ ਅੱਜੜ ਉੱਥੇ ਕੱਠੇ ਹੋਇਆ ਕਰਦੇ, ਤਾਂ ਓਹ ਉਸ
ਪੱਥਰ ਨੂੰ ਖੂਹੇ ਦੇ ਮੂੰਹੁੰ ਉਪ੍ਰੋਂ ਖਿਸਕਾਉਂਦੇ ਸੇ, ਅਤੇ ਭੇਡਾਂ
ਨੂੰ ਪਾਣੀ ਪਿਆਲਕੇ, ਫੇਰ ਉਸ ਪੱਥਰ ਨੂੰ ਉਤੀ ਜਾਗਾ
੪ ਖੂਹ ਦੇ ਮੂੰਹੁੰ ਉੱਤੇ ਰੱਖ ਦਿੰਦੇ ਹੁੰਦੇ ਸਨ। ਪਰੰਤੁ ਜਾਕੂਬ
ਨੈ ਤਿਨ੍ਹਾਂ ਨੂੰ ਕਿਹਾ, ਜੋ ਭਰਾਵੋ ਤੁਸੀਂ ਕਿਥੋਂ ਹੋ? ਓਹ
੫ ਬੋਲੇ, ਅਸੀਂ ਹਰਾਨ ਤੇ ਹਾਂ। ਫੇਰ ਉਨ੍ਹਾਂ ਤੇ ਪੁੱਛਿਆ,
ਜੋ ਤੁਸੀਂ ਨਹੂਰ ਦੇ ਪੁਤ੍ਰ ਲਾਬਾਨ ਨੂੰ ਜਾਣਦੇ ਹੋ? ਓਹ
੬ ਬੋਲੇ, ਜਾਣਦੇ ਹਾਂ। ਉਨ ਪੁੱਛਿਆ, ਜੋ ਉਹ ਚੰਗਾ ਭਲਾ

ਹੈ? ਓਹ ਬੋਲੇ ਚੰਗਾ ਭਲਾ ਹੈ; ਅਤੇ ਵੇਖ, ਉਹ ਦੀ ਧੀ
ਰਾਹੇਲ ਭੇਡਾਂ ਨੂੰ ਲਿਆਉਂਦੀ ਹੈ। ਫੇਰ ਉਹ ਬੋਲਿਆ, ੭
ਵੇਖੋ, ਅਜੇ ਦਿਨ ਬਹੁਤ ਹੈ, ਅਤੇ ਭੇਡਾਂ ਦੇ ਕੱਠੇ ਕਰਨ ਦਾ
ਵੇਲਾ ਨਹੀਂ; ਤੁਸੀਂ ਭੇਡਾਂ ਨੂੰ ਪਿਆਲ਼ਕੇ, ਚਾਰਨ ਲੈ ਜਾ-
ਓ। ਓਹ ਬੋਲੇ, ਅਸੀਂ ਐਉਂ ਨਹੀਂ ਕਰ ਸਕਦੇ, ਜਦ ੮
ਤੀਕੁਰ ਸਾਰੇ ਅੱਜੜ ਕੱਠੇ ਨਾ ਹੋਣ; ਤਦ ਓਹ ਪੱਥਰ ਨੂੰ
ਖੂਹੇ ਦੇ ਮੂਹੁੰ ਉਪ੍ਰੋਂ ਖਿਸਕਾਉਂਦੇ ਹਨ, ਅਤੇ ਅਸੀਂ ਭੇਡਾਂ
ਨੂੰ ਪਾਣੀ ਪਿਆਲ਼ਦੇ ਹਾਂ। ਉਪਰੰਦ ਉਹ ਤਿਨ੍ਹਾਂ ਨਾਲ਼ ੯
ਏਹ ਗੱਲਾਂ ਕਰ ਰਿਹਾ ਸਾ, ਕਿ ਇਤਨੇ ਵਿਚ ਰਾਹੇਲ
ਆਪਣੇ ਪਿਉ ਦੀਆਂ ਭੇਡਾਂ ਸੰਗ ਆਈ; ਇਸ ਲਈ ਜੋ
ਉਹ ਤਿਨ੍ਹਾਂ ਦੀ ਰਖਵਾਲ਼ੀ ਹੈਸੀ। ਅਤੇ ਐਉਂ ਹੋਇਆ, ੧੦
ਕਿ ਜਾਂ ਯਾਕੂਬ ਨੈ ਆਪਣੇ ਮਾਮੇ ਲਾਬਾਨ ਦੀ ਧੀ ਰਾਹੇਲ
ਨੂੰ, ਅਤੇ ਆਪਣੇ ਮਾਮੇ ਲਾਬਾਨ ਦੀਆਂ ਭੇਡਾਂ ਨੂੰ ਡਿੱਠਾ,
ਤਾਂ ਯਾਕੂਬ ਨੇੜੇ ਗਿਆ, ਅਤੇ ਨੇੜੇ ਜਾਕੇ ਪੱਥਰ ਖੂਹ
ਦੇ ਮੂਹੋਂ ਖਿਸਕਾਇਆ, ਅਤੇ ਆਪਣੇ ਮਾਮੇ ਲਾਬਾਨ ਦੀ-
ਆਂ ਭੇਡਾਂ ਨੂੰ ਪਾਣੀ ਪਿਆਲ਼ਿਆ। ਅਤੇ ਯਾਕੂਬ ਨੈ ੧੧
ਰਾਹੇਲ ਨੂੰ ਚੁੰਮਿਆ, ਅਤੇ ਬੁੱਭ ਮਾਰਕੇ ਰੁੰਨਾ। ਅਤੇ ੧੨
ਯਾਕੂਬ ਨੈ ਰਾਹੇਲ ਨੂੰ ਕਿਹਾ, ਜੋ ਮੈਂ ਤੇਰੇ ਪਿਤਾ ਦਾ ਭਾਣ-
ਜਾ ਰਿਬਕਾ ਦਾ ਪੁੱਤ੍ਰ ਹਾਂ। ਉਹ ਦੌੜੀ, ਅਤੇ ਆਪਣੇ
ਪਿਉ ਨੂੰ ਜਾ ਦੱਸਿਆ। ਅਤੇ ਐਉਂ ਹੋਇਆ, ਜੋ ਲਾ- ੧੩
ਬਾਨ ਆਪਣੇ ਭਾਣਜੇ ਯਾਕੂਬ ਦੀ ਖਬਰ ਸੁਣਕੇ, ਉਹ ਦੇ
ਮਿਲ਼ਨੇ ਨੂੰ ਦੌੜਿਆ, ਅਤੇ ਉਹ ਨੂੰ ਗਲੇ ਨਾਲ਼ ਲਾਇ-
ਆ, ਅਤੇ ਚੁੰਮਿਆ, ਅਤੇ ਉਹ ਨੂੰ ਆਪਣੇ ਘਰ ਵਿਚ
ਲਿਆਇਆ; ਅਤੇ ਓਨ ਲਾਬਾਨ ਨੂੰ ਇਹ ਸਾਰੀ ਵਿ-
ਥਿਆ ਦੱਸੀ। ਤਦ ਲਾਬਾਨ ਨੈ ਉਸ ਨੂੰ ਕਿਹਾ, ਠੀਕ ੧੪

ਤੂੰ ਮੇਰਾ ਹੱਡ ਅਰ ਮੇਰਾ ਮਾਸ ਹੈਂ। ਸੋ ਤਿਸ ਦੇ ਪਾਹ
੧੫ ਇਕ ਮਹੀਨਾ ਭਰ ਰਿਹਾ। ਅਤੇ ਲਾਬਾਨ ਨੈ ਯਾਕੂਬ ਨੂੰ
ਕਿਹਾ, ਕਿਆ ਇਸ ਕਰਕੇ, ਜੋ ਤੂੰ ਮੇਰਾ ਭਰਾਉ ਹੈਂ, ਸੌਂਦ-
ਮੌਂਦ ਮੇਰੀ ਟਹਿਲ ਕਰੇਂਗਾ? ਸੋ ਮੈ ਨੂੰ ਦੱਸ, ਜੋ ਤੇਰੀ ਕੀ
੧੬ ਤਲਬ ਹੋਊ। ਅਤੇ ਲਾਬਾਨ ਦੀਆਂ ਦੋ ਧੀਆਂ ਸਨ,
ਵਡੀ ਦਾ ਨਾਉਂ ਲੀਆ, ਅਤੇ ਛੋਟੀ ਦਾ ਨਾਉਂ ਰਾਹੇਲ
੧੭ ਸੀ। ਲੀਆ ਦੀਆਂ ਅੱਖਾਂ ਚੁੰਨੀਆਂ ਸਨ, ਪਰ ਰਾਹੇਲ
੧੮ ਸੁੰਦਰ ਅਤੇ ਅਨੂਪ ਸੀ। ਅਤੇ ਯਾਕੂਬ ਰਾਹੇਲ ਪੁਰ
ਆਸਕ ਸਾ; ਸੋ ਓਨ ਕਿਹਾ, ਜੋ ਤੇਰੀ ਨਿੱਕੜੀ ਧੀ ਰਾਹੇਲ
੧੯ ਦੇ ਲਈ, ਮੈਂ ਸੱਤ ਵਰਿਹਾਂ ਤੇਰੀ ਸੇਵਾ ਕਰਾਂਗਾ। ਲਾਬਾਨ
ਕੂਇਆ, ਕਿ ਹੋਰ ਦੇ ਦੇਲੇ ਨਾਲੋਂ ਇਹ ਚੰਗਾ ਹੈ, ਜੋ ਉਹ
੨੦ ਨੂੰ ਤੇਰੇ ਤਾਈਂ ਦੇਵਾਂ; ਸੋ ਤੂੰ ਮੇਰੇ ਪਾਹ ਰਿਹਾ ਕਰ। ਯਾ-
ਕੂਬ ਸੱਤਾਂ ਬਰਸਾਂ ਤੀਕੁ ਰਾਹੇਲ ਦੇ ਲਈ ਤਿਸ ਦੀ ਸੇਵਾ
ਕਰਦਾ ਰਿਹਾ, ਅਤੇ ਓਹ ਦਿਨ, ਰਾਹੇਲ ਦੇ ਸੰਦੇਹ ਦੇ
ਕਾਰਨ, ਯਾਕੂਬ ਦੀ ਨਜਰ ਵਿਚ ਥੁਹੁੜੇ ਦਿਨ ਮਲੂਮ ਹੋਏ।
੨੧ ਅਤੇ ਯਾਕੂਬ ਨੈ ਲਾਬਾਨ ਨੂੰ ਕਿਹਾ, ਮੇਰੀ ਬਹੁਟੀ ਮੈ
ਨੂੰ ਦਿਹ; ਜੋ ਮੇਰੇ ਦਿਨ ਪੂਰੇ ਹੋ ਗਏ ਹਨ, ਅਤੇ ਮੈਂ ਤਿਸ
੨੨ ਦੇ ਕੋਲ ਜਾਵਾਂ। ਤਦ ਲਾਬਾਨ ਨੈ ਉਸ ਜਾਗਾ ਦੇ ਸਾ-
੨੩ ਰਿਆਂ ਲੋਕਾਂ ਨੂੰ ਕਠਾ ਕਰਕੇ, ਖਾਣਾ ਖਵਾਇਆ। ਅਤੇ
ਸੰਝ ਨੂੰ ਅਜਿਹਾ ਹੋਇਆ, ਜੋ ਉਹ ਆਪਣੀ ਧੀ ਲੀਆ
ਨੂੰ ਉਸ ਪਾਸ ਲਿਆਇਆ, ਅਤੇ ਉਹ ਤਿਸ ਕੋਲ ਗਿ-
੨੪ ਆ। ਅਤੇ ਲਾਬਾਨ ਨੈ ਆਪਣੀ ਦਾਸੀ ਜਿਲਫਾ,
੨੫ ਆਪਣੀ ਧੀ ਲੀਆ ਦੇ ਸੰਗ ਗੋਲੀ ਕਰਕੇ ਦਿੱਤੀ। ਅਤੇ
ਜਾਂ ਸਵੇਰ ਹੋਈ, ਤਾਂ ਕੀ ਦੇਖਦਾ ਹੈ, ਜੋ ਉਹ ਤਾਂ ਲੀਆ
ਹੈ। ਤਦ ਓਨ ਲਾਬਾਨ ਨੂੰ ਆਖਿਆ, ਜੋ ਤੈਂ ਮੇਰੇ ਨਾਲ

ਇਹ ਕੀ ਕੀਤਾ? ਕੀ ਰਾਹੇਲ ਦੇ ਲਈ ਮੈਂ ਤੇਰੀ ਸੇਵਾ
ਨਹੀਂ ਕੀਤੀ? ਫੇਰ ਤੈਂ ਕਿਸ ਲਈ ਮੇਰੇ ਨਾਲ ਛਲ ਖੇ-
ਲਿਆ? ਲਾਬਾਨ ਨੈ ਕਿਹਾ, ਸਾਡੇ ਦੇਸ ਵਿਚ ਇਹ ੨੬
ਰੌਸ ਨਹੀਂ, ਜੋ ਨਿੱਕੜੀ ਨੂੰ ਵਡੀ ਤੇ ਪਹਿਲੇ ਵਿਆਹ ਦੇਖੇ।
ਉਹ ਦਾ ਸਾਤਾ ਪੂਰਾ ਕਰ; ਅਤੇ ਤੇਰੀ ਸੱਤ ਬਰਸ ਦੀ ੨੭
ਹੋਰ ਸੇਵਾ ਦੇ ਕਾਰਨ, ਜੋ ਤੂੰ ਮੇਰੇ ਅੱਗੇ ਕਰੇਂਗਾ, ਇਹ ਬੀ
ਤੈ ਨੂੰ ਦਿਆਂਗਾ। ਜਾਕੂਬ ਨੈ ਤਿਹਾ ਹੀ ਕੀਤਾ, ਅਤੇ ੨੮
ਉਹ ਦਾ ਸਾਤਾ ਪੂਰਾ ਕਰਿਆ; ਤਦ ਉਨ ਆਪਣੀ ਧੀ
ਰਾਹੇਲ ਬੀ ਉਹ ਨੂੰ ਵਿਆਹ ਦਿੱਤੀ। ਅਤੇ ਲਾਬਾਨ ਨੈ ੨੯
ਆਪਣੀ ਦਾਸੀ ਬਿਲਹਾ, ਆਪਣੀ ਧੀ ਰਾਹੇਲ ਨੂੰ ਗੋਲੀ
ਕਰਕੇ ਦਿੱਤੀ। ਤਦ ਉਹ ਰਾਹੇਲ ਦੇ ਪਾਸ ਬੀ ਗਿਆ, ੩੦
ਅਤੇ ਰਾਹੇਲ ਨੂੰ ਲੀਆ ਨਾਲੋਂ ਵੱਧ ਚਾਹੰਦਾ ਸਾ, ਅਤੇ
ਸੱਤ ਬਰਸਾਂ ਹੋਰ ਲਾਬਾਨ ਦੀ ਟਹਿਲ ਕੀਤੀ।

ਅਤੇ ਜਦ ਪ੍ਰਭੁ ਨੈ ਡਿੱਠਾ, ਜੋ ਲੀਆ ਇਹ ਨੂੰ ਦੁਪਿ- ੩੧
ਆਰੀ ਹੈ, ਤਾਂ ਉਨ ਉਹ ਦਾ ਗਰਭ ਖੁਹੁਲ ਦਿੱਤਾ, ਅਤੇ
ਰਾਹੇਲ ਸੰਢ ਰਹੀ। ਉਪਰੰਦ ਲੀਆ ਪੇਟ ਨਾਲ ਹੋਈ, ੩੨
ਅਤੇ ਪੁੱਤ੍ਰ ਜਣਿਆ, ਅਤੇ ਤਿਸ ਦਾ ਨਾਉਂ ਰੂਬਿਨ ਧਰਿ-
ਆ; ਇਸ ਲਈ ਜੋ ਉਨ ਕਿਹਾ, ਕਿ ਪ੍ਰਭੁ ਨੈ ਮੇਰਾ ਦੁਖ
ਡਿੱਠਾ; ਹੁਣ ਮੇਰਾ ਭਰਤਾ ਮੈ ਨੂੰ ਪਿਆਰ ਕਰੇਗਾ। ਅਤੇ ੩੩
ਉਹ ਫੇਰ ਗਰਭਣੀ ਹੋਈ, ਅਤੇ ਮੁੰਡਾ ਜਣਿਆ, ਅਤੇ ਬੋ-
ਲੀ, ਪ੍ਰਭੁ ਨੈ ਸੁਣਿਆ, ਜੋ ਮੈਂ ਦੁਪਿਆਰੀ ਸੀ, ਇਸ ਕਰ-
ਕੇ ਉਨ ਮੈ ਨੂੰ ਇਹ ਬੀ ਦਿੱਤਾ; ਅਤੇ ਤਿਸ ਦਾ ਨਾਉਂ
ਸਿਮਓਨ ਧਰਿਆ। ਅਤੇ ਫੇਰ ਉਸ ਨੂੰ ਪੇਟ ਹੋਇਆ, ੩੪
ਅਤੇ ਮੁੰਡਾ ਜਣਿਆ, ਅਤੇ ਬੋਲੀ, ਜੋ ਐਤਕੀ ਮੇਰਾ ਭਰ-
ਤਾ ਮੇਰੇ ਸੰਗ ਮਿਲਿਆ ਰਹੇਗਾ; ਕਿੰਉਕਿ ਮੈਂ ਉਹ ਦੇ

ਲਈ ਤਿੰਨ ਪੁੱਤ੍ਰ ਜਣੇ, ਇਸ ਕਰਕੇ ਉਹ ਦਾ ਨਾਉਂ ਲੇਵੀ
੩੫ ਧਰਿਆ। ਅਤੇ ਉਹ ਨੂੰ ਫੇਰ ਅਧਾਨ ਹੋਇਆ, ਅਤੇ
ਪੁੱਤ੍ਰ ਜਣਿਆ, ਅਤੇ ਬੋਲੀ, ਹੁਣ ਮੈਂ ਪ੍ਰਭੁ ਦੀ ਉਸਤੁਤ
ਕਰਾਂਗੀ; ਇਸ ਕਾਰਨ ਉਹ ਦਾ ਨਾਉਂ ਯਿਹੂਦਾ ਰੱਖਿਆ।
ਫੇਰ ਜਣਨੇ ਤੇ ਰਹਿ ਗਈ।

[੩੦] ਉਪਰੰਦ ਜਾਂ ਰਾਹੇਲ ਨੈ ਡਿੱਠਾ, ਜੋ ਮੈ ਨੂੰ ਯਾਕੂਬ ਦੀ
ਉਲਾਦ ਨਾ ਹੋਈ, ਤਾਂ ਰਾਹੇਲ ਆਪਣੀ ਭੈਣ ਨਾਲ ਖੁਣ-
ਸੀ, ਅਤੇ ਯਾਕੂਬ ਨੂੰ ਕਿਹਾ, ਜੋ ਮੈ ਨੂੰ ਪੁੱਤ ਦਿਹ, ਨਹੀਂ ਤਾਂ
੨ ਮੈਂ ਮਰ ਜਾਵਾਂਗੀ। ਤਦ ਯਾਕੂਬ ਰਾਹੇਲ ਨੂੰ ਗੁੱਸੇ ਹੋਕੇ
ਬੋਲਿਆ, ਕੀ ਮੈਂ ਪਰਮੇਸੁਰ ਦੀ ਜਾਗਾ ਹਾਂ, ਜਿਨ ਤੈ ਥੋਂ
੩ ਪੇਟ ਦਾ ਫਲ ਹਟਾ ਰਖਿਆ ਹੈ? ਉਹ ਬੋਲੀ, ਵੇਖ, ਮੇ-
ਰੀ ਦਾਸੀ ਬਿਲਹਾ ਇਥੇ ਹੈ; ਉਸ ਦੇ ਕੋਲ ਜਾਹ, ਅਤੇ
ਉਹ ਮੇਰੀ ਗੋਦੀ ਵਿਚ ਜਣੇਗੀ, ਤਾਂ ਇਸ ਤਰਾਂ ਮੈਂ ਭੀ
੪ ਸੁਪੁੱਤ੍ਰੀ ਹੋ ਜਾਵਾਂ। ਅਤੇ ਓਨ ਆਪਣੀ ਦਾਸੀ ਬਿਲ-
ਹਾ ਤਿਸ ਨੂੰ ਕਰਾ ਦਿੱਤੀ, ਅਤੇ ਯਾਕੂਬ ਉਸ ਪਾਸ ਗਿਆ।
੫ ਅਤੇ ਬਿਲਹਾ ਨੂੰ ਅਧਾਨ ਹੋਇਆ, ਅਤੇ ਯਾਕੂਬ ਦਾ
੬ ਪੁੱਤ੍ਰ ਜਣਿਆ। ਤਦ ਰਾਹੇਲ ਬੋਲੀ, ਜੋ ਪਰਮੇਸੁਰ ਨੈ
ਮੇਰਾ ਨਿਆਉਂ ਕੀਤਾ, ਅਤੇ ਮੇਰਾ ਸਬਦ ਸੁਣਕੇ ਮੈ ਨੂੰ
ਇਕ ਪੁੱਤ੍ਰ ਦਿੱਤਾ; ਇਸ ਲਈ ਉਹ ਦਾ ਨਾਉਂ ਦਾਨ ਧ-
੭ ਰਿਆ। ਅਤੇ ਰਾਹੇਲ ਦੀ ਦਾਸੀ ਬਿਲਹਾ ਫੇਰ ਪੇਟ
ਨਾਲ ਹੋਈ, ਅਤੇ ਯਾਕੂਬ ਦਾ ਦੂਜਾ ਪੁੱਤ ਜਣਿਆ।
੮ ਫੇਰ ਰਾਹੇਲ ਬੋਲੀ, ਮੈਂ ਆਪਣੀ ਭੈਣ ਦੇ ਨਾਲ ਪਰਮੇਸੁਰ
ਦੇ ਝਗੜਿਆਂ ਥੀਂ ਝਗੜੀ, ਅਤੇ ਮੈਂ ਜੋਤ ਵਿਚ ਰਹੀ। ਸੋ
੯ ਓਨ ਤਿਸ ਦਾ ਨਾਉਂ ਨਫਤਾਲੀ ਰੱਖਿਆ। ਜਾਂ ਲੀਆ
ਨੈ ਡਿੱਠਾ, ਕਿ ਉਹ ਜਣਨੇ ਤੇ ਰਹਿ ਗਈ, ਤਾਂ ਓਨ ਆਪ-

ਲੀ ਦਾਸੀ ਜਿਲਫਾ ਨੂੰ ਲੈਕੇ ਜਾਕੂਬ ਨੂੰ ਕਰ ਦਿੱਤਾ।
ਅਤੇ ਲੀਆ ਦੀ ਦਾਸੀ ਜਿਲਫਾ ਨੈ ਬੀ ਜਾਕੂਬ ਦਾ ਇਕ ੧੦
ਪੁੱਤ੍ਰ ਜਣਿਆ। ਤਦ ਲੀਆ ਬੋਲੀ, ਜੋ ਫੌਜ ਆਉਂਦੀ ੧੧
ਹੈ! ਇਸ ਕਰਕੇ ਉਹ ਦਾ ਨਾਉਂ ਜੱਦ ਧਰਿਆ। ਫੇਰ ੧੨
ਲੀਆ ਦੀ ਦਾਸੀ ਜਿਲਫਾ ਨੈ ਜਾਕੂਬ ਦਾ ਦੂਜਾ ਪੁੱਤ੍ਰ
ਜਣਿਆ। ਤਦ ਲੀਆ ਬੋਲੀ, ਮੈਂ ਅਸੀਸ ਪ੍ਰਾਪਤ ਹੋ- ੧੩
ਈ, ਅਤੇ ਕੁੜੀਆਂ ਮੈ ਨੂੰ ਅਸੀਸ ਦੇਣਗੀਆਂ। ਅਤੇ
ਉਨ ਉਹ ਦਾ ਨਾਉਂ ਇਸ ਕਰਕੇ ਆਸਰ ਧਰਿਆ।

ਉਪਰੰਦ ਰੂਬਿਨ ਨੈ ਕਣਕ ਦੀ ਵਢਾਈ ਦੇ ਸਮੇ ਖੇਤ ੧੪
ਵਿਚ ਜਾਕੇ ਦੂਦੀਆਂ ਪਾਈਆਂ, ਅਤੇ ਉਨ੍ਹਾਂ ਨੂੰ ਆਪਣੀ
ਮਾਤਾ ਲੀਆ ਦੇ ਪਾਹ ਲਿਆਇਆ; ਤਦ ਰਾਹੇਲ ਨੈ
ਲੀਆ ਨੂੰ ਕਿਹਾ, ਜੋ ਆਪਣੇ ਪੁੱਤ੍ਰ ਦੀਆਂ ਦੂਦੀਆਂ ਵਿਚੋਂ
ਮੈ ਨੂੰ ਬੀ ਕੁਝ ਦਿਹ। ਉਨ ਉਹ ਨੂੰ ਕਿਹਾ, ਕੀ ਇਹ ਕੁਛ ੧੫
ਥੁਹੁੜੀ ਗੱਲ ਹੈ, ਜੋ ਤੈਂ ਮੇਰੇ ਭਰਤਾ ਨੂੰ ਲੈ ਲੀਤਾ, ਅਤੇ
ਹੁਣ ਮੇਰੇ ਪੁੱਤ ਦੀਆਂ ਦੂਦੀਆਂ ਨੂੰ ਬੀ ਲਿਆ ਚਾਹੁੰਦੀ
ਹੈਂ? ਰਾਹੇਲ ਬੋਲੀ, ਇਸੀ ਕਰਕੇ ਉਹ ਅੱਜ ਰਾਤ ਤੇਰੇ
ਪੁੱਤ ਦੀਆਂ ਦੂਦੀਆਂ ਦੇ ਬਦਲੇ ਤੇਰੇ ਸੰਗ ਸੌਵੇਗਾ।
ਉਪਰੰਦ ਜਾਕੂਬ ਸੰਝ ਨੂੰ ਖੇਤ ਤੇ ਆਇਆ; ਤਾਂ ਲੀਆ ੧੬
ਉਹ ਦੇ ਮਿਲਨੇ ਨੂੰ ਨਿੱਕਲੀ, ਅਤੇ ਬੋਲੀ, ਤੂੰ ਮੇਰੇ ਕੋਲ
ਆਉ; ਜੋ ਮੈਂ ਆਪਣੇ ਪੁੱਤ੍ਰ ਦੀਆਂ ਦੂਦੀਆਂ ਦੇਕੇ, ਠੀਕ
ਤੈ ਨੂੰ ਭਾੜੇ ਪੁਰ ਲੀਤਾ ਹੈ। ਸੋ ਉਹ ਉਸ ਰਾਤ ਤਿਸ ਦੇ
ਸੰਗ ਸੁੱਤਾ। ਅਤੇ ਪਰਮੇਸੁਰ ਨੈ ਲੀਆ ਦੀ ਸੁਣੀ, ਅਤੇ ੧੭
ਉਹ ਪੇਟ ਨਾਲ ਹੋਈ, ਅਤੇ ਜਾਕੂਬ ਦੇ ਵਾਸਤੇ ਪੰਜਵਾਂ
ਪੁੱਤ ਜਣੀ। ਤਦ ਲੀਆ ਬੋਲੀ, ਪਰਮੇਸੁਰ ਨੈ ਮੇਰਾ ੧੮
ਭਾੜਾ ਮੈ ਨੂੰ ਦਿੱਤਾ ਹੈ; ਇਸ ਲਈ ਜੋ ਮੈਂ ਆਪਣੇ ਭਰ-

ਤਾ ਨੂੰ ਆਪਣੀ ਦਾਸੀ ਦਿੱਤੀ ਹੈ। ਅਤੇ ਤਿਸ ਦਾ ਨਾਉਂ
੧੯ ਇਸਾਕਾਰ ਰੱਖਿਆ। ਅਤੇ ਲੀਆ ਨੂੰ ਫੇਰ ਅਧਾਨ ਹੋ-
੨੦ ਇਆ, ਅਤੇ ਜਾਕੂਬ ਲਈ ਛੇਵਾਂ ਪੁੱਤ ਜਣੀ। ਤਦ
ਲੀਆ ਬੋਲੀ, ਜੋ ਪਰਮੇਸੁਰ ਨੈ ਮੈ ਨੂੰ ਅੱਛਾ ਦਹੇਜ ਦਿ-
ਤਾ, ਹੁਣ ਮੇਰਾ ਭਰਤਾ ਮੇਰੇ ਸੰਗ ਰਹੇਗਾ, ਜੋ ਮੈਂ ਉਹ ਦੀ
ਲਈ ਛੇ ਪੁੱਤ ਜਣੇ; ਇਸ ਕਰਕੇ ਉਸ ਦਾ ਨਾਉਂ ਜਬੁ-
੨੧ ਲੂਨ ਧਰਿਆ। ਓੜ੍ਹਕ ਉਹ ਨੂੰ ਧੀ ਜੰਮੀ, ਅਤੇ ਉਹ ਦਾ
ਨਾਉਂ ਦੀਨਾ ਰੱਖਿਆ॥

੨੨ ਉਪਰੰਦ ਪਰਮੇਸੁਰ ਨੈ ਰਾਹੇਲ ਚਿਤਾਰੀ, ਅਤੇ ਉਹ
੨੩ ਦੀ ਸੁਣੀ, ਅਤੇ ਉਹ ਦਾ ਗਰਭ ਖੁਹੁਲਿਆ। ਉਹ ਨੂੰ
ਅਧਾਨ ਹੋਇਆ, ਅਤੇ ਪੁੱਤ੍ਰ ਜਣੀ, ਅਤੇ ਬੋਲੀ, ਜੋ
੨੪ ਪਰਮੇਸੁਰ ਨੈ ਮੈ ਥੋਂ ਝਿੜ੍ਹਕ ਝੰਬ ਹਟਾਈ। ਅਤੇ ਓਨ
ਉਸ ਦਾ ਨਾਉਂ ਇਹ ਕਹਿਕੇ ਜੂਸੁਫ ਧਰਿਆ, ਜੋ ਪ੍ਰਭੁ ਮੈ
ਨੂੰ ਇਕ ਹੋਰ ਪੁੱਤ੍ਰ ਦੇਵੇ॥

੨੫ ਉਪਰੰਦ ਜਾਂ ਰਾਹੇਲ ਤੇ ਜੂਸੁਫ ਜੰਮਿਆ, ਤਾਂ ਅਜਿਹਾ
ਹੋਇਆ, ਜੋ ਜਾਕੂਬ ਨੈ ਲਾਬਾਨ ਨੂੰ ਕਿਹਾ, ਮੈ ਨੂੰ ਬਿਦਾ
ਕਰ; ਤਾਂ ਮੈਂ ਆਪਣੇ ਥਾਉਂ ਅਤੇ ਆਪਣੇ ਦੇਸ ਨੂੰ ਜਾ-
੨੬ ਵਾਂ। ਮੇਰੀਆਂ ਤੀਮੀਆਂ ਅਤੇ ਮੇਰੇ ਬਾਲ ਬੱਚੇ, ਜਿਨ੍ਹਾਂ
ਲਈ ਮੈਂ ਤੇਰੀ ਸੇਵਾ ਕੀਤੀ ਹੈ, ਮੇਰੇ ਹਵਾਲੇ ਕਰ, ਅਤੇ ਮੈ
ਨੂੰ ਜਾਣ ਦਿਹ; ਕਿੰਉ ਜੋ ਤੂੰ ਆਪ ਜਾਣਦਾ ਹੈਂ, ਜੋ ਮੈਂ ਤੇ-
੨੭ ਰੀ ਕਿਹੀ ਸੇਵਾ ਕੀਤੀ ਹੈ। ਲਾਬਾਨ ਨੈ ਉਹ ਨੂੰ ਕਿਹਾ,
ਕਿਆ ਹੋਵੇ, ਜੋ ਮੈਂ ਤੇਰੀ ਨਜਰ ਵਿਚ ਦਯਾ ਲੱਭਾਂ! ਕਿੰ-
ਉਕਿ ਮੈਂ ਜਾਣਦਾ ਹਾਂ, ਜੋ ਪ੍ਰਭੁ ਨੈ ਮੈ ਨੂੰ ਤੇਰੇ ਪਿੱਛੇ ਵਰ
੨੮ ਦਿੱਤਾ ਹੈ। ਅਤੇ ਫੇਰ ਕਿਹਾ, ਜੋ ਹੁਣ ਤੂੰ ਆਪਣੀ ਮਜੂ-
੨੯ ਰੀ ਮੇਰੇ ਨਾਲ਼ ਪੱਕੀ ਕਰ ਲੈ; ਸੋ ਮੈਂ ਦਿਆ ਕਰਾਂਗਾ। ਓਨ੍ਹ

ਉਹ ਨੂੰ ਕਿਹਾ, ਜਿੱਕੁਰ ਮੈਂ ਤੇਰੀ ਟਹਿਲ ਕਰੀ ਹੈ, ਅਤੇ ਤੇਰੇ
ਡੰਗਰ ਢੋਰ ਜਿੱਕੁਰ ਮੇਰੇ ਪਾਸ ਰਹੇ ਹਨ, ਸੋ ਤੂੰ ਆਪ ਜਾਣ-
ਦਾ ਹੈਂ। ਕਿੰਉਕਿ ਮੇਰੇ ਆਉਣ ਤੇ ਅਗੇ ਤੇਰੇ ਪਾਹ ਥੁਹੁੜਾ ੩੦
ਜਿਹਾ ਮਾਲ ਸਾ, ਹੁਣ ਬਹੁਤ ਵਧ ਗਿਆ ਹੈ; ਅਤੇ ਜਦ
ਤੇ ਮੈਂ ਆਇਆ, ਤਦ ਤੇ ਪ੍ਰਭੁ ਨੈ ਤੈ ਨੂੰ ਵਰ ਦਿੱਤਾ;
ਅਤੇ ਹੁਣ ਮੈਂ ਆਪਣੇ ਘਰ ਦੀ ਲਈ ਬੰਦਬਸਤ ਕਦ ਕਰਾਂ?
ਉਹ ਬੋਲਿਆ, ਮੈਂ ਤੈ ਨੂੰ ਕੀ ਦਿਆਂ? ਜਾਕੂਬ ਬੋਲਿਆ, ੩੧
ਤੂੰ ਮੈ ਨੂੰ ਕੁਝ ਨਾ ਦਿਹ। ਜੇ ਤੂੰ ਮੇਰੀ ਲਈ ਇਤਨਾ ਕਰੇਂ,
ਤਾਂ ਮੈਂ ਤੇਰਾ ਅੱਯੜ ਫੇਰ ਚਰਾਵਾਂਗਾ, ਅਤੇ ਤਿਸ ਦੀ ਰਾਖੀ
ਕਰਾਂਗਾ। ਮੈਂ ਅੱਜ ਤੇਰੇ ਸਾਰੇ ਅੱਯੜ ਦੇ ਵਿਚਦੋਂ ਲੰਘਾਂ- ੩੨
ਗਾ, ਅਤੇ ਭੇਡਾਂ ਵਿਚੋਂ ਸਾਰੀਆਂ ਚਿਤਲੀਆਂ ਅਤੇ ਡੱਬੀ-
ਆਂ ਅਤੇ ਸਾਰੀਆਂ ਲੋਹੀਆਂ ਨੂੰ, ਅਤੇ ਬੱਕਰੀਆਂ ਵਿਚੋਂ
ਡੱਬੀਆਂ ਅਤੇ ਚਿਤਲੀਆਂ ਨੂੰ ਅਡ ਕਰਾਂਗਾ; ਅਤੇ ਇਹ
ਮੇਰੀ ਮਜੂਰੀ ਹੋਵੇਗੀ। ਅਤੇ ਭਲਕ ਨੂੰ ਮੇਰਾ ਧਰਮ ਜਾਂ ੩੩
ਮੇਰੀ ਮਜੂਰੀ ਵਿਖੇ ਤੇਰੇ ਸਾਹਮਣੇ ਆਵੇਗਾ, ਤਾਂ ਉਹ ਮੇਰੀ
ਲਈ ਉੱਤਰ ਦੇਵੇਗਾ; ਜੋ ਬੱਕਰੀਆਂ ਵਿਚ ਚਿਤਲੀ ਅਰ
ਡੱਬੀ, ਅਤੇ ਭੇਡਾਂ ਵਿਚ ਲੋਹੀ ਨਾ ਹੋਵੇ, ਸੋ ਮੇਰੇ ਪਾਹ ਚੋਰੀ
ਦੀ ਹੋਊ। ਲਾਬਾਨ ਕੂਇਆ, ਵੇਖ, ਮੈਂ ਮਗਨ ਹਾਂ, ਕਿ ੩੪
ਜਿਹਾ ਤੈਂ ਕਿਹਾ, ਉਹਾ ਹੀ ਹੋਵੇ। ਸੋ ਓਨ ਉਸ ਦਿਹਾੜੇ ੩੫
ਸਾਰੇ ਗਦਰੇ ਅਤੇ ਡੱਬੇ ਬੱਕਰੇ, ਅਤੇ ਸਾਰੀਆਂ ਚਿਤਲੀ-
ਆਂ ਅਤੇ ਡੱਬੀਆਂ ਬੱਕਰੀਆਂ, ਅਤੇ ਜਿਸ ਕਿਸੇ ਵਿਚ
ਕੁਝ ਸੁਪੈਦੀ ਸੀ, ਅਤੇ ਭੇਡਾਂ ਵਿਚੋਂ ਜਿਤਨੀਆਂ ਲੋਹੀਆਂ
ਹੈਸਨ, ਸਭਨਾਂ ਤਾਈਂ ਅੱਡ ਕੀਤਾ, ਅਤੇ ਆਪਣੇ ਪੁੱਤਾਂ
ਨੂੰ ਸੌਂਪਿਆ। ਅਤੇ ਓਨ ਆਪਣੇ ਅਤੇ ਜਾਕੂਬ ਦੇ ੩੬
ਵਿਚ, ਤ੍ਰਿੰਨਾਂ ਦਿਨਾਂ ਦੇ ਸਫਰ ਦਾ ਬੀਚ ਠਰਾਇਆ।

ਅਤੇ ਯਾਕੂਬ ਲਾਬਾਨ ਦੇ ਬਾਕੀ ਅੱਜੜਾਂ ਨੂੰ ਚਾਰਦਾ ਰਿਹਾ ॥
੩੭ ਉਪਰੰਦ ਯਾਕੂਬ ਨੈ ਆਪਣੇ ਲਈ ਹਰੇ ਸੁਪੈਦੇ ਅਤੇ
ਬਦਾਮ ਅਤੇ ਸਰੂ ਦੀਆਂ ਛਿਟੀਆਂ ਲੈਕੇ ਤਿਨਾਂ ਪੁਰ
ਐਸੇ ਗੰਡੇ ਪਾਏ, ਜੋ ਛਿਟੀਆਂ ਦੀ ਬਗਿਆਈ ਪਰਗਟ ਹੋ-
੩੮ ਈ। ਅਤੇ ਉਹ ਉਨਾਂ ਛਿਟੀਆਂ ਨੂੰ, ਕਿ ਜਿਨਾਂ ਪੁਰ ਗੰਡੇ
ਪਾਏ ਸੇ, ਹੌਦਾਂ ਅਤੇ ਨਲਿਆਂ ਵਿਚ, ਜਿੱਥੇ ਅੱਜੜ ਪਾ-
ਣੀ ਪੀਣ ਆਉਂਦੇ ਸਨ, ਤਿਨਾਂ ਦੇ ਸਾਹਮਣੇ ਰਖਦਾ ਸਾ;
ਕਿ ਜਦ ਪਾਣੀ ਪੀਣ ਆਉਣ, ਤਾਂ ਓਹ ਗੱਭਣ ਹੋਣ।
੩੯ ਅਤੇ ਅੱਜੜ ਛਿਟੀਆਂ ਦੇ ਸਾਹਮਣੇ ਗੱਭਣ ਹੋਏ, ਅਤੇ
ਗਦਰੇ ਅਰ ਚਿਤਲੇ ਅਤੇ ਡੱਬੇ ਬੱਚੇ ਸੂਏ ॥
੪੦ ਤਾਂ ਯਾਕੂਬ ਨੈ ਲੇਲੇ ਅੱਡ ਕੀਤੇ, ਅਤੇ ਲਾਬਾਨ ਦੇ
ਅੱਜੜ ਵਿੱਚ ਭੇਡਾਂ ਦੀਆਂ ਬੂਥੀਆਂ, ਗਦਰਿਆਂ ਅਤੇ
ਲੋਹਿਆਂ ਦੀ ਵਲ ਫੇਰ ਦਿੱਤੀਆਂ; ਅਤੇ ਓਨ ਆਪਣੇ
ਅੱਜੜਾਂ ਨੂੰ ਅੱਡ ਕੀਤਾ, ਅਤੇ ਲਾਬਾਨ ਦੇ ਅੱਜੜ ਵਿਚ
੪੧ ਰਲਨ ਨਾ ਦਿੱਤਾ। ਅਤੇ ਐਉਂ ਹੋਇਆ, ਕਿ ਸਰਬੱਤ ਮੋਟੇ
ਪਸੂਆਂ ਦੇ ਗੱਭਣ ਹੋਣ ਦੇ ਸਮੇ, ਯਾਕੂਬ ਨੈ ਛਿਟੀਆਂ
ਉਨਾਂ ਦੀਆਂ ਅੱਖਾਂ ਦੇ ਸਾਹਮਣੇ ਹੌਦਾਂ ਵਿਚ ਧਰੀਆਂ;
ਇਸ ਲਈ ਜੋ ਓਹ ਉਨਾਂ ਛਿਟੀਆਂ ਦੇ ਸਾਹਮਣੇ ਗੱਭਣ
੪੨ ਹੋਣ। ਪਰ ਜਾਂ ਮਾੜੇ ਪਸੂ ਆਏ, ਤਦ ਓਨ ਉਨਾਂ ਤਾ-
ਈਂ ਉੱਥੇ ਨਾ ਰੱਖਿਆ; ਇਸ ਕਰਕੇ ਲਾਬਾਨ ਦੇ ਪਸੂ
੪੩ ਲਿੱਸੇ, ਅਤੇ ਯਾਕੂਬ ਦੇ ਪਸੂ ਮੋਟੇ ਸਨ। ਉਪਰੰਦ ਉਹ
ਮਨੁੱਖ ਬਹੁਤ ਹੀ ਵਧ ਗਿਆ, ਅਤੇ ਬਹੁਤਸਾਰਿਆਂ
ਅੱਜੜਾਂ, ਦਾਸੀਆਂ, ਦਾਸਾਂ, ਅਤੇ ਉਠਾਂ ਅਰ ਗਧਿਆਂ
ਦਾ ਮਾਲਕ ਹੋ ਗਿਆ ॥
[੩੧] ਉਪਰੰਦ ਯਾਕੂਬ ਨੈ ਲਾਬਾਨ ਦੇ ਪੁੱਤ੍ਰਾਂ ਨੂੰ ਏਹ ਗੱਲਾਂ

ਕਰਦੇ ਸੁਣਿਆ, ਜੋ ਯਾਕੂਬ ਨੈ ਸਾਡੇ ਪਿਤਾ ਦਾ ਸਭ ਕੁਛ
ਲੈ ਲੀਤਾ ਹੈ, ਅਤੇ ਸਾਡੇ ਪਿਉ ਦੀ ਦੌਲਤ ਥੀਂ ਓਨ ਇਹ
ਸਾਰੀ ਵਡਿਆਈ ਪਾਈ ਹੈ। ਅਤੇ ਯਾਕੂਬ ਨੈ ਲਾਬਾਨ ੨
ਦਾ ਮੂਹੁੰ ਡਿੱਠਾ, ਜੋ ਕੱਲ ਪਰਸੋਂ ਵਰਗਾ ਤਿਸ ਦੀ ਵਲ ਨਹੀਂ
ਹੈ। ਤਦ ਪ੍ਰਭੁ ਨੈ ਯਾਕੂਬ ਨੂੰ ਕਿਹਾ, ਜੋ ਤੂੰ ਆਪਣੇ ਪਿਉ ੩
ਦਾਦੇ ਦੇ ਮੁਲਖ, ਅਤੇ ਆਪਣੀ ਜੰਮਣਭੂਮ ਨੂੰ ਮੁੜ ਜਾਹ,
ਅਤੇ ਮੈਂ ਤੇਰੇ ਸੰਗ ਰਹਾਂਗਾ। ਤਦ ਯਾਕੂਬ ਨੈ ਰਾਹੇਲ ੪
ਅਤੇ ਲੀਆ ਨੂੰ ਆਪਣੇ ਅੱਜੜ ਕੋਲ਼ ਖੇਤ ਵਿਚ ਸੱਦ
ਘੱਲਿਆ। ਅਤੇ ਉਨ੍ਹਾਂ ਨੂੰ ਕਿਹਾ, ਮੈਂ ਦੇਖਦਾ ਹਾਂ, ਜੋ ਤੁ- ੫
ਸਾਡੇ ਪਿਉ ਦਾ ਮੂਹੁੰ ਕੱਲ ਪਰਸੋਂ ਵਰਗਾ ਮੇਰੀ ਵਲ ਨਹੀਂ
ਰਿਹਾ; ਪਰ ਮੇਰੇ ਪਿਤਾ ਦਾ ਪਰਮੇਸੁਰ ਮੇਰੇ ਸੰਗ ਹੋਇਆ
ਹੈ। ਤੁਸੀਂ ਤਾ ਜਾਣਦੀਆਂ ਹੋ, ਜੋ ਮੈਂ ਆਪਣੀ ਸਾਰੀ ੬
ਸਰਧਾ ਅਨੁਸਾਰ ਤੁਹਾਡੇ ਪਿਤਾ ਦੀ ਟਹਿਲ ਕਰੀ ਹੈ।
ਪਰ ਤੁਹਾਡੇ ਪਿਤਾ ਨੈ ਮੈ ਨੂੰ ਠਗ ਲੀਤਾ, ਅਤੇ ਦਸ ਫੇਰੀਂ ੭
ਮੇਰੀ ਮਜੂਰੀ ਬਦਲਸਦਲ ਕੀਤੀ; ਪਰ ਪਰਮੇਸੁਰ ਨੈ ਤਿਸ
ਤਾਈਂ ਮੇਰਾ ਜਾਨ ਨਾ ਕਰਨ ਦਿੱਤਾ। ਜੇ ਓਨ ਐਉਂ ਆ- ੮
ਖਿਆ, ਜੋ ਚਿਤਲੀਆਂ ਤੇਰੀ ਮਜੂਰੀ ਹਨ, ਤਾਂ ਸੱਭੇ ਪਸੂ
ਚਿਤਲੇ ਹੀ ਸੂਏ; ਅਤੇ ਜੇ ਐਉਂ ਬੋਲਿਆ, ਜੋ ਗਦਰੇ ਤੇਰੀ
ਮਜੂਰੀ ਹਨ, ਤਾਂ ਸਾਰੇ ਪਸੂ ਗਦਰੇ ਹੀ ਸੂਏ। ਸੋ ਪਰਮੇ- ੯
ਸੁਰ ਨੈ ਤੁਸਾਡੇ ਪਿਉ ਦਾ ਧਨ ਖੁਹਕੇ ਮੈ ਨੂੰ ਦਿੱਤਾ ਹੈ।
ਅਤੇ ਅਜਿਹਾ ਹੋਇਆ, ਕਿ ਜਦ ਪਸੂ ਮਸਤੀ ਵਿਚ ਆ- ੧੦
ਏ, ਤਾਂ ਮੈਂ ਸੁਫਨੇ ਵਿਚ ਆਪਣੀ ਅੱਖ ਉਘਾੜਕੇ ਕੀ ਦੇਖ-
ਦਾ ਹਾਂ, ਕਿ ਜਿਹੜੇ ਮੀਂਢੇ ਭੇਡਾਂ ਉੱਪੁਰ ਟਪਦੇ ਸਨ, ਸੋ
ਗਦਰੇ ਅਰ ਚਿਤਲੇ ਅਤੇ ਚਿਤਕਬਰੇ ਹੈਸਨ। ਤਦ ਪਰ- ੧੧
ਮੇਸੁਰ ਦੇ ਦੂਤ ਨੈ ਸੁਫਨੇ ਵਿਚ ਮੈ ਨੂੰ ਆਖਿਆ, ਹੇ ਯਾ-

੧੨ ਕੂਬ! ਮੈਂ ਬੋਲਿਆ, ਮੈਂ ਇਥੇ ਹਾਂ। ਤਦ ਓਨ ਕਿਹਾ,
ਹੁਣ ਤੂੰ ਆਪਣੀ ਅੱਖ ਉਘਾੜ, ਅਤੇ ਵੇਖ, ਕਿ ਸਾਰੇ ਛੱਤ-
ਰੇ ਜੋ ਭੇਡਾਂ ਉੱਤੇ ਚੜ੍ਹਦੇ ਹਨ, ਗਦਰੇ ਅਤੇ ਚਿਤਲੇ ਅਤੇ
ਚਿਤਕਬਰੇ ਹਨ; ਇਸ ਲਈ ਕਿ ਜੋ ਕੁਛ ਲਾਬਾਨ ਨੈ ਤੇਰੇ
੧੩ ਨਾਲ਼ ਕੀਤਾ, ਸੋ ਮੈਂ ਡਿੱਠਾ। ਮੈਂ ਬੈਤੇਲ ਦਾ ਪਰਮੇਸੁਰ
ਹਾਂ, ਕਿ ਜਿੱਥੇ ਤੈਂ ਥੰਮ ਪੁਰ ਤੇਲ ਚੋਇਆ, ਅਤੇ ਜਿੱਥੇ ਤੈਂ
ਮੇਰੀ ਮੰਨਤ ਮੰਨੀ ਸੀ। ਹੁਣ ਉੱਠ, ਇਸ ਧਰਤੀ ਤੇ
ਨਿੱਕਲ਼ ਚੱਲ, ਅਤੇ ਆਪਣੀ ਜੰਮਣਭੂਮ ਨੂੰ ਮੁੜ ਜਾਹ।
੧੪ ਤਦ ਰਾਹੇਲ ਅਤੇ ਲੀਆ ਨੈ ਉੱਤਰ ਦੇਕੇ ਉਹ ਨੂੰ ਕਿ-
ਹਾ, ਕਿਆ ਅਜਾਂ ਤੀਕੁਰ ਸਾਡੇ ਪਿਉ ਦੇ ਘਰ ਵਿਚ ਕੁਛ
੧੫ ਸਾਡਾ ਬਖਰਾ ਹੈ? ਕੀ ਅਸੀਂ ਉਹ ਦੇ ਅੱਗੇ ਓਪਰੀਆਂ
ਨਹੀਂ ਠਹਿਰੀਆਂ? ਕਿਉਂਕਿ ਓਨ ਤਾ ਸਾ ਨੂੰ ਵੇਚ ਸਿੱਟਿ-
੧੬ ਆ, ਅਤੇ ਸਾਡਾ ਮੁੱਲ ਬੀ ਖਾ ਬੈਠਾ। ਅਤੇ ਪਰਮੇਸੁਰ
ਨੈ ਜੋ ਧਨ ਸਾਡੇ ਪਿਤਾ ਤੇ ਲੀਤਾ, ਸੋ ਸਾਡਾ ਅਤੇ ਸਾਡੇ
ਪੁੱਤ੍ਰਾਂ ਦਾ ਹੈ; ਪਰੰਤੁ, ਹੁਣ ਜੋ ਕੁਛ ਪਰਮੇਸੁਰ ਨੈ ਤੈ ਨੂੰ
੧੭ ਆਖਿਆ, ਸੋਈ ਕਰ। ਤਦ ਯਾਕੂਬ ਨੈ ਉੱਠਕੇ ਆਪਣੇ
੧੮ ਪੁੱਤ੍ਰਾਂ ਅਤੇ ਤੀਮੀਆਂ ਨੂੰ ਊਠਾਂ ਪੁਰ ਚੜ੍ਹਾਇਆ; ਅਤੇ
ਆਪਣਾ ਸਾਰਾ ਮਾਲ ਅਰ ਆਪਣਾ ਸਾਰਾ ਲਬਾਤ੍ਰਬਾ,
ਜੋ ਓਨ ਕਮਾਇਆ ਸਾ, ਅਰਥਾਤ ਆਪਣਾ ਖਾਸ ਮਾਲ,
ਜੋ ਓਨ ਪੱਦਾਨ-ਅਰਾਮ ਵਿਚ ਕਮਾਇਆ ਸਾ, ਲੈ ਨਿੱਕ-
ਲਿਆ, ਇਸ ਲਈ ਜੋ ਕਨਾਨ ਦੀ ਧਰਤੀ ਵਿਚ ਆਪਣੇ
੧੯ ਪਿਉ ਇਸਹਾਕ ਦੇ ਕੋਲ਼ ਜਾਵੇ। ਅਤੇ ਲਾਬਾਨ ਆਪ-
ਣੀਆਂ ਭੇਡਾਂ ਦੀ ਉੱਨ ਕਤਰਨੇ ਗਿਆ ਸਾ। ਅਤੇ ਰਾ-
ਹੇਲ ਆਪਣੇ ਪਿਤਾ ਦੇ ਪੁਤਲਿਆਂ ਨੂੰ ਚੁਰਾ ਲੈ ਗਈ।
੨੦ ਅਤੇ ਯਾਕੂਬ ਨੈ ਲਾਬਾਨ ਅਰਾਮੀ ਦਾ ਮਨ ਠਗਿਆ, ਜੋ

ਆਪਣੇ ਨੱਸਣ ਦੀ ਖਬਰ ਤਿਸ ਨੂੰ ਨਾ ਦੱਸੀ। ਸੋ ਉਹ ੨੧
ਆਪਣਾ ਸਭ ਕੁਛ ਲੈਕੇ ਨੱਸਿਆ, ਅਤੇ ਉੱਠਕੇ ਨਦੀਓਂ
ਪਾਰ ਉੱਤਰ ਗਿਆ, ਅਤੇ ਜਿਲਿਆਦ ਦੇ ਪਹਾੜ ਵਲ
ਆਪਣਾ ਰੁਕ ਕੀਤਾ ॥

ਅਤੇ ਤੀਜੇ ਦਿਹਾੜੇ ਲਾਬਾਨ ਨੂੰ ਖਬਰ ਹੋਈ, ਜੋ ਜਾਕੂਬ ੨੨
ਨੱਸ ਗਿਆ। ਤਾਂ ਉਹ ਆਪਣੇ ਭਰਾਵਾਂ ਨੂੰ ਸੰਗ ਲੈਕੇ, ੨੩
ਸੱਤਾਂ ਦਿਹਾਂ ਦੇ ਰਸਤੇ ਤੀਕੁਰ ਤਿਸ ਦੇ ਮਗਰ ਦੌੜਿਆ,
ਅਤੇ ਜਿਲਿਆਦ ਦੇ ਪਹਾੜ ਪੁਰ ਉਸ ਨੂੰ ਜਾ ਘੇਰਿਆ।
ਫੇਰ ਪਰਮੇਸੁਰ ਲਾਬਾਨ ਅਰਾਮੀ ਦੇ ਕੋਲ਼ ਸੁਫਨੇ ਵਿਚ ੨੪
ਰਾਤ ਨੂੰ ਆਇਆ, ਅਤੇ ਉਹ ਨੂੰ ਕਿਹਾ, ਦੇਖੀਂ, ਜਾਕੂਬ
ਨੂੰ ਕੁਛ ਭਲਾ ਬੁਰਾ ਨਾ ਆਖੀਂ। ਤਦ ਲਾਬਾਨ ਜਾਕੂਬ ੨੫
ਦੇ ਪਾਹ ਪਹੁਤਾ। ਅਤੇ ਜਾਕੂਬ ਨੈ ਆਪਣਾ ਤੰਬੂ ਪਹਾੜ
ਉੱਤੇ ਗੱਡਿਆ ਸੀ, ਅਤੇ ਲਾਬਾਨ ਨੈ ਬੀ ਆਪਣੇ ਭਰਾ-
ਵਾਂ ਸਣੇ ਜਿਲਿਆਦ ਦੇ ਪਹਾੜ ਉੱਪੁਰ ਤੰਬੂ ਗੱਡਿਆ।
ਤਦ ਲਾਬਾਨ ਜਾਕੂਬ ਨੂੰ ਕੂਇਆ, ਤੈਂ ਕੀ ਕੀਤਾ, ਜੋ ਮੇਰਾ ੨੬
ਮਨ ਠਗਕੇ ਮੇਰੀਆਂ ਧੀਆਂ ਨੂੰ, ਤਰਵਾਰ ਨਾਲ਼ ਕੈਦ ਕੀ-
ਤਿਆਂ ਹੋਇਆਂ ਵਾਂਙੁ, ਲੈ ਚੱਲਿਆ ਹੈਂ? ਤੂੰ ਕਿੰਉ ੨੭
ਲੁਕਕੇ ਨੱਸਿਆ, ਅਤੇ ਮੈ ਨੂੰ ਠਗਿਆ, ਅਤੇ ਮੈ ਨੂੰ ਨਾ
ਦੱਸਿਆ, ਜੋ ਮੈਂ ਤੈ ਨੂੰ ਖੁਸੀ ਅਤੇ ਰਾਗ ਰੰਗ ਅਰ ਡੱਫਾਂ
ਅਰ ਤੰਬੂਰਿਆਂ ਨਾਲ਼ ਬਿਦਾ ਕਰਦਾ; ਅਤੇ ਮੈ ਨੂੰ ਆਪ- ੨੮
ਣੇ ਪੁਤਾਂ ਧੀਆਂ ਨੂੰ ਚੁੰਮਣ ਨਾ ਦਿੱਤਾ? ਇਸ ਕੰਮ ਵਿਚ
ਤੂੰ ਉੱਕ ਗਿਆ ਹੈਂ। ਤੁਸਾਂ ਨਾਲ਼ ਬੁਰਾ ਕਰਨ ਦਾ ਮੇਰੀ- ੨੯
ਆਂ ਬਾਹਾਂ ਵਿਚ ਬਲ ਹੈ; ਪਰ ਤੁਸਾਡੇ ਪਿਉ ਦੇ ਪਰਮੇ-
ਸੁਰ ਨੈ ਕੱਲ ਰਾਤੀਂ ਮੈ ਨੂੰ ਐਉਂ ਕਿਹਾ, ਦੇਖੀਂ, ਜਾਕੂਬ ਨੂੰ
ਕੁਛ ਚੰਗਾ ਮੰਦਾ ਨਾ ਕਹੀਂ। ਅਤੇ ਹੁਣ ਤਾ ਤੂੰ ਜਾਂਦਾ ਹੈਂ; ੩੦

ਕਿੰਉਕਿ ਤੂੰ ਆਪਣੇ ਪਿਉ ਦੇ ਘਰ ਜਾਣ ਲਈ ਅੱਤ ਚਾਹੁੰ-
ਦਾ ਹੈਂ; ਪਰ ਮੇਰੇ ਠਾਕੁਰਾਂ ਨੂੰ ਕਿੰਉ ਚੁਰਾ ਲਿਆ ਹੈ?
੩੧ ਯਾਕੂਬ ਨੈ ਉੱਤਰ ਦਿੱਤਾ, ਅਤੇ ਲਾਬਾਨ ਨੂੰ ਕਿਹਾ, ਮੈਂ ਡਰ
ਗਿਆ; ਕਿੰਉਕਿ ਮੈਂ ਆਖਿਆ, ਕੀ ਜਾਣੀਏ, ਜੋ ਤੂੰ ਆਪ-
੩੨ ਣੀਆਂ ਧੀਆਂ ਨੂੰ ਮੇਰੇ ਪਾਸੋਂ ਖੁਹ ਲੈ ਜਾਵੇਂਗਾ। ਪਰ
ਜਿਹ ਦੇ ਪਾਸ ਤੇ ਤੇਰੇ ਠਾਕੁਰ ਲੱਭਣ, ਉਹ ਨੂੰ ਜੀਉਂਦਾ ਨਾ
ਛੱਡੀਂ। ਸਾਡੇ ਭਾਈਆਂ ਦੇ ਸਾਹਮਣੇ ਝਾੜਾ ਲੈ ਲੈ;
ਅਰ ਜੋ ਕੁਛ ਤੇਰਾ ਮੇਰੇ ਪਾਸੋਂ ਨਿੱਕਲੇ, ਸੋ ਲੈ ਲੈ। ਪਰ
ਯਾਕੂਬ ਨੂੰ ਖਬਰ ਨਸੇ, ਜੋ ਰਾਹੇਲ ਉਨ੍ਹਾਂ ਨੂੰ ਚੁਰਾ ਲਿਆ-
੩੩ ਈ ਹੈ। ਉਪਰੰਦ ਲਾਬਾਨ ਯਾਕੂਬ ਦੇ ਤੰਬੂ ਅਤੇ ਲੀਆ
ਅਰ ਦੁਹਾਂ ਦਾਸੀਆਂ ਦੇ ਤੰਬੂਆਂ ਵਿਚ ਗਿਆ, ਪਰ ਓਹ
ਨਾ ਲੱਭੇ; ਤਦ ਉਹ ਲੀਆ ਦੇ ਤੰਬੂਓਂ ਨਿੱਕਲਕੇ ਰਾਹੇਲ
੩੪ ਦੇ ਤੰਬੂ ਵਿਚ ਵੜਿਆ। ਪਰ ਰਾਹੇਲ ਠਾਕੁਰਾਂ ਨੂੰ ਲੈਕੇ
ਊਠਾਂ ਦੇ ਪਲਾਣਿਆਂ ਵਿਚ ਰੱਖਕੇ, ਉਨ੍ਹਾਂ ਉੱਤੇ ਬੈਠੀ ਸੀ।
ਅਤੇ ਲਾਬਾਨ ਨੈ ਸਾਰਾ ਤੰਬੂ ਭਾਲਿਆ, ਪਰ ਕੁਝ ਨਾ ਪਾ-
੩੫ ਇਆ। ਤਦ ਉਹ ਆਪਣੇ ਬਾਪ ਤੇ ਕਹਿਣ ਲੱਗੀ, ਮੇਰੇ
ਪ੍ਰਭੁ, ਇਸ ਗੱਲ ਤੇ ਕਰੋਧਮਾਨ ਨਾ ਹੋਣਾ, ਜੋ ਮੈਂ ਤੇਰੇ
ਸਾਹਮਣੇ ਉੱਠ ਨਹੀਂ ਸਕਦੀ; ਕਿੰਉਕਿ ਮੈ ਨੂੰ ਤ੍ਰੀਮਤਾਂਵਾ-
ਣੀ ਰੀਤ ਹੋਈ ਹੈ। ਸੋ ਉਹ ਉਨ੍ਹਾਂ ਠਾਕੁਰਾਂ ਨੂੰ ਭਾਲ ਰਿ-
੩੬ ਹਾ, ਪਰ ਨਾ ਲੱਭੇ। ਤਾਂ ਯਾਕੂਬ ਗੁੱਸੇ ਹੋਇਆ, ਅਤੇ
ਲਾਬਾਨ ਦੇ ਸੰਗ ਝਗੜਨ ਲੱਗਾ, ਅਤੇ ਯਾਕੂਬ ਨੈ ਲਾਬਾਨ
ਨੂੰ ਉੱਤਰ ਦੇਕੇ ਕਿਹਾ, ਜੋ ਮੇਰਾ ਕੀ ਦੋਸ, ਅਤੇ ਕੀ ਭੁੱਲ ਹੈ,
੩੭ ਜੋ ਤੈਂ ਅਜਿਹਾ ਮੇਰਾ ਪਿੱਛਾ ਕੀਤਾ? ਕਿੰਉਕਿ ਤੈਂ ਮੇਰਾ
ਸਾਰਾ ਨਿੱਕਸੁੱਕ ਫੋਲਿਆ, ਅਤੇ ਤੈਂ ਆਪਣੇ ਘਰ ਦੇ ਸਾਰੇ
ਲਕੇਤੁਕੇ ਵਿਚੋਂ ਕੀ ਲੱਭਾ? ਸੋ ਮੇਰੇ ਭਰਾਵਾਂ ਅਤੇ ਆਪ-

ਦੇ ਭਿਰਾਵਾਂ ਦੇ ਅੱਗੇ ਧਰ, ਕਿ ਓਹ ਸਾਡਾ ਦੁਹਾਂ ਦਾ ਨਿ-
ਆਉਂ ਕਰਨ। ਮੈਂ ਪੂਰੀਆਂ ਵੀਹ ਵਰਸਾਂ ਤੇਰੇ ਸੰਗ ਰਿ- ੩੮
ਹਾ, ਤਿਤਨਾ ਚਿਰ ਤੇਰੀਆਂ ਭੇਡਾਂ ਬੱਕਰੀਆਂ ਨੈ ਗਾਭ
ਨਹੀਂ ਸਿੱਟਿਆ, ਅਤੇ ਨਾ ਤੇਰੇ ਅੱਜੜਾਂ ਦੇ ਛੱਤੇ ਮੈਂ ਖਾਹਦੇ।
ਉਹ ਜੋ ਫਾੜਿਆ ਗਿਆ, ਸੋ ਮੈਂ ਤੇਰੇ ਪਾਹ ਨਾ ਆਂਦਾ, ੩੯
ਬਲਕ ਉਹ ਦਾ ਘਾਟਾ ਮੈਂ ਆਪਣੇ ਉੱਪੁਰ ਝੱਲਿਆ; ਉਹ
ਜੋ ਦਿਨ ਅਥਵੇ ਰਾਤ ਨੂੰ ਚੋਰੀ ਗਿਆ, ਸੋ ਤੈਂ ਉਸ ਦੀ ਨਿਸਾ
ਮੇਰੇ ਥੀਂ ਕਰ ਲਈ; ਇਸ ਤਰਾਂ ਮੈਂ ਰਿਹਾ, ਜੋ ਦਿਨ ਨੂੰ ੪੦
ਧੁੱਪ ਅਤੇ ਰਾਤ ਨੂੰ ਪਾਲਾ ਮੈ ਨੂੰ ਖਾ ਗਿਆ, ਅਤੇ ਮੇਰੀ-
ਆਂ ਅੱਖਾਂ ਥੋਂ ਨੀਂਦ ਜਾਂਦੀ ਰਹੀ। ਹੁਣ ਮੈ ਨੂੰ ਤੇਰੇ ਘਰ ੪੧
ਵਿਚ ਤੇਰੀ ਸੇਵਾ ਕਰਦੇ ਨੂੰ ਵੀਹ ਵਰਸਾਂ ਹੋਈਆਂ; ਚੌਦਾਂ
ਵਰਿਹਾਂ ਤੇਰੀਆਂ ਦੁਹਾਂ ਧੀਆਂ ਦੀ ਲਈ, ਅਤੇ ਛੇ ਵਰਿ-
ਹਾਂ ਤੇਰੇ ਅੱਜੜਾਂ ਦੇ ਵਾਸਤੇ; ਅਤੇ ਦਸ ਫੇਰੀਂ ਤੈਂ ਮੇਰੀ ਮ-
ਜੂਰੀ ਵਟਾ ਸਿੱਟੀ। ਜੇ ਮੇਰੇ ਪਿਤਾ ਦਾ ਪਰਮੇਸੁਰ, ਅ- ੪੨
ਬਿਰਹਾਮ ਦਾ ਪਰਮੇਸੁਰ, ਅਤੇ ਉਹ, ਕਿ ਜਿਸ ਤੇ ਇਸਹਾਕ
ਬੀ ਭਉ ਰਖਦਾ ਹੈ, ਮੇਰੀ ਵਲ ਨਾ ਹੁੰਦਾ, ਤਾਂ ਤੈਂ ਅੱਜ ਮੈ
ਨੂੰ ਸੱਖਣੇ ਹੱਥ ਕੱਢ ਦਿੱਤਾ ਹੁੰਦਾ। ਪਰਮੇਸੁਰ ਨੈ ਮੇਰੀ
ਬਿਪਤਾ, ਅਤੇ ਮੇਰੇ ਹੱਥਾਂ ਦੀ ਮਿਹਨਤ ਉੱਪੁਰ ਨਜਰ ਕੀ-
ਤੀ, ਅਤੇ ਕੱਲ ਰਾਤ ਨਿਆਉਂ ਕੀਤਾ। ਤਦ ਲਾਬਾਨ ਨੈ ੪੩
ਉੱਤਰ ਦਿੱਤਾ, ਅਤੇ ਯਾਕੂਬ ਨੂੰ ਕਿਹਾ, ਜੋ ਧੀਆਂ ਤਾ ਮੇਰੀ-
ਆਂ ਹੀ ਧੀਆਂ ਹਨ, ਅਤੇ ਪੁੱਤ ਤਾ ਮੇਰੇ ਹੀ ਪੁੱਤ ਹਨ,
ਅਤੇ ਅੱਜੜ ਮੇਰੇ ਅੱਜੜ ਹਨ, ਅਤੇ ਸਭ ਕੁਝ, ਜੋ ਤੂੰ ਵੇਖ-
ਦਾ ਹੈਂ, ਸੋ ਮੇਰਾ ਹੈ; ਹੁਣ ਮੈਂ ਆਪਣੀਆਂ ਇਨ੍ਹਾਂ ਧੀਆਂ
ਦੀ ਲਈ, ਅਤੇ ਉਨ੍ਹਾਂ ਦੇ ਪੁੱਤਾਂ ਦੀ ਲਈ, ਜੋ ਜੰਮੇ ਹਨ,
ਅੱਜ ਦੇ ਦਿਨ ਕੀ ਕਰਾਂ? ਇਸ ਕਰਕੇ ਹੁਣ ਆਉ, ਮੈਂ ੪੪

ਤੂੰ ਆਪਸ ਵਿਚ ਇਕ ਨੇਮਧਰਮ ਬੱਨ੍ਹਣੇ, ਅਤੇ ਮੇਰੇ
ਅਤੇ ਤੇਰੇ ਵਿਚ ਉਹੋ ਸਾਖੀ ਰਹੇ ॥
੪੫ ਉਪਰੰਦ ਜਾਕੂਬ ਨੈ ਇਕ ਪੱਥਰ ਲੈਕੇ, ਥੱਮ ਉਸਾਰਿ-
੪੬ ਆ। ਅਤੇ ਜਾਕੂਬ ਨੈ ਆਪਣੇ ਭਰਾਵਾਂ ਨੂੰ ਕਿਹਾ, ਜੋ
ਪੱਥਰ ਕੱਠੇ ਕਰੋ। ਉਨੀਂ ਪੱਥਰ ਕੱਠੇ ਕਰਕੇ ਇਕ ਢੇਰੀ
੪੭ ਲਾਈ, ਅਤੇ ਉਸ ਢੇਰੀ ਉੱਤੇ ਪਰਸਾਦ ਛਕਿਆ। ਅਤੇ
ਲਾਬਾਨ ਨੈ ਤਿਸ ਦਾ ਨਾਉਂ ਜਗਰ-ਸਾਹਾਦੂਥਾ ਧਰਿਆ;
੪੮ ਪਰ ਜਾਕੂਬ ਨੈ ਤਿਸ ਨੂੰ ਜਾਲੀਦ ਕਰਕੇ ਕਿਹਾ। ਅਤੇ
ਲਾਬਾਨ ਬੋਲਿਆ, ਜੋ ਇਹ ਢੇਰੀ ਅੱਜ ਦੇ ਦਿਨ ਮੇਰੇ
ਅਰ ਤੇਰੇ ਵਿਖੇ ਸਾਹਦ ਹੋਵੇ; ਇਸ ਕਾਰਨ ਤਿਸ ਦਾ ਨਾਉਂ
੪੯ ਜਾਲੀਦ ਰੱਖਿਆ। ਅਤੇ ਮਿਸਫਾ ਇਸ ਲਈ ਨਾਉਂ
ਪਿਆ, ਜੋ ਉਨ ਕਿਹਾ, ਕਿ ਜਾਂ ਅਸੀਂ ਤੁਸੀਂ ਅਡ ਹੋਜੇ,
੫੦ ਤਾਂ ਪ੍ਰਭੁ ਮੇਰੇ ਤੇਰੇ ਵਿਚ ਰਾਖੀ ਕਰੇ; ਜੋ ਤੂੰ ਮੇਰੀਆਂ ਧੀ-
ਆਂ ਨੂੰ ਦੁੱਖ ਨਾ ਦੇਵੇਂ, ਅਤੇ ਉਨ੍ਹਾਂ ਬਾਝ ਹੋਰ ਤ੍ਰੀਮਤਾਂ ਨਾ
ਕਰੇਂ। ਸਾਡੇ ਵਿਚ ਕੋਈ ਮਨੁੱਖ ਨਹੀਂ ਹੈ; ਦੇਖ, ਪਰਮੇਸੁਰ
੫੧ ਹੀ ਮੇਰੇ ਤੇਰੇ ਵਿਚ ਉਗਾਹ ਹੈ। ਲਾਬਾਨ ਨੈ ਜਾਕੂਬ ਥੀਂ
ਕਿਹਾ, ਦੇਖ ਇਸ ਢੇਰੀ ਨੂੰ, ਅਤੇ ਦੇਖ ਇਸ ਥੱਮ ਨੂੰ, ਜੋ ਮੈਂ
੫੨ ਆਪਣੇ ਅਰ ਤੇਰੇ ਵਿਚ ਉਸਾਰਿਆ; ਇਹ ਢੇਰੀ ਅਤੇ
ਇਹ ਥੰਮ ਉਗਾਹ ਰਹਿਣ, ਜੋ ਮੈਂ ਇਸ ਢੇਰੀ ਤੇ ਉੱਪਰ ਤੇਰੇ
ਬੁਰੇ ਲਈ ਨਾ ਲੰਘਾਂ, ਅਤੇ ਤੂੰ ਭੀ ਇਸ ਢੇਰੀ ਅਰ ਇਸ
ਥੱਮ ਤੇ ਇਧਰ ਮੇਰੀ ਵਲ ਮੇਰੇ ਬੁਰੇ ਲਈ ਨਾ ਲੰਘੇਂ।
੫੩ ਅਬਿਰਹਾਮ ਦਾ ਪਰਮੇਸੁਰ, ਅਤੇ ਨਹੂਰ ਦਾ ਪਰਮੇਸੁਰ,
ਅਤੇ ਉਨ੍ਹਾਂ ਦੇ ਪਿਉ ਦਾਦੇ ਦਾ ਪਰਮੇਸੁਰ ਸਾਡੇ ਵਿਚ ਨਿ-
ਆਉਂ ਕਰੇ। ਅਤੇ ਜਾਕੂਬ ਨੈ ਉਹ ਦੀ ਸੁਗੰਦ ਖਾਹਦੀ,
ਕਿ ਜਿਸ ਤੇ ਉਹ ਦਾ ਪਿਉ ਇਸਹਾਕ ਭਉ ਰਖਦਾ ਸੀ।

ਉਪਰੰਦ ਜਾਕੂਬ ਨੈ ਉਸ ਪਹਾੜ ਉੱਪੁਰ ਬਲਦਾਨ ਕੀਤਾ, ੫੪
ਅਤੇ ਆਪਣੇ ਭਰਾਵਾਂ ਨੂੰ ਪਰਸਾਦ ਛਕਾਉਣ ਲਈ ਸੱਦਿ-
ਆ; ਅਤੇ ਉਨੀਂ ਪਰਸਾਦ ਛਕਕੇ ਸੱਭਗ ਰਾਤ ਪਹਾੜ
ਪੁਰ ਕੱਟੀ ॥

ਅਤੇ ਸਵੇਰ ਨੂੰ ਤੜਕੇ ਹੀ ਲਾਬਾਨ ਉੱਠਿਆ, ਅਤੇ ੫੫
ਆਪਣੇ ਪੁੱਤਾਂ ਧੀਆਂ ਨੂੰ ਚੁੰਮਿਆ, ਅਤੇ ਤਿਨਾਂ ਨੂੰ ਅ-
ਸੀਸ ਦਿੱਤੀ। ਫੇਰ ਲਾਬਾਨ ਤੁਰਕੇ, ਆਪਣੇ ਠਿਕਾਣੇ
ਨੂੰ ਮੁੜਿਆ ॥

ਉਪਰੰਦ ਜਾਕੂਬ ਆਪਣੇ ਰਸਤੇ ਚਲਾ ਗਿਆ, ਅਤੇ [੩੨]
ਪਰਮੇਸੁਰ ਦੇ ਦੂਤ ਤਿਸ ਨੂੰ ਆ ਮਿਲੇ। ਤਦ ਜਾਕੂਬ ਨੈ ੨
ਉਨਾਂ ਨੂੰ ਦੇਖਕੇ ਕਿਹਾ, ਜੋ ਇਹ ਪਰਮੇਸੁਰ ਦਾ ਮਹਾਇਲ
ਹੈ; ਤਦ ਤੇ ਉਸ ਜਾਗਾ ਦਾ ਨਾਉਂ ਮਹਾਨਾਜਿਮ ਰੱਖਿਆ ॥

ਉਪਰੰਦ ਜਾਕੂਬ ਨੈ ਆਪਣੇ ਅੱਗੇ ਸਈਰ ਦੀ ਧਰਤੀ ੩
ਅਦੂਮ ਦੇ ਦੇਸ ਵਿਚ ਆਪਣੇ ਭਰਾਉ ਏਸੌ ਦੇ ਕੋਲ
ਹਲਕਾਰੇ ਘੱਲੇ; ਅਤੇ ਉਨਾਂ ਨੂੰ ਹੁਕਮ ਦੇਕੇ ਕਿਹਾ, ਜੋ ਤੁਸੀਂ ੪
ਮੇਰੇ ਪ੍ਰਭੁ ਏਸੌ ਨੂੰ ਐਉਂ ਆਖਿਓ, ਜੋ ਤੁਹਾਡਾ ਦਾਸ ਜਾ-
ਕੂਬ ਐਉਂ ਕਹਿੰਦਾ ਹੈ, ਜੋ ਮੈਂ ਲਾਬਾਨ ਦੇ ਪਾਹ ਮੁਸਾਫਰੀ
ਕੱਟੀ, ਅਤੇ ਹੁਣ ਤੀਕੁਰ ਉੱਥੇ ਹੀ ਰਿਹਾ। ਮੇਰੇ ਪਾਹ ੫
ਬਲਦ, ਭੇਡਾਂ, ਬੱਕਰੀਆਂ, ਅਤੇ ਦਾਸ ਦਾਸੀਆਂ ਹਨ,
ਅਤੇ ਮੈਂ ਆਪਣੇ ਪ੍ਰਭੁ ਨੂੰ ਕਹਾ ਭੇਜਦਾ ਹਾਂ, ਜੋ ਮੈਂ ਤੇਰੀ
ਨਜਰ ਵਿਚ ਦਯਾ ਪਰਾਪਤ ਹੋਵਾਂ। ਅਤੇ ਹਲਕਾਰਿਆਂ ੬
ਨੈ ਜਾਕੂਬ ਦੇ ਪਾਹ ਮੁੜਿਆਕੇ ਆਖਿਆ, ਜੋ ਅਸੀਂ ਤੇਰੇ
ਭਰਾਉ ਏਸੌ ਦੇ ਕੋਲ ਗਏ, ਅਤੇ ਉਹ ਬੀ ਚਾਰ ਸੈ ਮਨੁੱਖ
ਨਾਲ ਤੇਰੇ ਮਿਲਨੇ ਲਈ ਆਉਂਦਾ ਹੈ। ਤਦ ਜਾਕੂਬ ੭
ਭੈਮਾਨ ਹੋਕੇ ਅੱਤ ਘਾਬਰਿਆ; ਅਤੇ ਓਨ ਆਪਣੇ ਨਾਲ

ਦੇ ਲੋਕਾਂ ਅਤੇ ਅੱਜੜਾਂ ਅਤੇ ਬਲ੍ਹਦਾਂ ਅਰ ਊਠਾਂ ਦੀਆਂ
੮ ਦੇ ਟੋਲੀਆਂ ਕੀਤੀਆਂ; ਅਤੇ ਕਿਹਾ, ਜੇ ਏਸੌ ਇਕ ਟੋਲੀ
ਪੁਰ ਆ ਪਵੇ, ਅਤੇ ਉਹ ਨੂੰ ਮਾਰ ਲਵੇ, ਤਾਂ ਦੂਜੀ ਟੋਲੀ,
੯ ਜੋ ਬਾਕੀ ਰਹੇ, ਆਪਣੀ ਜਿੰਦ ਤਾ ਬਚਾਵੇਗੀ। ਅਤੇ
ਜਾਕੂਬ ਨੈ ਕਿਹਾ, ਹੇ ਮੇਰੇ ਪਿਤਾ ਅਬਿਰਹਾਮ ਦੇ ਪਰਮੇ-
ਸੁਰ, ਅਤੇ ਮੇਰੇ ਪਿਉ ਇਸਹਾਕ ਦੇ ਪਰਮੇਸੁਰ, ਉਹ ਪ੍ਰਭੂ
ਜਿਨ ਮੈ ਨੂੰ ਆਖਿਆ, ਜੋ ਤੂੰ ਆਪਣੇ ਦੇਸ ਅਰ ਆਪ-
੧੦ ਣੇ ਕੁਟੰਬ ਵਿਚ ਫਿਰ ਜਾਹ, ਮੈਂ ਤੇਰਾ ਭਲਾ ਕਰਾਂਗਾ! ਮੈਂ
ਤਾ ਉਨ੍ਹਾਂ ਦਯਾਲਗੀਆਂ ਅਤੇ ਸਚਿਆਈਆਂ ਵਿਚੋਂ, ਜੋ
ਤੈਂ ਆਪਣੇ ਦਾਸ ਦੇ ਸੰਗ ਕੀਤੀਆਂ ਹਨ, ਕਿਸੇ ਦੇ ਲਾ-
ਇਕ ਨਹੀਂ ਹਾਂ; ਕਿੰਉਕਿ ਮੈਂ ਆਪਣੀ ਲਾਠੀ ਸੰਗ ਇਸ
ਜਰਦੇਨ ਦੇ ਪਾਰ ਗਿਆ, ਅਰ ਹੁਣ ਦੋ ਟੋਲੀਆਂ ਬਣਿ-
੧੧ ਆ ਹਾਂ। ਮੈਂ ਤੇਰੀ ਮਿੰਨਤ ਕਰਦਾ ਹਾਂ, ਜੋ ਮੈ ਨੂੰ ਮੇਰੇ
ਭਰਾਉ ਦੇ ਹੱਥੋਂ, ਅਰਥਾਤ ਏਸੌ ਦੇ ਹੱਥੋਂ ਬਚਾ ਲੈ; ਕ੍ਰਿਉ
ਜੋ ਮੈਂ ਉਸ ਥੀਂ ਡਰਦਾ ਹਾਂ, ਅਜਿਹਾ ਨਾ ਹੋਵੇ, ਜੋ ਉਹ
ਆਕੇ ਮੈ ਨੂੰ, ਅਤੇ ਨੀਂਗਰਾਂ ਸਣੇ ਤਿਨ੍ਹਾਂ ਦੀਆਂ ਮਾਵਾਂ ਨੂੰ
੧੨ ਮਾਰ ਸਿੱਟੇ। ਤੈਂ ਤਾ ਆਖਿਆ, ਜੋ ਮੈਂ ਤੇਰੇ ਨਾਲ਼ ਅੱਛਾ
ਵਰਤਾਂਗਾ, ਅਤੇ ਤੇਰੀ ਉਲਾਦ ਨੂੰ ਸਮੁੰਦਰ ਦੇ ਰੇਤੇ ਦੀ ਨਿ-
ਆਈਂ, ਜੋ ਬੁਤਾਇਤ ਕਰਕੇ ਗਿਣਤੀ ਵਿਚ ਨਹੀਂ ਆਉਂ-
ਦਾ, ਬਣਾਵਾਂਗਾ॥

੧੩ ਉਪਰੰਦ ਉਸ ਰਾਤ ਉਹ ਉੱਥੇ ਹੀ ਰਿਹਾ, ਅਤੇ ਜੋ ਕੁਛ
ਉਸ ਦੇ ਹੱਥ ਲੱਗਾ, ਸੋ ਉਸ ਵਿਚੋਂ ਆਪਣੇ ਭਰਾਉ ਏਸੌ
੧੪ ਦੇ ਨਜਰਾਨੇ ਵਾਸਤੇ ਲਿਆ; ਦੋ ਸੈ ਬੱਕਰੀਆਂ ਅਰ ਬੀਹ
੧੫ ਬੱਕਰੇ, ਦੋ ਸੈ ਭੇਡਾਂ ਅਤੇ ਬੀਹ ਛੱਤ੍ਰੇ; ਤੀਹ ਲਵੇਰੀਆਂ
ਊਠਣੀਆਂ ਸਣੇ ਬੋਤਿਆਂ, ਚਾਲ੍ਹੀ ਗਾਈਆਂ, ਅਤੇ ਦਸ

ਬਲਦ, ਬੀਹ ਗਧੀਆਂ ਅਤੇ ਦਸ ਗਧੇ। ਅਤੇ ਓਨ ੧੬
ਤਿਨਾਂ ਦੇ ਅੱਡ ਅੱਡ ਗੋਲ਼ ਕਰਕੇ ਆਪਣੇ ਚਾਕਰਾਂ ਦੇ ਹੱਥ
ਸੌਂਪੇ, ਅਤੇ ਉਨਾਂ ਨੂੰ ਕਿਹਾ, ਜੋ ਤੁਸੀਂ ਮੇਰੇ ਸਾਹਮਣੇ ਪਾਰ
ਉੱਤਰ ਜਾਓ, ਅਤੇ ਗੋਲਾਂ ਨੂੰ ਅੱਡ ਕਰਕੇ ਰੱਖੋ। ਅਤੇ ੧੭
ਮੁਹਰੇ ਜਾਣਵਾਲੇ ਨੂੰ ਓਨ ਇਹ ਆਖ ਦਿੱਤਾ, ਕਿ ਜਾਂ ਮੇ-
ਰਾ ਭਰਾਉ ਏਸੌ ਤੈ ਨੂੰ ਮਿਲੇ, ਅਤੇ ਪੁੱਛੇ, ਜੋ ਤੂੰ ਕਿਹ ਦਾ
ਆਦਮੀ ਹੈਂ, ਅਤੇ ਕਿੱਥੇ ਨੂੰ ਜਾਂਦਾ ਹੈਂ, ਅਤੇ ਏਹ ਜੋ ਤੇਰੇ
ਅਗੇ ਹਨ, ਸੋ ਕਿਹ ਦੇ ਹਨ? ਤਾਂ ਕਹੀਂ, ਜੋ ਤੇਰੇ ਚਾਕਰ ੧੮
ਯਾਕੂਬ ਦੇ ਹਨ; ਓਨ ਇਹ ਆਪਣੇ ਪ੍ਰਭੁ ਏਸੌ ਦੀ ਲਈ
ਨਜ਼ਰਾਨਾ ਘੱਲਿਆ ਹੈ; ਅਤੇ ਦੇਖ, ਉਹ ਬੀ ਸਾਡੇ ਪਿੱਛੇ
ਆਉਂਦਾ ਹੈ। ਅਤੇ ਓਨ ਦੂਜੇ ਅਤੇ ਤੀਜੇ ਨੂੰ ਅਤੇ ਤਿ- ੧੯
ਨਾਂ ਸਭਨਾਂ ਨੂੰ, ਜੋ ਗੋਲਾਂ ਦੇ ਮਗਰ ਚਲੇ ਜਾਂਦੇ ਸਨ, ਇਹ
ਕਹਿਕੇ ਹੁਕਮ ਦਿੱਤਾ, ਕਿ ਜਦ ਤੁਸੀਂ ਏਸੌ ਨੂੰ ਮਿਲੋ, ਤਾਂ
ਉਹ ਨੂੰ ਇਸੇ ਪਰਕਾਰ ਕਹਿਣਾ; ਅਤੇ ਹੋਰ ਇਹ ਕਹਿਓ, ੨੦
ਦੇਖ, ਤੇਰਾ ਦਾਸ ਯਾਕੂਬ ਸਾਡੇ ਪਿੱਛੇ ਆਉਂਦਾ ਹੈ; ਕਿੰਉ-
ਕਿ ਓਨ ਆਖਿਆ, ਜੋ ਮੈਂ ਉਸ ਨਜ਼ਰਾਨੇ ਪੁਰ, ਜੋ ਮੇ ਤੇ
ਅੱਗੇ ਅੱਗੇ ਜਾਂਦਾ ਹੈ, ਉਸ ਨਾਲ਼ ਮਿਲਾਪ ਕਰਾਂਗਾ, ਤਦ
ਮਗਰੋਂ ਉਹ ਦਾ ਮੁਖ ਦੇਖਾਂਗਾ, ਸਾਇਤ ਜੋ ਉਹ ਮੈ ਨੂੰ ਕਬੂ-
ਲੇ। ਸੋ ਉਹ ਨਜ਼ਰਾਨਾ ਉਹ ਦੇ ਸਾਹਮਣੇ ਪਾਰ ਗਿਆ; ੨੧
ਪਰ ਉਹ ਆਪ ਉਸ ਰਾਤੇ ਆਪਣੇ ਮਹਾਇਲ ਦੇ ਸੰਗ ਰਿ-
ਹਾ। ਉਪਰੰਦ ਉਹ ਉਸੇ ਰਾਤ ਉੱਠਿਆ, ਅਤੇ ਆਪ- ੨੨
ਣੀਆਂ ਦੁਹਾਂ ਤ੍ਰੀਮਤਾਂ, ਅਤੇ ਦੁਹਾਂ ਦਾਸੀਆਂ ਅਤੇ ਗਿ-
ਆਰਾਂ ਪੁੱਤਾਂ ਨੂੰ ਲੈਕੇ ਯਬਕ ਦੇ ਪੱਤਣ ਪਾਰ ਲੰਘ ਗਿਆ;
ਅਤੇ ਤਿਨਾਂ ਨੂੰ ਲੈਕੇ ਦਰਿਆਓਂ ਪਾਰ ਕੀਤਾ, ਅਤੇ ੨੩
ਆਪਣਾ ਸਭ ਕੁਛ ਪਾਰ ਭੇਜਿਆ। ਅਤੇ ਯਾਕੂਬ ਕੱਲਾ ੨੪

ਰਹਿ ਗਿਆ, ਅਤੇ ਉਥੇ ਇਕ ਜਣਾ ਪਹਿ ਫੁਟਦੀ ਤੀਕੁ
੨੫ ਤਿਸ ਦੇ ਸੰਗ ਘੁਲਦਾ ਰਿਹਾ। ਅਤੇ ਜਾਂ ਉਨ ਡਿਠਾ, ਜੋ
ਉਹ ਉਸ ਨੂੰ ਢਾਹ ਨਾ ਸੱਕਿਆ, ਤਾਂ ਉਹ ਦੇ ਪੱਟ ਦੇ ਨੀਚੇ
ਛੁਹਿਆ, ਅਤੇ ਜਾਕੂਬ ਦੀ ਟੰਗ ਦਾ ਅੰਦਰਲਾ ਪਾਸਾ
੨੬ ਘੁਲਦਿਆਂ ਹੋਇਆਂ ਜੋੜ ਤੇ ਹਿੱਲ ਗਿਆ। ਤਦ ਉਹ
ਬੋਲਿਆ, ਮੈ ਨੂੰ ਜਾਣ ਦਿਹ, ਜੋ ਪਹਿ ਫੁਟਦੀ ਆਉਂਦੀ
ਹੈ। ਉਹ ਬੋਲਿਆ, ਕਿ ਮੈਂ ਤੈ ਨੂੰ, ਜਦ ਤੀਕੁਰ ਮੈ ਨੂੰ
੨੭ ਅਸੀਸ ਨਾ ਦੇਵੇਂ, ਜਾਣ ਨਾ ਦਿਆਂਗਾ। ਤਦ ਉਨ ਉਸ
ਤੇ ਪੁੱਛਿਆ, ਜੋ ਤੇਰਾ ਕੀ ਨਾਉਂ ਹੈ? ਉਹ ਬੋਲਿਆ,
੨੮ ਜਾਕੂਬ ਹੈ। ਉਨ ਕਿਹਾ, ਤੇਰਾ ਨਾਉਂ ਅਗੇ ਨੂੰ ਜਾਕੂਬ
ਕਰਕੇ ਨਾ ਪੁਕਾਰਿਆ ਜਾਵੇਗਾ, ਬਲਕ ਇਸਰਾਏਲ ਹੋ-
ਵੇਗਾ, ਕਿੰਉਕਿ ਤੈਂ ਪਰਮੇਸੁਰ ਦੇ ਅਤੇ ਮਨੁੱਖਾਂ ਦੇ ਸੰਗ ਜੋਰ
੨੯ ਕੀਤਾ, ਅਤੇ ਜੇਤ ਵਿਚ ਰਿਹਾ ਹੈਂ। ਤਦ ਜਾਕੂਬ ਨੈ ਪੁ-
ਛਿਆ, ਅਤੇ ਕਿਹਾ, ਮੈਂ ਤੇਰੀ ਮਿੰਨਤ ਕਰਦਾ ਹਾਂ, ਜੋ
ਆਪਣਾ ਨਾਉਂ ਦੱਸ। ਉਹ ਬੋਲਿਆ, ਤੂੰ ਮੇਰਾ ਨਾਉਂ
ਕਿੰਉ ਪੁਛਦਾ ਹੈਂ? ਅਤੇ ਉਨ ਉਸ ਨੂੰ ਉਥੇ ਅਸੀਸ
੩੦ ਦਿੱਤੀ। ਇਸ ਕਰਕੇ ਜਾਕੂਬ ਨੈ ਉਸ ਜਾਗਾ ਦਾ ਨਾਉਂ
ਫਨੀਏਲ ਧਰਿਆ, ਇਹ ਕਹਿਕੇ, ਜੋ ਮੈਂ ਪਰਮੇਸੁਰ ਨੂੰ
੩੧ ਸਨਮੁਖ ਡਿੱਠਾ, ਅਤੇ ਮੇਰੀ ਜਿੰਦ ਬਚ ਰਹੀ ਹੈ। ਅਤੇ
ਜਾਂ ਉਹ ਫਨੂਏਲ ਥੀਂ ਲੰਘਦਾ ਸੀ, ਤਾਂ ਧੁੱਪ ਉਸ ਪੁਰ
੩੨ ਚੜ੍ਹਿ ਆਈ, ਅਤੇ ਉਹ ਟੰਗੋਂ ਲੰਙਾ ਹੈਸੀ। ਇਸ ਕਰਕੇ
ਇਸਰਾਏਲ ਦੀ ਉਲਾਦ ਹੁਣ ਤੀਕੁ ਟੰਗ ਦੀ ਹੇਠਲੀ ਨਾੜ
ਨੂੰ ਨਹੀਂ ਖਾਂਦੀ; ਕਿੰਉਕਿ ਉਨ ਜਾਕੂਬ ਦੀ ਟੰਗ ਦੀ ਹੇਠ-
ਲੀ ਨਾੜ ਨੂੰ ਛੁਹਿਆ ਹੈਸੀ॥

[੩੩] ਉਪਰੰਦ ਜਾਕੂਬ ਨੈ ਆਪਣੀਆਂ ਅੱਖਾਂ ਉਘਾੜਕੇ

ਡਿੱਠਾ, ਜੋ ਏਸੌ ਚਾਰ ਸੈ ਮਨੁੱਖ ਨਾਲ ਆਉਂਦਾ ਹੈ। ਤਦ
ਉਨ ਲੀਆ ਅਤੇ ਰਾਹੇਲ ਨੂੰ ਅਤੇ ਦੂਹੁੰ ਦਾਸੀਆਂ ਨੂੰ
ਤਿਨਾਂ ਦੇ ਪੁੱਤ ਵੰਡ ਦਿੱਤੇ; ਅਤੇ ਦਾਸੀਆਂ ਨੂੰ ਅਤੇ ਉ- ੨
ਨਾਂ ਦਿਆਂ ਪੁਤ੍ਰਾਂ ਨੂੰ ਸਭ ਤੇ ਮੁਹਰੇ ਧਰਿਆ, ਅਤੇ ਲੀ-
ਆ ਅਰ ਉਹ ਦੇ ਬਾਲਕਾਂ ਨੂੰ ਉਨਾਂ ਤੇ ਪਿੱਛੇ, ਅਤੇ ਰਾ-
ਹੇਲ ਅਰ ਯੂਸੁਫ ਨੂੰ ਤਿਨਾਂ ਤੇ ਪਿੱਛੇ। ਅਤੇ ਉਹ ਆਪ ੩
ਉਨਾਂ ਦੇ ਅੱਗੇ ਤੁਰਿਆ, ਅਤੇ ਆਪਣੇ ਭਰਾਉ ਕੋਲ
ਅੱਪੜਦੇ ਅੱਪੜਦੇ ਸੱਤ ਵਾਰ ਧਰਤੀ ਪੁਰ ਝੁਕਿਆ।
ਅਤੇ ਏਸੌ ਉਹ ਦੇ ਮਿਲਨੇ ਲਈ ਦੌੜਿਆ, ਅਤੇ ਉਹ ੪
ਨੂੰ ਜੱਫੀ ਪਾਕੇ, ਅਤੇ ਉਹ ਦੇ ਗਲੇ ਚਿੰਬੜਕੇ ਉਹ ਨੂੰ
ਚੁੰਮਿਆ, ਅਤੇ ਦੋਵੇਂ ਰੋਏ। ਫੇਰ ਉਨ ਅੱਖਾਂ ਉਘਾੜੀ- ੫
ਆਂ, ਅਤੇ ਤੀਮਤਾਂ ਅਤੇ ਬਾਲਕਾਂ ਨੂੰ ਡਿੱਠਾ, ਅਤੇ ਕਿ-
ਹਾ, ਜੋ ਏਹ ਤੇਰੇ ਨਾਲ ਕੌਣ ਹਨ? ਉਹ ਕੂਇਆ, ਏਹ
ਓਹ ਬਾਲਕ ਹਨ, ਜੋ ਪਰਮੇਸੁਰ ਨੈ ਦਯਾ ਕਰਕੇ ਤੇਰੇ ਦਾਸ
ਨੂੰ ਦਿੱਤੇ। ਤਦ ਦਾਸੀਆਂ ਅਤੇ ਉਨਾਂ ਦੇ ਪੁੱਤ੍ਰਾਂ ਨੈ ਨੇੜੇ ੬
ਆਕੇ ਮੱਥਾ ਟੇਕਿਆ। ਫੇਰ ਲੀਆ ਨੈ ਆਪਣੇ ਪੁੱਤ੍ਰਾਂ ੭
ਸਣੇ ਕੋਲ ਆਕੇ, ਮੱਥਾ ਟੇਕਿਆ; ਓੜਕ ਨੂੰ ਯੂਸੁਫ ਅਤੇ
ਰਾਹੇਲ ਨੈ ਬੀ ਤਿਸ ਪਾਹ ਆਕੇ ਮੱਥਾ ਟੇਕਿਆ। ਉਹ ੮
ਕੂਇਆ, ਉਸ ਵਡੇ ਮਹਾਇਲ ਤੇ, ਜੋ ਮੈ ਨੂੰ ਮਿਲਿਆ,
ਤੇਰਾ ਕੀ ਅਰਥ ਹੈ? ਉਨ ਕਿਹਾ, ਜੋ ਮੇਰੇ ਪ੍ਰਭੂ ਦੀ ਨਜਰ
ਵਿਚ ਕਬੂਲ ਪਵੇ। ਤਾਂ ਏਸੌ ਬੋਲਿਆ, ਮੇਰੇ ਪਾਹ ਬਹੁਤ ੯
ਕੁਛ ਹੈ, ਮੇਰੇ ਭਾਈ, ਜੋ ਤੇਰਾ ਹੈ, ਸੋ ਤੂੰ ਆਪਣੇ ਹੀ ਕੋਲ
ਰੱਖ। ਯਾਕੂਬ ਨੈ ਕਿਹਾ, ਐਉਂ ਨਾ ਹੋਵੇ; ਜੇ ਮੈਂ ਤੇਰੀ ੧੦
ਨਜਰ ਵਿਚ ਪਸਿੰਦ ਹਾਂ, ਤਾਂ ਮੇਰਾ ਨਜਰਾਨਾ ਮੇਰੇ ਹੱਥੋਂ
ਕਬੂਲ ਕਰ; ਕਿੰਉਕਿ ਮੈਂ ਤਾ ਤੇਰਾ ਮੁਖ ਡਿੱਠਾ, ਜਿਹਾ ਕਿ

ਪਰਮੇਸੁਰ ਦਾ ਮੁਖ ਵੇਖਿਆ ਹੁੰਦਾ; ਅਤੇ ਤੂੰ ਮੇ ਤੇ ਪਰ-
੧੧ ਸਿੰਨ ਹੋਇਆ। ਮੇਰੀ ਸੁਗਾਤ ਨੂੰ, ਜੋ ਤੇਰੇ ਸਾਹਮਣੇ ਆਂ-
ਦੀ ਹੈ, ਕਬੂਲ ਕਰ; ਕਿੰਉ ਜੋ ਪਰਮੇਸੁਰ ਨੈ ਮੇਰੇ ਉੱਤੇ
ਦਯਾ ਕੀਤੀ, ਅਤੇ ਮੇਰੇ ਪਾਹ ਸਭ ਕੁਛ ਹੈ। ਅਤੇ ਉਹ
੧੨ ਅਜਿਹਾ ਖਹਿੜੇ ਪਿਆ, ਜੋ ਉਨ ਲੈ ਲੀਤਾ। ਸੋ ਓਨ
ਕਿਹਾ, ਆਓ ਕੂਚ ਕਰਯੇ, ਅਤੇ ਚਲਯੇ, ਅਤੇ ਮੈਂ ਤੇਰੇ
੧੩ ਅੱਗੇ ਅੱਗੇ ਚੱਲਾਂਗਾ। ਓਨ ਤਿਸ ਨੂੰ ਆਖਿਆ, ਮੇਰਾ
ਸਾਈਂ ਜਾਣਦਾ ਹੈ, ਜੋ ਨੀਂਗਰ ਕੂਲੇ ਹਨ, ਅਤੇ ਲਵੇਰੀਆਂ
ਭੇਡਾਂ ਬੱਕਰੀਆਂ ਅਰ ਗਾਈਆਂ ਮੇਰੇ ਪਾਹ ਹਨਗੀਆਂ;
ਜੇ ਇਨਾਂ ਨੂੰ ਇਕ ਦਿਨ ਡੀਕੂਰ ਹੱਕੀ ਜਾਯੇ, ਤਾਂ ਸਾਰਾ
੧੪ ਅੱਜੜ ਮਰ ਜਾਵੇਗਾ। ਸੋ ਮੇਰੇ ਮਾਲਕ, ਆਪਣੇ ਦਾਸ
ਥੀਂ ਅਗੇਤੇ ਤੁਰ ਪਓ, ਅਤੇ ਮੈਂ ਉਨਾਂ ਪਸੂਆਂ ਦੀ ਸਕਤ
ਅਨੁਸਾਰ, ਜੋ ਮੇਰੇ ਨਾਲ਼ ਹਨ, ਅਤੇ ਨੀਂਗਰਾਂ ਦੀ ਸਕਤ
ਅਨੁਸਾਰ ਸਹਿਜੇ ਸਹਿਜੇ ਚੱਲਾਂਗਾ, ਇਥੇ ਤੀਕੁ ਜੋ ਸਈਰ
੧੫ ਵਿਚ ਆਪਣੇ ਮਾਲਕ ਦੇ ਸੰਗ ਆ ਮਿਲਾਂਗਾ। ਉਪਰੰਦ
ਏਸੋ ਨੈ ਕਿਹਾ, ਹੁਣ ਮੈਂ ਆਪਣੇ ਸੰਗ ਦਿਆਂ ਲੋਕਾਂ ਵਿਚ
ਤੇ ਕਿਤਨਿਆਂਕੁ ਮਨੁੱਖਾਂ ਨੂੰ ਤੇਰੇ ਸਾਥ ਲਈ ਛੱਡ ਜਾਵਾਂ-
ਗਾ। ਉਹ ਬੋਲਿਆ, ਕੀ ਲੋੜ ਹੈ? ਬਿਹੀ ਚੰਗੀ ਗੱਲ
ਹੋਵੇ, ਜੋ ਮੈਂ ਆਪਣੇ ਮਾਲਕ ਦੀ ਨਜਰ ਵਿਚ ਦਯਾ ਪਰ-
੧੬ ਪਤ ਹੋਵਾਂ। ਉਪਰੰਦ ਏਸੌ ਨੈ ਉਸੀ ਦਿਹਾੜੇ ਸਈਰ ਦਾ
ਰਾਹ ਫੜਿਆ॥

੧੭ ਅਤੇ ਜਾਕੂਬ ਸੁੱਕਾਤ ਨੂੰ ਗਿਆ, ਅਤੇ ਆਪਣੇ ਲਈ
ਇਕ ਘਰ ਬਣਾਇਆ, ਅਤੇ ਆਪਣੇ ਪਸੂਆਂ ਲਈ
ਥਾੜੇ ਬਣਾਏ; ਇਸ ਕਰਕੇ ਉਸ ਥਾਉਂ ਦਾ ਨਾਉਂ ਸੁੱਕਾਤ
੧੮ ਪੈ ਗਿਆ। ਅਤੇ ਜਾਕੂਬ ਸਲਾਮਤੀ ਨਾਲ਼ ਕਣਾਨ ਦੇਸ

ਦੇ ਸਿਕਮ ਨਾਮੇ ਨਗਰ ਦੇ ਕੋਲ ਆ ਪਹੁਤਾ, ਜਦ ਓਨ
ਪੱਦਾਨ-ਅਰਾਮ ਤੇ ਸਫਰ ਕੀਤਾ ਸੀ; ਅਤੇ ਨਗਰ ਦੇ ਸਾਹ-
ਮਣੇ ਆਪਣਾ ਤੰਬੂ ਖੜਾ ਕੀਤਾ। ਅਤੇ ਜਿੱਥੇ ਓਨ ੧੯
ਆਪਣਾ ਤੰਬੂ ਖੜਾ ਕੀਤਾ ਸੀ, ਉਸ ਖੇਤ ਨੂੰ ਓਨ ਸਿਕਮ
ਦੇ ਪਿਉ ਹਮੂਰ ਦੇ ਪੁਤ੍ਰਾਂ ਕੋਲੋਂ ਸਉ ਰੁਪਏ ਨੂੰ ਮੁੱਲ ਲੀ-
ਤਾ। ਅਤੇ ਉਥੇ ਓਨ ਇਕ ਜਗਵੇਦੀ ਬਣਾਈ, ਅਤੇ
ਏਲ-ਇਲੋਹੇ-ਇਸਰਾਏਲ ਤਿਸ ਦਾ ਨਾਉਂ ਧਰਿਆ॥

ਉਪਰੰਦ ਲੀਆ ਦੀ ਧੀ ਦੀਨਾ, ਜੋ ਓਨ ਜਾਕੂਬ ਥੀਂ [੩੪]
ਜਣੀ ਸੀ, ਉਸ ਦੇਸ ਦੀਆਂ ਕੁੜੀਆਂ ਦੇ ਵੇਖਣ ਨੂੰ ਬਾਹਰ
ਗਈ। ਤਦ ਉਸ ਦੇਸ ਦੇ ਸਰਦਾਰ ਹਵੀ ਹਮੂਰ ਦੇ ਪੁਤ੍ਰ ੨
ਸਿਕਮ ਨੈ ਉਹ ਡਿੱਠੀ, ਅਤੇ ਉਹ ਨੂੰ ਲੈ ਗਿਆ, ਅਤੇ ਉਹ
ਦੇ ਨਾਲ ਸੰਗ ਕਰਕੇ, ਉਹ ਨੂੰ ਖਰਾਬ ਕੀਤਾ। ਅਤੇ ਤਿਸ ੩
ਦਾ ਜੀ ਜਾਕੂਬ ਦੀ ਧੀ ਦੀਨਾ ਨਾਲ ਲੱਗ ਗਿਆ, ਅਤੇ
ਓਨ ਉਸ ਕੁੜੀ ਨੂੰ ਪਿਆਰ ਕਰਿਆ, ਅਤੇ ਉਸ ਦੀ ਖਾ-
ਤਰਦਾਰੀ ਕੀਤੀ। ਅਤੇ ਸਿਕਮ ਨੈ ਆਪਣੇ ਪਿਤਾ ੪
ਹਮੂਰ ਥੀਂ ਕਿਹਾ, ਜੋ ਇਸ ਕੁੜੀ ਨਾਲ ਮੇਰਾ ਵਿਆਹ ਕਰਾ
ਦਿਹ। ਅਤੇ ਜਾਕੂਬ ਨੈ ਸੁਣਿਆ, ਜੋ ਓਨ ਤਿਸ ਦੀ ਧੀ ੫
ਦੀਨਾ ਨੂੰ ਅਪਵਿੱਤ੍ਰ ਕੀਤਾ; ਪਰ ਤਿਸ ਦੇ ਪੁੱਤ ਉਸ ਦੇ
ਪਸੂਆਂ ਸੰਗ ਖੇਤ ਨੂੰ ਗਏ ਹੋਏ ਸਨ; ਸੋ ਜਾਕੂਬ ਉਨਾਂ ਦੇ
ਆਉਣ ਤੀਕੁਰ ਚੁੱਪ ਕਰ ਰਿਹਾ। ਤਦ ਸਿਕਮ ਦਾ ਪਿਉ ੬
ਹਮੂਰ ਜਾਕੂਬ ਪਾਹ ਬਾਹਰ ਗਿਆ, ਜੋ ਉਸ ਨਾਲ ਗੱਲ-
ਬਾਤ ਕਰੇ। ਅਤੇ ਜਾਕੂਬ ਦੇ ਪੁੱਤ ਸੁਣਦੇ ਹੀ ਖੇਤੋਂ ਆਏ, ੭
ਅਤੇ ਓਹ ਜਣੇ ਅੱਤ ਸੋਗ ਅਰ ਰੋਹ ਵਿਚ ਆਏ; ਕਿੰਉ-
ਕਿ ਓਨ ਇਸਰਾਏਲ ਵਿਖੇ ਕੁਪੱਤ ਕੀਤੀ, ਜੋ ਉਨ ਜਾਕੂਬ
ਦੀ ਧੀ ਨਾਲ ਸੰਗ ਕਰਨ ਤੇ ਅਜੋਗ ਕੰਮ ਕੀਤਾ। ਤਦ ੮

ਹਮੂਰ ਨੈ ਤਿਸ ਦੇ ਸੰਗ ਐਉਂ ਗੱਲਕਥ ਕੀਤੀ, ਜੋ ਮੇਰੇ ਪੁੱਤ
ਸਿਕਮ ਦਾ ਜੀ ਤੁਹਾਡੀ ਪੁੱਤ੍ਰੀ ਸੰਗ ਲੱਗ ਗਿਆ ਹੈ; ਉਹ
੯ ਨੂੰ ਤਿਸ ਦੇ ਸੰਗ ਵਿਆਹ ਦਿਓ। ਅਤੇ ਸਾਡੇ ਨਾਲ
ਸਾਕਨਾਤਾ ਕਰੋ; ਆਪਣੀਆਂ ਧੀਆਂ ਸਾ ਨੂੰ ਦਿਓ, ਅਤੇ
੧੦ ਸਾਡੀਆਂ ਆਪਣੇ ਲਈ ਲਓ। ਅਤੇ ਤੁਸੀਂ ਸਾਡੇ ਸੰਗ
ਰਹੋ; ਅਤੇ ਇਹ ਧਰਤੀ ਤੁਹਾਡੇ ਅੱਗੇ ਹੈ, ਇਸ ਵਿਚ ਬਸੋ,
ਅਰ ਬਣਜ ਬੁਪਾਰ ਕਰੋ, ਅਤੇ ਉਸ ਨੂੰ ਆਪਣੀ ਮਾਲ-
੧੧ ਕੀ ਵਿਚ ਰੱਖੋ। ਅਤੇ ਸਿਕਮ ਨੈ ਉਸ ਕੁੜੀ ਦੇ ਬਾਪ ਅਰ
ਭਾਈਆਂ ਨੂੰ ਕਿਹਾ, ਮੈਂ ਤੁਹਾਡੀ ਨਜਰ ਵਿਚ ਦਯਾ ਪਾ-
ਵਾਂ, ਅਤੇ ਜੋ ਕੁਛ ਤੁਸੀਂ ਮੇ ਤੇ ਮੰਗੋਗੇ, ਸੋ ਦਿਆਂਗਾ;
੧੨ ਜਿਤਨਾ ਮਹਿਰ ਅਤੇ ਦਾਜ ਤੁਸੀਂ ਮੇਰੇ ਉੱਤੇ ਲਾ ਦਿਓਗੇ,
ਮੈਂ ਤੁਹਾਡੇ ਆਖੇ ਅਨੁਸਾਰ ਉਤਨਾ ਹੀ ਦਿਆਂਗਾ; ਪਰ
੧੩ ਕੁੜੀ ਮੈ ਨੂੰ ਵਿਆਹ ਦਿਓ। ਤਦ ਜਾਕੂਬ ਦੇ ਪੁੱਤ੍ਰਾਂ ਨੈ
ਸਿਕਮ ਅਤੇ ਉਹ ਦੇ ਪਿਉ ਹਮੂਰ ਨੂੰ, ਇਸ ਕਰਕੇ ਜੋ ਉਨ
ਤਿਨਾਂ ਦੀ ਭੈਣ ਦੀਨਾ ਨੂੰ ਖਰਾਬ ਕੀਤਾ, ਧੋਹ ਨਾਲ ਉੱਤਰ
੧੪ ਦਿੱਤਾ। ਅਤੇ ਤਿਨਾਂ ਨੂੰ ਕਿਹਾ, ਅਸੀਂ ਇਹ ਕੰਮ ਨਹੀਂ
ਕਰ ਸਕਦੇ, ਜੋ ਬੇਸੁੱਨਤੇ ਨੂੰ ਆਪਣੀ ਭੈਣ ਦੇਯੇ; ਕਿੰਉਕਿ
੧੫ ਇਸ ਵਿਚ ਸਾਡੀ ਨਮੋਸੀ ਹੈ। ਪਰ ਜੇ ਤੁਸੀਂ ਇਸ ਗੱਲ
ਵਿਚ ਸਾਡੇ ਵਰਗੇ ਹੋ ਜਾਓ, ਜੋ ਤੁਸਾਡੇ ਸਾਰੇ ਪੁਰਸ ਸੁੱਨ-
੧੬ ਤੀ ਹੋ ਜਾਣ, ਤਾਂ ਅਸੀਂ ਤੁਸਾਂ ਤੇ ਪਰਸਿੰਨ ਹੋਵਾਂਗੇ; ਤਦ
ਅਸੀਂ ਆਪਣੀਆਂ ਧੀਆਂ ਤੁਹਾ ਨੂੰ ਦਿਆਂਗੇ, ਅਤੇ ਤੁ-
ਸਾਡੀਆਂ ਧੀਆਂ ਆਪ ਲਵਾਂਗੇ; ਨਾਲੇ ਤੁਸਾਂ ਵਿਚ ਰਹਾਂ-
੧੭ ਗੇ, ਅਤੇ ਅਸੀਂ ਸਭੇ ਇਕ ਜਾਤ ਬਣ ਜਾਵਾਂਗੇ। ਪਰ ਜੇ
ਤੁਸੀਂ ਸੁੰਨਤੀ ਹੋਣ ਵਿਖੇ ਸਾਡੀ ਨਾ ਸੁਣੋਗੇ, ਤਾਂ ਅਸੀਂ
ਆਪਣੀ ਕੁੜੀ ਨੂੰ ਲੈਕੇ ਚਲੇ ਜਾਵਾਂਗੇ॥

ਉਨ੍ਹਾਂ ਦੀਆਂ ਗੱਲਾਂ ਹਮੂਰ ਅਤੇ ਉਸ ਦੇ ਪੁੱਤ ਸਿਕਮ ੧੮
ਨੂੰ ਪਸਿੰਦ ਆਈਆਂ। ਅਤੇ ਉਸ ਗੱਭਰੂ ਨੇ ਇਸ ਕੰਮ ੧੯
ਦੇ ਕਰਨ ਵਿਚ ਬਿਲਮ ਨਾ ਲਾਈ; ਕਿੰਉਕਿ ਉਹ ਜਾਕੂਬ
ਦੀ ਧੀ ਥੀਂ ਅੱਤ ਪਰਸਿੰਨ ਹੈਸੀ, ਅਤੇ ਉਹ ਆਪਣੇ ਪਿ-
ਤਾ ਦੇ ਸਾਰੇ ਘਰ ਵਿਚ ਸਭ ਤੇ ਵਡਾ ਪਤਵੰਤਾ ਸਾ। ਫੇਰ ੨੦
ਹਮੂਰ ਅਤੇ ਉਹ ਦਾ ਪੁੱਤ੍ਰ ਸਿਕਮ ਆਪਣੇ ਸਹਿਰ ਦੇ ਦਰ-
ਵੱਜੇ ਪੁਰ ਗਏ, ਅਤੇ ਆਪਣੇ ਸਹਿਰ ਦੇ ਲੋਕਾਂ ਨਾਲ ਐਉਂ
ਗੱਲਕਥ ਕਰਨ ਲਗੇ, ਜੋ ਏਹ ਲੋਕ ਤਾ ਸਾਡੇ ਨਾਲ ਮਿ- ੨੧
ਲਨਸਾਰ ਹਨ; ਸੋ ਓਹ ਇਸ ਧਰਤੀ ਵਿਚ ਰਹਿਣ, ਅਤੇ
ਬੁਪਾਰ ਕਰਨ; ਕਿੰਉਕਿ ਦੇਖੋ, ਜੋ ਇਹ ਧਰਤੀ ਉਨ੍ਹਾਂ ਜੋਗੀ
ਬਹੁਤ ਹੈ; ਸੋ ਅਸੀਂ ਉਨ੍ਹਾਂ ਦੀਆਂ ਧੀਆਂ ਆਪਣੀਆਂ
ਇਸਤ੍ਰੀਆਂ ਕਰਨ ਲਈ ਲਵਾਂਗੇ, ਅਤੇ ਆਪਣੀਆਂ
ਤਿਨ੍ਹਾਂ ਨੂੰ ਦੇਵਾਂਗੇ। ਨਿਰੇ ਇਸ ਗੱਲ ਪੁਰ ਓਹ ਲੋਕ ਸਾਡੇ ੨੨
ਨਾਲ ਰਹਿਣ, ਅਤੇ ਇਕ ਕੌਮ ਹੋਣ ਵਿਚ ਰਾਜੀ ਹੋਣਗੇ,
ਜੋ ਸਾਡੇ ਵਿਚੋਂ ਹਰੇਕ ਪੁਰਸ ਦੀ ਤਿਨ੍ਹਾਂ ਵਾਂਙੂ ਸੁੰਨਤ ਕੀਤੀ
ਜਾਵੇ। ਕਿਆ ਉਨ੍ਹਾਂ ਦੇ ਡੰਗਰ ਢੋਰ ਅਤੇ ਉਨ੍ਹਾਂ ਦਾ ਧਨ ੨੩
ਅਤੇ ਤਿਨ੍ਹਾਂ ਦੇ ਸਰਬੱਤ ਪਸੂ ਸਾਡੇ ਨਾ ਹੋਣਗੇ? ਨਿਰਾ
ਉਨ੍ਹਾਂ ਨੂੰ ਰਾਜੀ ਕਰਣੇ, ਤਾਂ ਓਹ ਸਾਡੇ ਨਾਲ ਰਹਿਣਗੇ।
ਤਦ ਉਨ੍ਹੀਂ ਸਭਨੀਂ, ਜੋ ਉਹ ਦੇ ਨਗਰ ਦੇ ਦਰਵੱਜੇ ਤੇ ਲੰਘਿ- ੨੪
ਆ ਕਰਦੇ ਸਨ, ਹਮੂਰ ਦੀ ਅਤੇ ਉਹ ਦੇ ਪੁੱਤ੍ਰ ਸਿਕਮ ਦੀ
ਗੱਲ ਮੰਨੀ, ਅਤੇ ਉਨ੍ਹਾਂ ਦੇ ਸਭਨਾਂ ਪੁਰਸਾਂ ਨੇ, ਜੋ ਉਹ ਦੇ
ਨਗਰ ਦੇ ਬੂਹੇ ਥੀਂ ਆਇਆ ਜਾਇਆ ਕਰਦੇ ਸੇ, ਸੁੰਨਤ
ਕਰਾਈ। ਅਤੇ ਐਸਾ ਹੋਇਆ, ਕਿ ਤੀਜੇ ਦਿਹਾੜੇ, ਜਾਂ ੨੫
ਓਹ ਦੁਖ ਵਿਚ ਸਨ, ਜਾਕੂਬ ਦੇ ਪੁੱਤ੍ਰਾਂ ਵਿਚੋਂ ਦੀਨਾ ਦੇ
ਦੇ ਭਰਾਉ, ਸਿਮਓਨ ਅਤੇ ਲੇਵੀ, ਆਪਣੀਆਂ ਤਲਵਾਰਾਂ

ਲੈਕੇ, ਨਿੱਡਰ ਹੋਕੇ, ਸਹਿਰ ਉੱਤੇ ਆਣ ਪਏ, ਅਤੇ ਸਰ-
੨੬ ਬੱਤ ਪੁਰਸਾਂ ਨੂੰ ਵੱਢ ਸਿੱਟਿਆ। ਅਤੇ ਹਮੂਰ ਅਰ ਤਿਸ
ਦੇ ਪੁੱਤ੍ਰ ਸਿਕਮ ਨੂੰ ਬੀ ਤਲਵਾਰ ਦੀ ਧਾਰ ਨਾਲ ਮਾਰ
ਸੁੱਟਿਆ, ਅਤੇ ਸਿਕਮ ਦੇ ਘਰੋਂ ਦੀਨਾ ਨੂੰ ਲੈਕੇ ਚਲੇ ਗਏ।
੨੭ ਅਤੇ ਯਾਕੂਬ ਦੇ ਪੁੱਤ ਲੋਥਾਂ ਪੁਰ ਆਏ, ਅਤੇ ਸਹਿਰ ਨੂੰ
ਲੁੱਟ ਲੀਤਾ; ਕਿੰਉਕਿ ਤਿਨ੍ਹਾਂ ਦੀ ਭੈਣ ਉਨ੍ਹੀਂ ਖੱਜਲ ਕੀ-
੨੮ ਤੀ ਸੀ। ਤਿਨ੍ਹਾਂ ਨੈ ਉਨ੍ਹਾਂ ਦੀਆਂ ਭੇਡਾਂ ਬੱਕਰੀਆਂ,
ਗਾਈਆਂ ਬਲਦਾਂ ਅਤੇ ਖੋਤਿਆਂ ਨੂੰ, ਅਤੇ ਹੋਰ ਜੋ ਸ-
ਹਿਰ ਅਰ ਖੇਤ ਵਿਚ ਚੀਜ ਵਸਤੁ ਹੈਸੀ, ਸਭ ਨੂੰ ਲੈ ਲੀ-
੨੯ ਤਾ; ਅਤੇ ਉਨ੍ਹਾਂ ਦੀ ਸਭ ਮਾਯਾ, ਅਤੇ ਉਨ੍ਹਾਂ ਦੇ ਸਭ
ਬਾਲਬੱਚਿਆਂ ਅਤੇ ਤ੍ਰੀਮਤਾਂ ਨੂੰ ਬੰਨ੍ਹਕੇ ਲੈ ਗਏ, ਅਤੇ
੩੦ ਸਭ ਕੁਛ, ਜੋ ਘਰ ਵਿਚ ਥਾ, ਲੁੱਟ ਲੀਤਾ। ਤਦ ਯਾਕੂਬ
ਨੈ ਸਿਮਓਨ ਅਤੇ ਲੇਵੀ ਨੂੰ ਕਿਹਾ, ਜੋ ਤੁਸੀਂ ਮੇਰਾ ਬੁਰਾ
ਕਰਦੇ ਹੋ, ਜੋ ਇਸ ਦੇਸ ਦੇ ਵਸਕੀਲਾਂ ਵਿਚ, ਕਨਾਨੀਆਂ
ਅਤੇ ਫਰਿੱਜੀਆਂ ਵਿਚ, ਮੈ ਨੂੰ ਖਿਲਾਹਦਾ ਕਰਦੇ ਹੋਗੇ।
ਅਸੀਂ ਥੁਹੁੜੇ ਹਾਂ; ਅਤੇ ਓਹ ਮੇਰੇ ਵਿਰੁੱਧ ਕੱਠੇ ਹੋਕੇ, ਮੈ ਨੂੰ
ਕਤਲ ਕਰ ਦੇਣਗੇ, ਅਤੇ ਮੇਰਾ ਅਰ ਮੇਰੇ ਕੋੜਮੇ ਦਾ ਨਾਸ
੩੧ ਹੋ ਜਾਊ! ਅਰ ਤਿਨ੍ਹਾਂ ਨੈ ਕਿਹਾ, ਕਿਆ ਉਹ ਸਾਡੀ ਭੈਣ
ਨਾਲ ਕੰਜਰੀ ਵਰਗਾ ਕਰੇਗਾ?

[੩੫] ਉਪਰੰਦ ਪਰਮੇਸੁਰ ਨੈ ਯਾਕੂਬ ਨੂੰ ਕਿਹਾ, ਉੱਠ ਬੈਤੇਲ
ਨੂੰ ਜਾਹ, ਅਤੇ ਉਥੇ ਹੀ ਰਹੁ, ਅਤੇ ਪਰਮੇਸੁਰ ਦੇ ਲਈ,
ਜੋ ਤੈ ਨੂੰ, ਜਦ ਤੂੰ ਆਪਣੇ ਭਾਈ ਏਸੋ ਦੇ ਪਾਸੋਂ ਨੱਸਿ-
ਆ ਸਾ, ਦਿਖਾਲੀ ਦਿੱਤਾ, ਉਥੇ ਇਕ ਜਗਵੇਦੀ ਬਣਾਉ।
੨ ਤਦ ਯਾਕੂਬ ਨੈ ਆਪਣੇ ਘਰਾਣੇ ਅਤੇ ਆਪਣੇ ਸਭਨਾਂ
ਸਾਥੀਆਂ ਨੂੰ ਕਿਹਾ, ਪਰਾਇਆਂ ਠਾਕੁਰਾਂ ਨੂੰ, ਜੋ ਤੁਹਾਡੇ

ਵਿਚ ਹਨ, ਕੱਢਕੇ ਸਿੱਟ ਪਾਓ, ਅਤੇ ਪਵਿੱਤ੍ਰ ਹੋਵੋ, ਅਰ
ਆਪਣੇ ਕੱਪੜੇ ਬਦਲੋ। ਅਤੇ ਅਸੀਂ ਉੱਠਕੇ ਬੈਤੇਲ ਨੂੰ ੩
ਚਲਯੇ, ਅਤੇ ਮੈਂ ਉੱਥੇ ਪਰਮੇਸੁਰ ਦੇ ਲਈ, ਜਿਨ ਮੇਰੇ ਔਖ
ਦੇ ਦਿਨ, ਮੇਰੀ ਬੇਨਤੀ ਕਬੂਲ ਕੀਤੀ, ਅਤੇ ਜਿਸ ਰਸਤੇ
ਮੈਂ ਚੱਲਿਆ, ਮੇਰੇ ਸੰਗ ਰਿਹਾ, ਜਗਵੇਦੀ ਬਣਾਵਾਂਗਾ।
ਤਦ ਉਨ੍ਹੀਂ ਸਾਰੇ ਪਰਾਏ ਠਾਕੁਰ, ਜੋ ਉਨ੍ਹਾਂ ਦੇ ਹੱਥਾਂ ਵਿਚ ੪
ਅਤੇ ਗਹਿਣੇ, ਜੋ ਤਿਨ੍ਹਾਂ ਦੇ ਕੰਨੀਂ ਸਨ, ਜਾਕੂਬ ਨੂੰ ਦੇ ਦਿੱਤੇ,
ਅਤੇ ਜਾਕੂਬ ਨੈ ਓਹ ਬਲੂਤ ਦੇ ਰੁੱਖ ਹੇਠ, ਜੋ ਸਿਕਮ ਦੇ
ਨੇੜੇ ਸੀ, ਦਬਾ ਦਿੱਤੇ। ਅਤੇ ਉਨ੍ਹਾਂ ਨੈ ਕੂਚ ਕੀਤਾ। ੫
ਅਤੇ ਉਨ੍ਹਾਂ ਦੇ ਆਸ ਪਾਸ ਦਿਆਂ ਨਗਰਾਂ ਉੱਤੇ ਪਰਮੇ-
ਸੁਰ ਦਾ ਡਰ ਪੈ ਗਿਆ, ਇਸ ਕਰਕੇ ਉਨ੍ਹਾਂ ਨੈ ਜਾਕੂਬ ਦੇ
ਪੁੱਤ੍ਰਾਂ ਦਾ ਪਿੱਛਾ ਨਾ ਕੀਤਾ। ਸੋ ਜਾਕੂਬ ਅਤੇ ਓਹ ਸਾ- ੬
ਰੇ ਲੋਕ, ਜੋ ਉਸ ਦੇ ਸੰਗ ਹੈਸਨ, ਕਨਾਨੀ ਲੂਜ ਵਿਚ ਜੋ
ਬੈਤੇਲ ਹੈ, ਉੱਪੜੇ। ਅਤੇ ਓਨ ਉੱਥੇ ਜਗਵੇਦੀ ਬਣਾ- ੭
ਈ, ਅਤੇ ਉਹ ਦਾ ਏਲ-ਬੈਤੇਲ ਨਾਉਂ ਧਰਿਆ; ਇਸ
ਲਈ ਕਿ ਜਿਸ ਵੇਲੇ ਉਹ ਆਪਣੇ ਭਰਾਉ ਦੇ ਪਾਹੋਂ
ਨੱਸਿਆ, ਪਰਮੇਸੁਰ ਨੈ ਉਹ ਨੂੰ ਉੱਥੇ ਦਿਖਾਲੀ ਦਿੱਤੀ ਸੀ।
ਅਤੇ ਰਿਬਕਾ ਦੀ ਦਾਈ ਦਬੂਰਾ ਮਰ ਗਈ, ਅਤੇ ਉਹ ੮
ਬੈਤੇਲ ਹੇਠ ਬਲੂਤ ਦੇ ਬਿਰਛ ਨੀਚੇ ਦੱਬੀ ਗਈ, ਅਤੇ ਤਿਸ
ਥਾਉਂ ਦਾ ਨਾਉਂ ਅੱਲਾਨ-ਬੁਕਾ ਪਰਸਿੱਧ ਹੋਇਆ॥

ਅਤੇ ਪਰਮੇਸੁਰ ਨੈ ਜਾਕੂਬ ਨੂੰ, ਜਦ ਉਹ ਪੱਦਾਨ- ੯
ਅਰਾਮ ਤੇ ਆਇਆ ਸੀ, ਫੇਰ ਦਿਖਾਲੀ ਦਿੱਤੀ, ਅਤੇ
ਉਹ ਨੂੰ ਅਸੀਸ ਦਿੱਤੀ। ਅਤੇ ਪਰਮੇਸੁਰ ਨੈ ਉਹ ਨੂੰ ਕਿ- ੧੦
ਹਾ, ਤੇਰਾ ਨਾਉਂ ਜਾਕੂਬ ਹੈ; ਪਰ ਅੱਗੇ ਨੂੰ ਤੇਰਾ ਨਾਉਂ ਜਾ-
ਕੂਬ ਨਾ ਰੱਖਿਆ ਜਾਵੇਗਾ, ਬਲਕ ਤੇਰਾ ਨਾਉਂ ਇਸਰਾਏਲ

ਹੋਊ; ਸੋ ਉਨ ਤਿਸ ਦਾ ਨਾਉਂ ਇਸਰਾਏਲ ਰੱਖਿਆ।
੧੧ ਫੇਰ ਪਰਮੇਸੁਰ ਨੈ ਉਹ ਨੂੰ ਕਿਹਾ, ਜੋ ਮੈਂ ਸਰਬਸਕਤਮਾਨ
ਈਸੁਰ ਹਾਂ। ਤੂੰ ਫਲ, ਅਤੇ ਵਧ; ਤੇਰੇ ਥੀਂ ਕੋਮ ਅਤੇ ਕੋ-
ਮਾਂ ਦਾ ਪੰਥ ਉਤਪੱਤ ਹੋਵੇਗਾ, ਅਤੇ ਤੇਰੀ ਪਿੱਠ ਤੇ ਰਾਜੇ
੧੨ ਨਿੱਕਲਨਗੇ। ਅਤੇ ਇਹ ਧਰਤੀ, ਜੋ ਮੈਂ ਅਬਿਰਹਾਮ ਅਤੇ
ਇਸਹਾਕ ਨੂੰ ਦਿੱਤੀ, ਸੋ ਤੈ ਨੂੰ ਦਿਆਂਗਾ, ਅਤੇ ਤੇਰੇ ਪਿੱਛੇ
੧੩ ਤੇਰੀ ਉਲਾਦ ਨੂੰ ਇਹ ਧਰਤੀ ਦਿਆਂਗਾ। ਅਤੇ ਪਰਮੇ-
ਸੁਰ, ਜਿਸ ਜਾਗਾ ਉਸ ਨਾਲ ਬੋਲਿਆ ਸਾ, ਉਸ ਪਾਸੋਂ
੧੪ ਉਠ ਗਿਆ। ਅਤੇ ਜਿਥੇ ਓਨ ਉਸ ਨਾਲ ਗੱਲ ਕੀਤੀ
ਸੀ, ਤਿਥੇ ਜਾਕੂਬ ਨੈ ਪੱਥਰ ਦਾ ਇਕ ਥੰਮ ਖੜਾ ਕੀਤਾ,
ਅਤੇ ਤਿਸ ਉੱਤੇ ਛਿੜਕਾਉ ਕੀਤਾ, ਅਤੇ ਤੇਲ ਚੋਇਆ।
੧੫ ਅਤੇ ਜਾਕੂਬ ਨੈ ਉਸ ਥਾਉਂ ਦਾ ਨਾਉਂ, ਜਿਥੇ ਪਰਮੇਸੁਰ
੧੬ ਉਸ ਦੇ ਸੰਗ ਬੋਲਿਆ ਸੀ, ਬੈਤੇਲ ਰੱਖਿਆ। ਅਤੇ ਉਨਾਂ
ਨੈ ਬੈਤੇਲ ਤੇ ਕੂਚ ਕੀਤਾ। ਅਤੇ ਅਜੇ ਇਫਰਾਤ਼ ਦੇ
ਪਹੁੰਚਨ ਵਿਚ ਥੁਹੁੜੀ ਵਿੱਥ ਰਹਿ ਗਈ ਸੀ, ਜੋ ਰਾਹੇਲ ਨੂੰ
ਪੀੜਾਂ ਲੱਗੀਆਂ, ਅਤੇ ਉਸ ਦੇ ਜਲਨੇ ਵਿਚ ਕਸਟਲੀ
੧੭ ਹੋਈ। ਅਤੇ ਅਜਿਹਾ ਹੋਇਆ, ਕਿ ਜਾਂ ਓਨ ਆਪਣੇ
ਜਲਨੇ ਵਿਖੇ ਕਸਟਲੀ ਪਾਈ, ਤਾਂ ਦਾਈ ਨੈ ਉਹ ਨੂੰ ਕਿ-
ਹਾ, ਡਰ ਨਾ ਕਰ; ਕਿੰਉਕਿ ਇਹ ਬੀ ਤੇਰੇ ਇਕ ਪੁੱਤ ਹੋਵੇ-
੧੮ ਗਾ। ਅਤੇ ਅਜਿਹਾ ਹੋਇਆ, ਕਿ ਜਾਂ ਉਹ ਦੀ ਜਿੰਦ
ਨਿੱਕਲਨੇ ਪੁਰ ਸੀ, (ਕਿੰਉਂ ਜੋ ਉਹ ਮਰ ਹੀ ਗਈ,) ਤਾਂ
ਓਨ ਤਿਸ ਦਾ ਨਾਉਂ ਬਿਨੋਨੀ ਧਰਿਆ; ਪਰ ਉਹ ਦੇ ਪਿ-
੧੯ ਤਾ ਨੈ ਤਿਸ ਨੂੰ ਬਿਨਜਮੀਨ ਕਰਕੇ ਆਖਿਆ। ਸੋ ਰਾ-
ਹੇਲ ਮਰ ਗਈ, ਅਤੇ ਇਫਰਾਤ ਦੇ ਰਾਹ ਵਿਚ, ਜੋ ਬੈਤਲ-
੨੦ ਹਮ ਹੈ, ਦੱਬੀ ਗਈ। ਅਤੇ ਜਾਕੂਬ ਨੈ ਤਿਸ ਦੀ ਕਬਰ

ਪੁਰ ਇਕ ਥੱਮ ਖੜ੍ਹਾ ਕੀਤਾ; ਸੋ ਰਾਹੇਲ ਦੀ ਕਬਰ ਦਾ ਥੱਮ
ਅੱਜ ਤੀਕੁਰ ਹੈ। ਉਪਰੰਦ ਇਸਰਾਏਲ ਨੈ ਕੂਚ ਕੀਤਾ, ੨੧
ਅਤੇ ਏਦਰਗੜ੍ਹ ਦੇ ਪਰਲੇ ਪਾਸੇ ਆਪਣਾ ਤੰਬੂ ਖੜ੍ਹਾ
ਕੀਤਾ। ਅਤੇ ਜਾਂ ਇਸਰਾਏਲ ਉਸ ਧਰਤੀ ਵਿਚ ਜਾ ੨੨
ਰਿਹਾ, ਤਾਂ ਐਉਂ ਹੋਇਆ, ਜੋ ਰੂਬਿਨ ਗਿਆ, ਅਤੇ
ਆਪਣੇ ਪਿਤਾ ਦੀ ਰੰਨ ਬਿਲਹਾ ਨਾਲ਼ ਸੁੱਤਾ; ਅਤੇ
ਇਸਰਾਏਲ ਨੈ ਸੁਣਿਆ॥

ਅਤੇ ਜਾਕੂਬ ਦੇ ਬਾਰਾਂ ਪੁੱਤ ਸਨ; ਲੀਆ ਦੇ ਪੁੱਤ ਏਹ ੨੩
ਸਨ; ਰੂਬਿਨ ਜਾਕੂਬ ਦਾ ਜੇਠਾ ਪੁੱਤ, ਅਤੇ ਸਿਮਓਨ,
ਲੇਵੀ, ਯਹੂਦਾ, ਇਸਹਕਾਰ, ਅਤੇ ਜਬੂਲੂਨ। ਅਤੇ ਰਾ- ੨੪
ਹੇਲ ਦੇ ਪੁੱਤ੍ਰ, ਯੂਸੁਫ ਅਤੇ ਬਿਨਯਮੀਨ। ਅਤੇ ਰਾ- ੨੫
ਹੇਲ ਦੀ ਦਾਸੀ ਬਿਲਹਾ ਦੇ ਪੁੱਤ, ਦਾਨ ਅਤੇ ਨਫਤਾਲੀ।
ਅਤੇ ਲੀਆ ਦੀ ਦਾਸੀ ਜਿਲਫਾ ਦੇ ਪੁੱਤ, ਜੱਦ ਅਤੇ ੨੬
ਯਸਰ। ਜਾਕੂਬ ਦੇ ਪੁੱਤ੍ਰ, ਜੋ ਪੱਦਾਨ-ਅਰਾਮ ਵਿਚ ਉਹ
ਦੇ ਜੰਮੇ ਸੇ, ਸੋ ਏਹੋ ਹਨ॥

ਅਤੇ ਜਾਕੂਬ, ਕਿਰਯਤਾਰਬਾ, ਅਰਥਾਤ ਹਿਬਰੋਨ ਦੇ ੨੭
ਪਾਸਲੇ ਮਮਰੇ ਵਿਚ, ਜਿਥੇ ਅਬਿਰਹਾਮ ਅਰ ਇਸਹਾਕ
ਨੈ ਡੇਰਾ ਕੀਤਾ ਸਾ, ਆਪਣੇ ਪਿਤਾ ਇਸਹਾਕ ਦੇ ਪਾਹ
ਆਇਆ। ਅਤੇ ਇਸਹਾਕ ਦੀ ਉਮਰ ਇਕ ਸੌ ਅੱਸੀ ੨੮
ਵਰਿਹਾਂ ਦੀ ਸੀ; ਅਤੇ ਇਸਹਾਕ, ਬੁੱਢਾ ਅਰ ਸਮਾ ਪੂਰਣ ੨੯
ਹੋਕੇ, ਪ੍ਰਾਣ ਤਜ ਮਰ ਗਿਆ, ਅਤੇ ਆਪਣੇ ਲੋਕਾਂ ਵਿਚ
ਜਾ ਮਿਲਿਆ। ਅਤੇ ਤਿਸ ਦੇ ਪੁੱਤ ਏਸੌ ਅਤੇ ਜਾਕੂਬ
ਨੈ ਤਿਸ ਨੂੰ ਦੱਬਿਆ।

ਅਤੇ ਏਸੌ, ਅਰਥਾਤ ਅਦੂਮ ਦੀ ਕੁਲਪੱਤ੍ਰੀ ਇਹ ਹੈ।[੩੬]
ਏਸੌ ਕਨਾਨ ਦੀਆਂ ਧੀਆਂ ਵਿਚੋਂ ਹਿੱਤੀ ਐਲਾਨ ਦੀ ਧੀ ੨

ਅਦਾ ਨੂੰ, ਅਤੇ ਅਨਾ ਦੀ ਧੀ ਅਹਲਿਬਾਮਾ ਨੂੰ, ਜੋ ਹਵੀ
੩ ਸਬਊਨ ਦੀ ਪੋਤੀ ਸੀ; ਅਤੇ ਬਸਾਮਾ ਨੂੰ, ਜੋ ਇਸਮਾ-
ਈਲ ਦੀ ਧੀ ਅਤੇ ਨਬੀਤ ਦੀ ਭੈਣ ਸੀ, ਵਿਆਹ ਲਿ-
੪ ਆਇਆ। ਉਪਰੰਦ ਅਦਾ ਨੈ ਏਸੌ ਦੀ ਲਈ ਇਲਿ-
੫ ਫਜ, ਅਤੇ ਬਸਾਮਾ ਨੈ ਰਿਊਏਲ ਜਣਿਆ। ਅਤੇ
ਅਹਲਿਬਾਮਾ ਨੈ ਜਊਸ ਅਤੇ ਜਲਾਮ ਅਤੇ ਕੂਰਾ ਜਣਿ-
ਆ। ਏਸੌ ਦੇ ਪੁੱਤ੍ਰ, ਜੋ ਕਨਾਨ ਦੀ ਧਰਤੀ ਵਿਚ ਉਹ
੬ ਦੇ ਜੰਮੇ, ਸੋ ਏਹੋ ਹਨ। ਅਤੇ ਏਸੌ ਆਪਣੀਆਂ ਤ੍ਰੀਮ-
ਤਾਂ ਅਤੇ ਪੁੱਤਾਂ ਧੀਆਂ, ਅਤੇ ਆਪਣੇ ਘਰ ਦੇ ਸਰਬੱਤ
ਪ੍ਰਾਣੀਆਂ ਨੂੰ, ਅਤੇ ਆਪਣੇ ਅੱਜੜ ਨੂੰ, ਅਤੇ ਆਪਣੇ
ਸਾਰੇ ਪਸੂਆਂ ਨੂੰ, ਅਤੇ ਜੋ ਮਾਲ ਧਨ ਕਨਾਨ ਦੀ ਧਰਤੀ
ਵਿਚ ਪ੍ਰਾਪਤ ਕੀਤਾ ਹੈਸੀ, ਲੈਕੇ, ਆਪਣੇ ਭਰਾਉ ਜਾ-
੭ ਕੂਬ ਦੇ ਪਾਸੋਂ ਇਕ ਹੋਰ ਦੇਸ ਨੂੰ ਚਲਾ ਗਿਆ। ਕਿੰਉਕਿ
ਉਨਾਂ ਪਾਹ ਐਡਾ ਧਨ ਅਤੇ ਮਾਲ ਸਾ, ਜੋ ਓਹ ਕਠੇ ਨਾ
ਰਹਿ ਸੱਕੇ, ਅਤੇ ਉਹ ਧਰਤੀ, ਜਿਸ ਵਿਚ ਓਹ ਓਪਰੇ
ਸਨ, ਤਿਨਾਂ ਦੇ ਪਸੂਆਂ ਦੀ ਬੁਤਾਇਤ ਕਰਕੇ ਉਨਾਂ ਨੂੰ
੮ ਝੱਲ ਨਾ ਸੱਕੀ। ਤਦ ਏਸੌ ਸੇਇਰ ਪਹਾੜ ਵਿਚ ਜਾ
੯ ਰਿਹਾ; ਏਸੌ ਹੀ ਅਦੂਮ ਹੈ। ਉਪਰੰਦ ਸੇਇਰ ਪਹਾੜ
ਦੇ ਅਦੂਮੀਆਂ ਦੇ ਪਿਉ ਏਸੌ ਦੀ ਇਹ ਕੁਲਪੱਤ੍ਰੀ ਹੈ।
੧੦ ਅਤੇ ਏਸੌ ਦੇ ਪੁੱਤਾਂ ਦੇ ਏਹ ਨਾਉਂ ਹਨ; ਇਲਿਫਜ, ਏਸੌ
ਦੀ ਤ੍ਰੀਮਤ ਅਦਾ ਦਾ ਪੁੱਤ, ਅਤੇ ਰਿਊਏਲ, ਏਸੌ ਦੀ
੧੧ ਤ੍ਰੀਮਤ ਬਸਾਮਾ ਦਾ ਪੁੱਤ। ਇਲਿਫਜ ਦੇ ਪੁੱਤ ਤੈਮਨ,
੧੨ ਅਤੇ ਆਮਿਰ, ਸਫਾ, ਅਤੇ ਜਾਤਮ ਅਤੇ ਕਨਜ। ਅਤੇ
ਤਿਮਨਾ ਏਸੌ ਦੇ ਪੁੱਤ ਇਲਿਫਜ ਦੀ ਧਰੇਲ ਸੀ, ਅਤੇ
ਓਨ ਇਲਿਫਜ ਦੇ ਵਾਸਤੇ ਅਮਾਲਿਕ ਜਣਿਆ। ਸੋ

ਏਸੌ ਦੀ ਇਸਤ੍ਰੀ ਅਦਾ ਦੀ ਉਲਾਦ ਏਹੋ ਹਨ। ਰਿਗੂ- ੧੩
ਏਲ ਦੇ ਪੁੱਤ ਏਹ ਹਨ; ਨਊਖਤ, ਸਾਰਿਕ, ਸਾਮੀ ਅਤੇ
ਮਾਜੀ, ਜੋ ਏਸੌ ਦੀ ਤ੍ਰੀਮਤ ਬਸਾਮਾ ਦੀ ਉਲਾਦ ਸਨ।
ਅਤੇ ਏਹ ਅਨਾ ਦੀ ਧੀ, ਸਬਊਨ ਦੀ ਦੋਹਤੀ, ਏਸੌ ਦੀ ੧੪
ਤ੍ਰੀਮੀ ਅਹਲਿਬਾਮਾ ਦੇ ਪੁੱਤ੍ਰ ਹਨ; ਉਹ ਨੈ ਏਸੌ ਦੀ ਲਈ
ਜਊਸ ਅਤੇ ਜਾਲਾਮ ਅਤੇ ਕੂਰਾ ਨੂੰ ਜਲਿਆ॥
ਏਸੌ ਦੇ ਪੁੱਤ੍ਰਾਂ ਵਿਚੋਂ ਏਹ ਮੁਹਰੈਲ ਸਨ; ਏਸੌ ਦੇ ਜੇਠੇ ਪੁੱਤ੍ਰ ੧੫
ਇਲਿਫਜ ਦੀ ਉਲਾਦ; ਤੈਮਨ ਮੁਹਰੈਲ, ਆਮਿਰ ਮੁਹ-
ਰੈਲ, ਸਫਾ ਮੁਹਰੈਲ, ਅਤੇ ਕਨਜ ਮੁਹਰੈਲ; ਕੂਰਾ ਮੁਹਰੈਲ, ੧੬
ਜਾਤਮ ਮੁਹਰੈਲ, ਅਮਾਲਿਕ ਮੁਹਰੈਲ; ਅਦੂਮ ਦੇਸ ਵਿਚ
ਇਲਿਫਜ ਦੇ ਘਰਾਣੇ ਦੇ ਮੁਹਰੈਲ ਏਹੋ ਹਨ; ਸੋ ਅਦਾ ਦੀ
ਉਲਾਦ ਹਨ। ਅਤੇ ਏਸੌ ਦੇ ਪੁੱਤ ਰਿਗੂਏਲ ਦੇ ਪੁੱਤ ੧੭
ਏਹ ਹਨ; ਨਊਖਤ ਮੁਹਰੈਲ, ਸਾਰਿਕ ਮੁਹਰੈਲ, ਸਾਮੀ ਮੁਹ-
ਰੈਲ, ਅਤੇ ਮਾਜੀ ਮੁਹਰੈਲ। ਅਦੂਮ ਦੇਸ ਵਿਚ ਰਿਗੂਏਲ
ਦੇ ਘਰਾਣੇ ਦੇ ਮੁਹਰੈਲ ਏਹ ਹਨ; ਸੋ ਏਸੌ ਦੀ ਤ੍ਰੀਮਤ ਬਸਾ-
ਮਾ ਦੀ ਉਲਾਦ ਹਨ। ਅਤੇ ਏਸੌ ਦੀ ਤ੍ਰੀਮੀ ਅਹਲਿਬਾਮਾ ੧੮
ਦੀ ਉਲਾਦ ਇਹ ਹੈ; ਜਊਸ ਮੁਹਰੈਲ, ਜਾਲਾਮ ਮੁਹਰੈਲ,
ਅਤੇ ਕੂਰਾ ਮੁਹਰੈਲ। ਅਨਾ ਦੀ ਧੀ ਏਸੌ ਦੀ ਇਸਤ੍ਰੀ
ਅਹਲਿਬਾਮਾ ਤੇ ਏਹੋ ਮੁਹਰੈਲ ਪੈਦਾ ਹੋਏ। ਏਸੌ, ਜੋ ੧੯
ਅਦੂਮ ਹੈ, ਤਿਸ ਦੇ ਪੁੱਤ ਏਹੋ, ਅਤੇ ਤਿਨ੍ਹਾਂ ਦੇ ਮੁਹਰੈਲ
ਏਹੋ ਹਨ। ਅਤੇ ਜੋ ਸੇਇਰ ਹੂਰੀ ਦੇ ਪੁੱਤ੍ਰ ਉਸ ਦੇਸ ਦੇ ੨੦
ਵਸਕੀਣ ਸੇ, ਏਹ ਹਨ; ਲੋਤਾਨ, ਸਾਬਿਲ, ਸਬਊਨ, ਅਤੇ
ਅਨਾ; ਦੈਸੂਨ, ਅਸਰ, ਅਤੇ ਦੈਸਾਨ; ਅਦੂਮ ਦੇਸ ਵਿਚ, ੨੧
ਸੇਇਰ ਦੀ ਉਲਾਦ, ਹੂਰੀਆਂ ਦੇ ਮੁਹਰੈਲ ਏਹੋ ਹਨ।
ਅਤੇ ਲੋਤਾਨ ਦੇ ਪੁੱਤ ਹੂਰੀ ਅਤੇ ਹੈਮਾਨ; ਅਤੇ ਤਿੰਮਨਾ ੨੨

੨੩ ਲੋਤਾਨ ਦੀ ਭੈਣ ਹੈਸੀ। ਅਤੇ ਏਹ ਸ਼ਾਬਿਲ ਦੇ ਪੁਤ
ਹਨ; ਅਲਵਾਨ ਅਤੇ ਮਨਾਖਤ ਅਤੇ ਐਬਾਲ ਅਤੇ ਸਫੂ
੨੪ ਅਤੇ ਓਨਾਮ। ਅਤੇ ਸਬਊਨ ਦੇ ਪੁਤ੍ਰ ਏਹ ਹਨ; ਐਜਾ
ਅਤੇ ਅਨਾ; ਸੋ ਉਹੋ ਅਨਾ ਹੈ, ਕਿ ਜਿਨ ਉਜਾੜ ਵਿਚ,
ਆਪਣੇ ਪਿਤਾ ਸਬਊਨ ਦੇ ਖੋਤੇ ਚਾਰਦਿਆਂ, ਗਰਮ
੨੫ ਚੁਸਮੇ ਲੱਭੇ। ਅਤੇ ਅਨਾ ਦੀ ਉਲਾਦ ਇਹ ਹੈ, ਦੈਸੂਨ
੨੬ ਅਤੇ ਅਹਲਿਬਾਮਾ, ਅਨਾ ਦੀ ਧੀ। ਅਤੇ ਦੈਸੂਨ ਦੇ
ਪੁੱਤ ਏਹ ਹਨ; ਹਿਮਦਾਨ ਅਤੇ ਇਸਬਾਨ ਅਤੇ ਵਤਰਾਨ
੨੭ ਅਰ ਕਿਰਾਨ। ਅਤੇ ਅਸਰ ਦੇ ਪੁੱਤ, ਬਿਲਹਾਨ, ਜਵਾਨ,
੨੮ ਅਤੇ ਅਕਾਨ ਹਨ। ਦੈਸਾਨ ਦੇ ਪੁੱਤ ਏਹ ਹਨ; ਊਜ
੨੯ ਅਤੇ ਇਰਾਨ। ਅਤੇ ਹੂਰੀਆਂ ਦੇ ਮੁਹਰੈਲ ਏਹ ਹਨ; ਲੋ-
ਤਾਨ ਮੁਹਰੈਲ, ਸ਼ਾਬਿਲ ਮੁਹਰੈਲ, ਸਬਊਨ ਮੁਹਰੈਲ, ਅਨਾ
੩੦ ਮੁਹਰੈਲ; ਦੈਸੂਨ ਮੁਹਰੈਲ, ਅਸਰ ਮੁਹਰੈਲ, ਦੈਸਾਨ ਮੁਹ-
ਰੈਲ; ਸੇਇਰ ਦੇਸ ਵਿਚ, ਹੂਰੀਆਂ ਦੇ ਮੁਹਰੈਲ, ਆਪਣੀ
ਆਪਣੀ ਮੁਹਰੈਲਾਈ ਅਨੁਸਾਰ, ਏਹੋ ਹਨ।

੩੧ ਅਤੇ ਜਿਨ੍ਹੀਂ ਪਾਤਸਾਹੀਂ ਅਦੂਮ ਦੇਸ ਉੱਤੇ ਰਾਜ ਕੀ-
ਤਾ, ਇਸ ਤੇ ਅੱਗੇ ਜੋ ਇਸਰਾਏਲ ਦੀ ਉਲਾਦ ਦਾ ਕੋਈ
੩੨ ਪਾਤਸਾਹ ਹੋਵੇ, ਸੋ ਏਹ ਹਨ; ਬੇਓਰ ਦੇ ਪੁੱਤ ਬਾਲਿਗ ਨੈ
ਅਦੂਮ ਵਿਚ ਰਾਜ ਕੀਤਾ, ਅਤੇ ਉਹ ਦੀ ਬਸਤੀ ਦਾ ਨਾਉਂ
੩੩ ਦਿਨਹਬਾ ਸੀ। ਅਤੇ ਬਾਲਿਗ ਮਰ ਗਿਆ, ਅਤੇ ਸਾਰਿਕ
ਦਾ ਪੁੱਤ ਜਬਾਬ, ਜੋ ਬਸਰੇ ਦਾ ਸੀ, ਉਹ ਦੀ ਜਾਗਾ ਰਾਜਾ
੩੪ ਹੋਇਆ। ਫੇਰ ਜਬਾਬ ਮਰ ਗਿਆ, ਅਤੇ ਹਸੀਮ, ਜੋ
ਤੈਮਨ ਦੀ ਧਰਤੀ ਦਾ ਸੀ, ਉਹ ਦੀ ਜਾਗਾ ਰਾਜਾ ਹੋਇ-
੩੫ ਆ। ਅਤੇ ਹਸੀਮ ਮਰ ਗਿਆ, ਅਰ ਬਦਾਦ ਦਾ ਪੁੱਤ
ਹਦੀਦ, ਜਿਨ ਮੋਅਬ ਦੇ ਪਿੜ ਵਿਚ ਮਿਦਿਆਨੀਆਂ ਨੂੰ

ਮਾਰ ਸਿੱਟਿਆ ਸਾ, ਤਿਸ ਦੇ ਥਾਉਂ ਰਾਜਾ ਹੋਇਆ;
ਅਤੇ ਉਹ ਦੇ ਨਗਰ ਦਾ ਨਾਉਂ ਗਵੀ ਹੈਸੀ। ਅਤੇ ਹਦੀਦ ੩੬
ਮਰ ਗਿਆ, ਅਤੇ ਮਸਰਿਕਾਹ ਦੇ ਸਮਲਾ ਨੈ ਉਹ ਦੀ ਜਾ-
ਗਾ ਰਾਜ ਕੀਤਾ। ਉਪਰੰਦ ਸਮਲਾ ਮਰ ਗਿਆ, ਅਤੇ ਨਦੀ ੩੭
ਦੇ ਰਹਬਾਤਵਾਲੇ ਸਾਊਲ ਨੈ ਤਿਸ ਦੀ ਜਾਗਾ ਰਾਜ ਕੀ-
ਤਾ। ਉਪਰੰਦ ਸਾਊਲ ਮਰ ਗਿਆ, ਅਤੇ ਅਕਬਰ ਦਾ ੩੮
ਪੁੱਤ ਬਲਹਨਾਨ ਉਹ ਦੇ ਥਾਉਂ ਰਾਜਾ ਹੋਇਆ। ਅਤੇ ੩੯
ਅਕਬਰ ਦਾ ਪੁੱਤ ਬਲਹਨਾਨ ਮਰ ਗਿਆ, ਅਤੇ ਹਦਾਰ
ਉਹ ਦੀ ਗੱਦੀ ਉੱਤੇ ਬੈਠਾ, ਅਤੇ ਉਹ ਦੇ ਸਹਿਰ ਦਾ ਨਾਉਂ
ਫਾਈ ਹੈਸੀ; ਅਤੇ ਉਹ ਦੀ ਤ੍ਰੀਮਤ ਦਾ ਨਾਉਂ ਮੁਤਬੇਲ
ਸੀ, ਜੋ ਮੁੱਤਰਿਦ ਦੀ ਧੀ ਅਤੇ ਮੇਜਾਹਬ ਦੀ ਦੋਹਤੀ ਹੈ।

ਅਤੇ ਏਸੌ ਦੇ ਮੁਹਰੈਲਾਂ ਦੇ ਨਾਉਂ ਤਿਨਾਂ ਦੇ ਘਰਾਣਿਆਂ ੪੦
ਅਤੇ ਥਾਵਾਂ ਅਰ ਨਾਵਾਂ ਅਨੁਸਾਰ ਏਹ ਹਨ; ਤਿਮਨਾ ਮੁਹ-
ਰੈਲ, ਅਲਵਾ ਮੁਹਰੈਲ ਅਤੇ ਜਿਤੇਤ ਮੁਹਰੈਲ; ਅਹਲਿ- ੪੧
ਬਾਮਾ ਮੁਹਰੈਲ, ਐਲਾ ਮੁਹਰੈਲ, ਫਿਨਾਨ ਮੁਹਰੈਲ; ਕਨਜ ੪੨
ਮੁਹਰੈਲ, ਤੈਮਨ ਮੁਹਰੈਲ, ਮਿਬਸਾਰ ਮੁਹਰੈਲ; ਮਜਦਿਏਲ ੪੩
ਮੁਹਰੈਲ, ਅਤੇ ਇਰਾਮ ਮੁਹਰੈਲ। ਅਦੂਮ ਦੇ ਮੁਹਰੈਲ,
ਆਪਣੀ ਵਸੋਂ ਦੀਆਂ ਜਾਗਾਂ ਅਨੁਸਾਰ, ਆਪਣੀ ਮਿਲਖ
ਦੀ ਧਰਤੀ ਵਿਚ, ਏਹੋ ਹਨ; ਸੋ ਅਦੂਮੀਆਂ ਦੇ ਪਿਤਾ
ਏਸੌ ਦੀ ਵਿਥਿਆ ਇਹ ਹੈ।

ਉਪਰੰਦ ਜਾਕੂਬ ਆਪਣੇ ਪਿਤਾ ਦੀ ਮੁਸਾਫਰੀ ਦੀ [੩੭]
ਧਰਤੀ, ਅਰਥਾਤ ਕਨਾਨ ਦੀ ਧਰਤੀ ਵਿਚ ਰਹਿੰਦਾ ਸਾ।
ਜਾਕੂਬ ਦੀ ਵਿਥਿਆ ਇਹ ਹੈ, ਜੋ ਜੂਸੁਫ ਸਤਾਰਾਂ ਵਰਿਹਾਂ ੨
ਦਾ ਹੋਕੇ ਆਪਣੇ ਭਰਾਵਾਂ ਦੇ ਸੰਗ ਅੱਜੜ ਚਾਰਦਾ ਸਾ;
ਅਤੇ ਉਹ ਗਭਰੂ ਆਪਣੀਆਂ ਮਤ੍ਰੇਈਆਂ, ਅਰਥਾਤ

ਬਿਲਹਾ ਅਤੇ ਜਿਲਫਾ ਦੇ ਪੁੱਤ੍ਰਾਂ ਨਾਲ ਸੀ; ਅਤੇ ਜੂ-
ਸੁਫ ਤਿਨ੍ਹਾਂ ਦੇ ਪਿਉ ਕੋਲ ਤਿਨ੍ਹਾਂ ਦੇ ਕੁਕਰਮਾਂ ਦੀ ਖਬਰ
੩ ਲਿਆਇਆ। ਅਤੇ ਇਸਰਾਏਲ ਜੂਸੁਫ ਨੂੰ ਆਪਣੇ
ਸਭਨਾਂ ਪੁੱਤ੍ਰਾਂ ਨਾਲੋਂ ਵਧੀਕ ਪਿਆਰ ਕਰਦਾ ਸੀ; ਇਸ
ਲਈ ਜੋ ਉਹ ਤਿਸ ਦੇ ਬੁਢੇਪੇ ਦਾ ਪੁੱਤ ਸਾ; ਅਤੇ ਓਨ
ਉਹ ਦੇ ਲਈ ਇਕ ਰੰਗਬਰੰਗਾ ਕੁੜ੍ਤਾ ਬਣਾਇਆ।
੪ ਅਤੇ ਉਹ ਦੇ ਭਾਈਆਂ ਨੈ ਇਹ ਦੇਖਕੇ, ਜੋ ਉਨ੍ਹਾਂ ਦਾ
ਪਿਤਾ ਉਹ ਦੇ ਸਾਰੇ ਭਰਾਵਾਂ ਨਾਲੋਂ ਉਹ ਨੂੰ ਬਹੁਤ ਪਿਆਰ
ਕਰਦਾ ਹੈ, ਉਹ ਦੇ ਸੰਗ ਵੈਰ ਰੱਖਿਆ, ਅਤੇ ਉਸ ਨਾਲ
ਸੰਦੇਹ ਦੀ ਗੱਲ ਨਾ ਕਰ ਸੱਕੇ॥
੫ ਅਤੇ ਜੂਸੁਫ ਨੈ ਇਕ ਸੁਫਨਾ ਡਿੱਠਾ, ਅਤੇ ਆਪਣੇ
ਭਰਾਵਾਂ ਪਾਹ ਤਿਸ ਦਾ ਉਚਾਰ ਕੀਤਾ; ਤਦ ਤਾ ਹੋਰ ਬੀ
੬ ਉਸ ਥੀਂ ਬਹੁਤ ਹੀ ਅਬੇਜਾਰ ਹੋਏ। ਅਤੇ ਓਨ ਤਿਨ੍ਹਾਂ
੭ ਨੂੰ ਐਉਂ ਕਿਹਾ, ਜੋ ਸੁਫਨਾ ਮੈਂ ਦੇਖਿਆ ਹੈ, ਸੋ ਸੁਣੋ। ਵੇ-
ਖੋ, ਜੋ ਅਸੀਂ ਖੇਤ ਵਿਚ ਪੂਲੇ ਬੰਨ੍ਹਦੇ ਸੇ; ਅਤੇ ਕੀ ਦੇਖ-
ਦਾ ਹਾਂ, ਜੋ ਮੇਰਾ ਪੂਲਾ ਉੱਠਿਆ, ਅਤੇ ਸਿੱਧਾ ਖੜ੍ਹਾ ਰਿ-
ਹਾ, ਅਤੇ ਤੁਹਾਡੇ ਪੂਲੇ ਆਸ ਪਾਸ ਖੜ੍ਹੇ ਹੋਏ, ਅਤੇ ਮੇਰੇ
੮ ਪੂਲੇ ਨੂੰ ਮੱਥਾ ਟੇਕਿਆ। ਤਦ ਉਸ ਦੇ ਭਰਾਵਾਂ ਨੈ ਉਹ
ਨੂੰ ਕਿਹਾ, ਕਿਆ ਤੂੰ ਸਾਡੇ ਉਪੁਰ ਸੱਚਮੁੱਚ ਰਾਜ ਕਰੇਂਗਾ?
ਅਤੇ ਤੂੰ ਠੀਕ ਸਾਡਾ ਹਾਕਮ ਹੋਵੇਂਗਾ? ਅਤੇ ਓਹ ਤਿਸ ਦੇ
ਸੁਫਨਿਆਂ ਅਤੇ ਤਿਸ ਦੀ ਗੱਲ ਦੇ ਕਾਰਨ ਹੋਰ ਬੀ ਉਹ ਦੇ
੯ ਵੈਰੀ ਬਣੇ। ਫੇਰ ਓਨ ਹੋਰ ਸੁਫਨਾ ਡਿੱਠਾ, ਅਤੇ ਉਹ
ਦਾ, ਆਪਣੇ ਭਰਾਵਾਂ ਕੋਲ, ਬਿਆਨ ਕੀਤਾ, ਅਤੇ ਕਿਹਾ,
ਦੇਖੋ, ਮੈਂ ਇਕ ਹੋਰ ਸੁਫਨਾ ਡਿੱਠਾ, ਜੋ ਸੂਰਜ ਅਤੇ ਚੰਦ
ਅਤੇ ਗਿਆਰਾਂ ਤਾਰਿਆਂ ਨੈ ਮੈ ਨੂੰ ਮੱਥਾ ਟੇਕਿਆ।

ਅਤੇ ਓਨ ਇਹ ਆਪਣੇ ਪਿਉ ਅਰ ਭਰਾਵਾਂ ਪਾਹ ਦੱਸਿ- ੧੦
ਆ; ਤਦ ਉਹ ਦੇ ਪਿਤਾ ਨੈ ਉਹ ਨੂੰ ਘੁਰਕਿਆ, ਅਤੇ ਉਸ
ਤਾਈਂ ਕਿਹਾ, ਜੋ ਇਹ ਸੁਫਨਾ ਜੋ ਤੈਂ ਡਿੱਠਾ, ਸੋ ਕੀ ਹੈ?
ਕੀ ਮੈਂ ਅਤੇ ਤੇਰੀ ਮਾਤਾ ਅਤੇ ਤੇਰੇ ਭਰਾਉ, ਤੇਰੇ ਅਗੇ ਧਰ-
ਤੀ ਉੱਤੇ ਝੁਕਕੇ ਤੈ ਨੂੰ ਮੱਥਾ ਟੇਕਣ ਆਵਾਂਗੇ? ਅਤੇ ਉਹ ੧੧
ਦੇ ਭਰਾਵਾਂ ਨੂੰ ਖੁਣਸ ਆਈ, ਪਰ ਉਹ ਦੇ ਪਿਉ ਨੈ ਉਸ
ਗੱਲ ਨੂੰ ਚੇਤੇ ਰੱਖਿਆ। ਅਤੇ ਉਹ ਦੇ ਭਾਈ ਆਪ- ੧੨
ਣੇ ਪਿਉ ਦੇ ਅੱਜੜ ਚਾਰਨ ਸਿਕਮ ਨੂੰ ਗਏ। ਤਦ ਇਸ- ੧੩
ਰਾਏਲ ਨੈ ਜੂਸੁਫ ਨੂੰ ਕਿਹਾ, ਕੀ ਤੇਰੇ ਭਾਈ ਸਿਕਮ ਵਿਚ
ਨਹੀਂ ਚਾਰਦੇ ਹਨ? ਆਉ, ਮੈਂ ਤੈ ਨੂੰ ਤਿਨ੍ਹਾਂ ਦੇ ਪਾਹ
ਘੱਲਾਂ; ਓਨ ਉਸ ਨੂੰ ਕਿਹਾ, ਮੈਂ ਹਾਜਰ ਹਾਂ। ਅਤੇ ਓਨ ੧੪
ਕਿਹਾ, ਜਾਹ, ਆਪਣੇ ਭਰਾਵਾਂ ਅਤੇ ਅੱਜੜਾਂ ਨੂੰ ਦੇਖਕੇ,
ਤਿਨ੍ਹਾਂ ਦੀ ਪੈਰਸੱਲਾ ਦੀ ਖਬਰ ਮੇਰੇ ਪਾਸ ਲਿਆਉ।
ਸੋ ਓਨ ਉਸ ਨੂੰ ਹਿਬਰੋਨ ਦੇ ਨਿਚਾਣ ਤੇ ਤੋਰਿਆ, ਅਤੇ
ਉਹ ਸਿਕਮ ਵਿਚ ਆਇਆ। ਅਤੇ ਕੋਈ ਮਨੁੱਖ ਉਹ ੧੫
ਨੂੰ ਮਿਲਿਆ, ਅਤੇ ਡਿੱਠਾ, ਜੋ ਉਹ ਮਦਾਨ ਵਿਚ ਭਟਕਿ-
ਆ ਫਿਰਦਾ ਹੈ, ਤਦ ਉਸ ਮਨੁੱਖ ਨੈ ਉਸ ਥੀਂ ਪੁਛਿਆ,
ਜੋ ਤੂੰ ਕੀ ਭਾਲਦਾ ਹੈਂ? ਉਹ ਬੋਲਿਆ, ਮੈਂ ਆਪਣੇ ੧੬
ਭਰਾਵਾਂ ਨੂੰ ਭਾਲਦਾ ਹਾਂ; ਮੈ ਨੂੰ ਦੱਸ, ਜੋ ਓਹ ਕਿਥੇ ਚਾਰ-
ਦੇ ਹਨ। ਉਹ ਜਣਾ ਬੋਲਿਆ, ਓਹ ਇਥੋਂ ਚਲੇ ਗਏ; ੧੭
ਕਿੰਉਕਿ ਮੈਂ ਉਨ੍ਹਾਂ ਨੂੰ ਇਹ ਆਖਦੇ ਸੁਣਿਆ, ਆਓ, ਦੋ-
ਤਾਨ ਨੂੰ ਜਾਜੇ। ਸੋ ਜੂਸੁਫ ਆਪਣੇ ਭਰਾਵਾਂ ਦੇ ਮਗਰ
ਗਿਆ, ਅਤੇ ਉਨ੍ਹਾਂ ਨੂੰ ਦੋਤਾਨ ਵਿਚ ਲੱਭਿਆ।

ਅਤੇ ਉਨ੍ਹੀਂ ਤਿਸ ਨੂੰ ਦੂਰੋਂ ਡਿੱਠਾ; ਅਰ ਉਹ ਦੇ ਨੇੜੇ ੧੮
ਪਹੁਤਣ ਤੇ ਅਗੇ ਹੀ ਉਹ ਦੇ ਮਾਰ ਸਿੱਟਣ ਦਾ ਮਨਸੂਬਾ

੧੯ ਕੀਤਾ। ਅਤੇ ਇੱਕ ਨੈ ਦੂਜੇ ਨੂੰ ਕਿਹਾ, ਦੇਖੋ, ਇਹ ਸੁਫ-
੨੦ ਨਾ ਦੇਖਲਵਾਲਾ ਆਉਂਦਾ ਹੈ; ਆਓ, ਰੁਲ ਅਸੀਂ ਇਹ
ਨੂੰ ਮਾਰ ਗਵਾਜੇ, ਅਤੇ ਕਿਸੇ ਟੋਏ ਵਿਚ ਸੁੱਟ ਪਾਜੇ, ਅਤੇ
ਕਹਿਜੇ, ਜੋ ਕੋਈ ਬੁਰਾ ਜਨਾਉਰ ਉਹ ਨੂੰ ਭੱਛ ਗਿਆ; ਤਦ
ਦੇਖਜੇ ਉਸ ਦੇ ਸੁਫਨਿਆਂ ਦਾ ਕੀ ਹੋਊ॥
੨੧ ਤਦ ਰੂਬਿਨ ਨੈ ਸੁਲਕੇ ਉਹ ਨੂੰ ਤਿਨਾਂ ਦੇ ਹਥੋਂ ਬਚਾ-
ਇਆ, ਅਤੇ ਬੋਲਿਆ, ਜੋ ਅਸੀਂ ਇਸ ਨੂੰ ਜਾਨੋਂ ਨਾ
੨੨ ਮਾਰਜੇ; ਅਤੇ ਰੂਬਿਨ ਨੈ ਉਨਾਂ ਨੂੰ ਕਿਹਾ, ਰੱਤ ਨਾ ਵਹਾ-
ਓ, ਬਲਕ ਉਸ ਨੂੰ ਇਸ ਟੋਏ ਵਿਚ, ਜੋ ਉਜਾੜ ਵਿਖੇ ਹੈ,
ਸਿੱਟ ਦਿਓ, ਅਤੇ ਉਸ ਪੁਰ ਹੱਥ ਨਾ ਪਾਓ; ਇਸ ਲਈ
ਜੋ ਉਹ ਉਸ ਨੂੰ ਤਿਨਾਂ ਦੇ ਹੱਥਾਂ ਤੇ ਬਚਾਕੇ ਉਹ ਦੇ ਪਿਤਾ
੨੩ ਤੀਕੁਰ ਉਪੜਾਵੇ। ਅਤੇ ਐਉਂ ਹੋਇਆ, ਕਿ ਜਾਂ ਯੂਸੁਫ
ਆਪਲੇ ਭਰਾਵਾਂ ਕੋਲ ਆਇਆ, ਤਾਂ ਉਨੀਂ ਯੂਸੁਫ ਉੱਤੋਂ
ਤਿਸ ਦਾ ਕੁੜਤਾ, ਅਰਥਾਤ ਉਹ ਰੰਗਬਰੰਗਾ ਕੁੜਤਾ ਜੋ ਉਸ
੨੪ ਉੱਤੇ ਸੀ, ਉਤਾਰ ਲੀਤਾ। ਅਤੇ ਉਸ ਨੂੰ ਫੜਕੇ ਟੋਏ ਵਿਚ
ਸਿੱਟ ਦਿੱਤਾ। ਉਹ ਟੋਆ ਸੱਖਲਾ ਸਾ, ਉਸ ਵਿਚ ਪਾ-
੨੫ ਲੀ ਨਸੋ। ਅਤੇ ਓਹ ਰੋਟੀ ਖਾਲ ਬੈਠੇ, ਅਤੇ ਅੱਖ ਪੱਟਕੇ
ਡਿੱਠਾ, ਜੋ ਇਸਮਾਈਲੀਆਂ ਦਾ ਇਕ ਗਾਫਲਾ, ਗਰਮ
ਮਸਾਲਾ ਅਤੇ ਗੁੱਗਲ ਅਤੇ ਮੁਰ ਊਠਾਂ ਉੱਤੇ ਲੱਦੀ, ਜਿ-
ਲਿਆਦ ਤੇ ਮਿਸਰ ਦੇ ਜਾਲਵਾਲਾ ਆਇਆ॥
੨੬ ਉਪਰੰਦ ਯਹੂਦਾ ਨੈ ਆਪਲੇ ਭਰਾਵਾਂ ਨੂੰ ਕਿਹਾ, ਜੋ
ਅਸੀਂ ਆਪਲੇ ਭਰਾਉ ਨੂੰ ਮਾਰ ਸੁਟਜੇ, ਅਤੇ ਉਹ ਦੇ
੨੭ ਲਹੂ ਨੂੰ ਲੁਕਾਜੇ, ਤਾਂ ਕੀ ਲਾਭ ਹੋਊ? ਆਓ, ਉਹ ਨੂੰ
ਇਸਮਾਈਲੀਆਂ ਦੇ ਹੱਥ ਬੇਚਜੇ, ਅਤੇ ਉਸ ਪੁਰ ਅਸਾ-
ਡਾ ਹੱਥ ਨਾ ਪਵੇ; ਕਿੰਉ ਜੋ ਉਹ ਸਾਡਾ ਭਰਾਉ ਅਤੇ ਸਾਡਾ

ਮਾਸ ਹੈ; ਅਤੇ ਇਸ ਗੱਲ ਪੁਰ ਤਿਸ ਦੇ ਭਾਈ ਰਾਜੀ ਹੋ-
ਏ। ਤਾਂ ਓਹ ਮਿਦਿਆਨੀ ਸੁਦਾਗਰ ਉੱਪਰਦੋਂ ਲੰਘੇ। ੨੮
ਸੋ ਉਨੀਂ ਜੂਸੁਫ ਨੂੰ ਟੋਇਓਂ ਖਿੱਚਕੇ ਕਢਿਆ; ਅਰ ਉਨਾਂ
ਨੈ ਜੂਸੁਫ ਤਾਈਂ ਇਸਮਾਈਲੀਆਂ ਦੇ ਹੱਥ ਬੀਹੀਂ ਰੁਪਈਂ
ਬੇਚਿਆ। ਅਤੇ ਓਹ ਜੂਸੁਫ ਨੂੰ ਮਿਸਰ ਵਿਚ ਲਿਆ-
ਏ। ਅਤੇ ਰੂਬਿਨ ਟੋਏ ਪੁਰ ਫੇਰ ਆਕੇ, ਕੀ ਦੇਖਦਾ ਹੈ, ੨੯
ਜੋ ਜੂਸੁਫ ਟੋਏ ਵਿਚ ਹੈ ਨਹੀਂ; ਤਾਂ ਆਪਣੇ ਕੱਪੜੇ ਫਾੜੇ;
ਅਤੇ ਆਪਣੇ ਭਰਾਵਾਂ ਪਾਹ ਫੇਰ ਆਕੇ ਕਿਹਾ, ਮੁੰਡਾ ਤਾ ੩੦
ਹੈ ਨਹੀਂ, ਹੁਣ ਮੈਂ ਕਿਥੇ ਜਾਵਾਂ? ਉਪਰੰਦ ਉਨੀਂ ਜੂਸੁਫ ੩੧
ਦਾ ਕੁੜਤਾ ਲੈਕੇ ਇਕ ਬੱਕਰੀ ਦਾ ਛੇਲਾ ਮਾਰਿਆ, ਅਤੇ
ਕੁੜਤਾ ਉਸ ਦੇ ਰੱਤ ਵਿਚ ਡੋਬਿਆ। ਅਤੇ ਉਨੀਂ ਉਹ ਰੰਗ- ੩੨
ਬਰੰਗਾ ਕੁੜਤਾ ਅਗੇ ਘੱਲਿਆ, ਅਤੇ ਆਪਣੇ ਪਿਊ ਕੋਲ
ਆਂਦਾ, ਅਤੇ ਕਿਹਾ, ਜੋ ਸਾ ਨੂੰ ਇਹ ਲੱਭਾ ਹੈ, ਤੁਸੀਂ ਇਸ
ਨੂੰ ਸਿਆਣੋ, ਜੋ ਇਹ ਤੁਹਾਡੇ ਪੁੱਤ ਦਾ ਕੁੜਤਾ ਹੈ, ਕੇ
ਨਹੀਂ। ਅਤੇ ਓਨ ਉਸ ਨੂੰ ਪਛਾਣਕੇ ਕਿਹਾ, ਇਹ ਤਾ ਮੇ- ੩੩
ਰੇ ਪੁੱਤ ਦਾ ਕੁੜਤਾ ਹੈ; ਕੋਈ ਬੁਰਾ ਜਨਾਉਰ ਉਹ ਨੂੰ ਭੱਛ
ਗਿਆ। ਤਦ ਜਾਕੂਬ ਨੈ ਆਪਣੇ ਬਸਤਰ ਫਾੜੇ, ਅਤੇ ੩੪
ਤੱਪੜ ਆਪਣੇ ਕੁੱਲੇ ਪੁਰ ਪਾਇਆ, ਅਤੇ ਬਹੁਤ ਦਿਨਾਂ
ਤੀਕੁਰ ਆਪਣੇ ਪੁੱਤ ਦਾ ਸੋਗ ਕੀਤਾ। ਤਾਂ ਉਸ ਦੇ ਸਾਰੇ ੩੫
ਪੁੱਤ ਧੀਆਂ ਉਹ ਦੇ ਸਾਂਤ ਕਰਨ ਲਈ ਉਠੇ, ਪਰ ਉਨ
ਸਾਂਤ ਹੋਣਾ ਨਾ ਚਾਹਿਆ; ਅਤੇ ਬੋਲਿਆ, ਜੋ ਮੈਂ ਆਪ-
ਣੇ ਪੁੱਤ ਕੋਲ ਰੋਂਦਾ ਰੋਂਦਾ ਕਬਰ ਵਿਚ ਜਾਵਾਂਗਾ। ਸੋ ਉਹ
ਦਾ ਪਿਤਾ ਉਸ ਦੀ ਲਈ ਰੋਂਦਾ ਰਿਹਾ॥

ਉਪਰੰਦ ਮਿਦਿਆਨੀਆਂ ਨੈ ਉਹ ਨੂੰ ਮਿਸਰ ਵਿਚ, ਪੋ- ੩੬

ਭੀਵਾਰ ਦੇ ਹੱਥ, ਜੋ ਫਿਰਊਨ ਦਾ ਇਕ ਕਾਮਦਾਰ ਅਤੇ ਜਲੌਦਾਰਾਂ ਦਾ ਸਰਦਾਰ ਹੈਸੀ, ਵੇਚਿਆ ॥

[੩੮] ਤਦੋਂ ਅਜਿਹਾ ਹੋਇਆ, ਜੋ ਯਹੂਦਾ ਆਪਣੇ ਭਰਾਵਾਂ ਤੇ ਅੱਡ ਹੋਕੇ ਹੀਰਾ ਨਾਮੇ ਇਕ ਅਦੂਲਾਮੀ ਮਨੁਖ ਦੇ
੨ ਪਾਹ ਗਿਆ। ਅਤੇ ਯਹੂਦਾ ਨੈ ਉਥੇ ਸੂਆ ਨਾਮੇ ਇਕ ਕਨਾਨੀ ਮਨੁਖ ਦੀ ਧੀ ਨੂੰ ਡਿੱਠਾ, ਅਤੇ ਉਹ ਨੂੰ ਲੈਕੇ ਉਸ
੩ ਨਾਲ ਮਿਲ ਗਿਆ। ਸੋ ਤਿਸ ਤੇ ਗਰਭਣੀ ਹੋਈ, ਅਤੇ ਪੁੱਤ ਜਣਿਆ, ਅਤੇ ਉਹ ਦਾ ਨਾਉਂ ਏਰ ਧਰਿਆ।
੪ ਅਤੇ ਉਹ ਨੂੰ ਫੇਰ ਪੇਟ ਹੋਇਆ, ਅਤੇ ਪੁੱਤ ਜਣਿਆ,
੫ ਅਤੇ ਉਹ ਦਾ ਨਾਉਂ ਓਨਾਨ ਰੱਖਿਆ। ਅਤੇ ਉਹ ਨੈ ਫੇਰ ਹੋਰ ਇਕ ਪੁੱਤ ਜਣਿਆ, ਅਤੇ ਤਿਸ ਦਾ ਨਾਉਂ ਸੇਲਾ ਧਰਿਆ; ਅਤੇ ਜਦ ਉਹ ਜੰਮਿਆ, ਤਦ ਯਹੂਦਾ ਕਜੀਬ
੬ ਵਿਖੇ ਸਾ। ਅਤੇ ਯਹੂਦਾ ਨੈ ਆਪਣੇ ਜੇਠੇ ਪੁੱਤ ਏਰ ਦੇ ਲਈ ਇਕ ਤੀਵੀਂ, ਜਿਹ ਦਾ ਨਾਉਂ ਤਮਰ ਸੀ, ਵਿਆਹ
੭ ਆਂਦੀ। ਅਤੇ ਯਹੂਦਾ ਦਾ ਜੇਠਾ ਪੁੱਤ ਏਰ ਪ੍ਰਭੁ ਦੀ ਨਿਗਾ ਵਿਚ ਬੁਰਿਆਰ ਸੀ; ਇਸੇ ਕਾਰਨ ਪ੍ਰਭੁ ਨੈ ਉਹ ਨੂੰ
੮ ਮਾਰ ਸਿੱਟਿਆ। ਤਦ ਯਹੂਦਾ ਨੈ ਓਨਾਨ ਤਾਈਂ ਕਿਹਾ, ਜੋ ਆਪਣੇ ਭਰਾਉ ਦੀ ਇਸਤ੍ਰੀ ਪਾਹ ਜਾਹ, ਅਤੇ ਆਪ-ਣੀ ਭਰਜਾਈ ਦਾ ਹੱਕ ਅਦਾ ਕਰ, ਅਤੇ ਭਰਾਉ ਦੇ
੯ ਲਈ ਨਸਲ ਚਲਾਉ। ਪਰ ਓਨਾਨ ਨੈ ਜਾਣਿਆ, ਜੋ ਇਹ ਨਸਲ ਮੇਰੀ ਨਹੀਂ ਅਖਾਵੇਗੀ; ਅਤੇ ਐਉਂ ਹੋਇਆ, ਕਿ ਜਦ ਕਦੇ ਉਹ ਆਪਣੇ ਭਰਾਉ ਦੀ ਤ੍ਰੀਮਤ ਕੋਲ ਜਾਂ-ਦਾ ਸਾ, ਤਾਂ ਆਪਣੀ ਬਿੰਦ ਧਰਤੀ ਪੁਰ ਸਿੱਟ ਪਾਉਂਦਾ ਸਾ, ਇਸ ਲਈ ਜੋ ਆਪਣੇ ਭਾਈ ਨੂੰ ਨਸਲ ਨਾ ਦੇਵੇ।
੧੦ ਉਹ ਦਾ ਇਹ ਕਰਮ ਪ੍ਰਭੁ ਦੀ ਨਿਗਾ ਵਿਚ ਅੱਤ ਬੁਰਾ ਹੈ-

ਸੀ; ਇਸ ਕਰਕੇ ਓਨ ਉਸ ਨੂੰ ਬੀ ਮਾਰ ਸਿੱਟਿਆ। ਤਦ ੧੧
ਯਹੂਦਾ ਨੈ ਆਪਣੀ ਨੋਹੁੰ ਤਮਰ ਨੂੰ ਕਿਹਾ, ਜੋ ਤੂੰ ਆਪਣੇ
ਪਿਤਾ ਦੇ ਘਰ ਵਿਚ ਰੰਡੀ ਹੋਕੇ ਬੈਠੀ ਰਹੁ, ਜਦ ਤੀਕੁਰ ਮੇ-
ਰਾ ਪੁੱਤ ਸੇਲਾ ਵਡਾ ਨਾ ਹੋ ਲਵੇ; ਕਿੰਉਕਿ ਓਨ ਕਿਹਾ, ਅ-
ਜਿਹਾ ਨਾ ਹੋਵੇ, ਜੋ ਉਹ ਬੀ ਆਪਣੇ ਭਰਾਵਾਂ ਵਾਂਙੂ ਮਰ
ਜਾਵੇ। ਸੋ ਤਮਰ ਆਪਣੇ ਪਿਤਾ ਦੇ ਘਰ ਜਾ ਰਹੀ।
ਅਤੇ ਜਾਂ ਬਹੁਤ ਦਿਨ ਬੀਤੇ, ਤਾਂ ਸੂਆ ਦੀ ਧੀ ਯਹੂਦਾ ੧੨
ਦੀ ਤ੍ਰੀਮਤ ਮਰ ਗਈ; ਅਤੇ ਜਦ ਯਹੂਦਾ ਦਾ ਮਨ ਸਾਂਤ
ਹੋਇਆ, ਤਾਂ ਉਹ ਆਪਣੀਆਂ ਭੇਡਾਂ ਦੀ ਉੱਨ ਕਤਰਨ-
ਵਾਲਿਆਂ ਦੇ ਕੋਲ ਆਪਣੇ ਮਿੱਤ੍ਰ ਅਦੂਲਾਮੀ ਹੀਰਾ ਸਣੇ
ਤਿਮਨਤ ਨੂੰ ਗਿਆ। ਅਤੇ ਤਮਰ ਨੂੰ ਇਹ ਕਹੀ ਗਈ, ੧੩
ਦੇਖ, ਤੇਰਾ ਸੌਹਰਾ ਆਪਣੀਆਂ ਭੇਡਾਂ ਦੀ ਜੱਤ ਕਤਰਨ
ਤਿਮਨਤ ਨੂੰ ਜਾਂਦਾ ਹੈ। ਤਦ ਓਨ ਆਪਣੇ ਰੰਡੇਪੇ ਦੇ ੧੪
ਬਸਤਰ ਆਪਣੇ ਉੱਤੋਂ ਉਤਾਰ ਸਿੱਟੇ, ਅਤੇ ਬੁਰਕਾ ਪਹਿਨਕੇ
ਆਪਣਾ ਆਪ ਲਪੇਟਿਆ, ਅਤੇ ਐਨਮ ਦੇ ਦਰਵੱਜੇ
ਪੁਰ, ਜੋ ਤਿਮਨਤ ਦੇ ਰਸਤੇ ਵਿਚ ਹੈ, ਜਾ ਬੈਠੀ; ਕਿੰਉਕਿ
ਉਨ ਡਿੱਠਾ ਸਾ, ਜੋ ਸੇਲਾ ਵਡਾ ਹੋ ਗਿਆ ਹੈ, ਅਤੇ ਅਜੇ
ਬੀ ਮੈ ਨੂੰ ਤਿਸ ਦੀ ਰੰਨ ਨਾ ਬਣਾਇਆ। ਅਤੇ ਯਹੂਦਾ ੧੫
ਉਹ ਨੂੰ ਦੇਖਕੇ ਸਮਝਿਆ, ਜੋ ਕੋਈ ਕੰਜਰੀ ਹੈ; ਇਸ
ਲਈ ਜੋ ਉਹ ਮੂਹੁੰ ਲੁਕਾਈ ਹੋਈ ਸੀ। ਅਤੇ ਉਹ ਰਾਹੋਂ ੧੬
ਉਹ ਦੀ ਵਲ ਮੁੜਿਆ, ਅਤੇ ਕਿਹਾ, ਚੱਲ, ਮੈ ਨੂੰ ਆਪਣੇ
ਨਾਲ ਸੰਗ ਕਰਨ ਦਿਹ; ਕਿੰਉਕਿ ਉਨ ਨਹੀਂ ਜਾਤਾ ਸਾ, ਜੋ
ਇਹ ਮੇਰੀ ਨੋਹੁੰ ਹੈ। ਉਹ ਕੂਈ, ਤੂੰ ਮੇਰੇ ਨਾਲ ਸੰਗ ਕਰਨ
ਦੇ ਬਦਲੇ ਮੈ ਨੂੰ ਕੀ ਦੇਵੇਂਗਾ? ਉਹ ਬੋਲਿਆ, ਮੈਂ ਅੱਜੜ ੧੭
ਵਿਚੋਂ ਬੱਕਰੀ ਦਾ ਇਕ ਮੇਮਣਾ ਘੱਲਾਂਗਾ। ਉਨ ਕਿਹਾ,

ਕਿ ਜਦ ਤੀਕੁਰ ਨਾ ਘੱਲੇਂ, ਤਦ ਤੀਕੁਰ ਤੂੰ ਮੇਰੇ ਕੋਲ੍ਹ ਕੁਛ
੧੮ ਗਹਿਲੇ ਧਰ। ਉਹ ਬੋਲਿਆ, ਮੈਂ ਤੇਰੇ ਪਾਹ ਕੀ ਗਹਿ-
ਲੇ ਪਾਵਾਂ? ਉਹ ਬੋਲੀ, ਆਪਣੀ ਛਾਪ, ਅਤੇ ਆਪਣਾ
ਫੀਤਾ, ਅਤੇ ਆਪਣੇ ਹੱਥ ਦੀ ਲਾਠੀ। ਸੋ ਓਨ ਤਿਸ ਨੂੰ
ਦਿੱਤੀਆਂ, ਅਤੇ ਉਸ ਕੋਲ੍ਹ ਗਿਆ; ਅਤੇ ਉਹ ਨੂੰ ਉਸ
੧੯ ਦਾ ਢਿੱਡ ਹੋ ਗਿਆ। ਪਰੰਤੂ ਉਹ ਉਠਕੇ ਚਲੀ ਗਈ,
ਅਤੇ ਆਪਣੇ ਉੱਤੋਂ ਬੁਰਕਾ ਲਾਹਕੇ ਆਪਣੇ ਰੰਡੇਪੇ ਦਾ
੨੦ ਜੋੜਾ ਪਹਿਨ ਲੀਤਾ। ਅਤੇ ਯਹੂਦਾ ਨੈ ਆਪਣੇ ਮਿਤ੍ਰ
ਅਦੂਲਾਮੀ ਦੇ ਹੱਥ ਬੱਕਰੀ ਦਾ ਮੇਮਨਾ ਘੱਲਿਆ, ਜੋ ਉਸ
ਤ੍ਰੀਮਤ ਦੇ ਹਥੋਂ ਗਹਿਣਾ ਛੁਡਾ ਲਿਆਵੇ; ਪਰ ਉਹ ਉਸ ਨੂੰ
੨੧ ਨਾ ਲੱਭੀ। ਤਦ ਓਨ ਉਸ ਜਾਗਾ ਦੇ ਲੋਕਾਂ ਤੇ ਪੁੱਛਿਆ,
ਕਿ ਉਹ ਕੰਜਰੀ ਜੋ ਐਨਮ ਦੇ ਪਾਹ ਰਸਤੇ ਪੁਰ ਸੀ, ਸੋ ਕਿਥੇ
ਹੈ? ਓਹ ਬੋਲੇ, ਜੋ ਇਥੇ ਤਾ ਕੋਈ ਕੰਜਰੀ ਨਹੀਂ ਸੀ।
੨੨ ਤਦ ਉਹ ਯਹੂਦਾ ਦੇ ਪਾਹ ਫੇਰ ਆਇਆ, ਅਤੇ ਕਿਹਾ,
ਜੋ ਮੈਂ ਉਹ ਨੂੰ ਨਹੀਂ ਲੱਭਿਆ, ਅਤੇ ਉਥੇ ਦੇ ਲੋਕ ਬੀ ਕਹਿੰ-
੨੩ ਦੇ ਹਨ, ਜੋ ਉਥੇ ਕੋਈ ਕੰਜਰੀ ਨਹੀਂ ਸੀ। ਯਹੂਦਾ ਕੁਇ-
ਆ, ਉਹ ਨੂੰ ਲੈ ਜਾਣ ਦਿਹ; ਐਸਾ ਨਾ ਹੋਵੇ, ਜੋ ਅਸੀਂ
ਖੱਜਲ ਹੋਈਏ। ਦੇਖ, ਮੈਂ ਤਾ ਇਹ ਮੇਮਨਾ ਘੱਲ ਚੁੱਕਾ, ਪਰ
ਉਹ ਤੈ ਨੂੰ ਨਾ ਮਿਲੀ॥

੨੪ ਅਤੇ ਅਜਿਹਾ ਹੋਇਆ, ਜੋ ਤਿੰਨਾਂਕੁ ਮਹੀਨਿਆਂ ਪਿਛੋਂ
ਯਹੂਦਾ ਨੂੰ ਇਹ ਕਿਹਾ ਗਿਆ, ਜੋ ਤੇਰੀ ਬਹੂ ਤਮਰ ਨੈ
ਛਨਾਲਾ ਕੀਤਾ; ਅਤੇ ਵੇਖ, ਉਹ ਨੂੰ ਹਰਾਮ ਦਾ ਗਰਭ ਬੀ
ਹੈ। ਯਹੂਦਾ ਬੋਲਿਆ, ਉਹ ਨੂੰ ਬਾਹਰ ਲਿਆਓ, ਤਾਂ
੨੫ ਉਹ ਫੂਕੀ ਜਾਵੇ। ਜਾਂ ਉਹ ਬਾਹਰ ਕੱਢੀ ਗਈ, ਤਾਂ ਓਨ
ਆਪਣੇ ਸੌਹਰੇ ਨੂੰ ਆਖ ਘੱਲਿਆ, ਕਿ ਜਿਹ ਦੀਆਂ ਏਹ

ਵਸਤੂੰ ਹਨ, ਮੈ ਨੂੰ ਉਸ ਪੁਰਸ ਦਾ ਗਰਭ ਹੈ; ਅਤੇ ਕਿਹਾ,
ਪਛਾਣ ਲੈ, ਜੋ ਇਹ ਛਾਪ, ਅਤੇ ਫੀਤਾ, ਅਤੇ ਲਾਠੀ
ਕਿਸ ਦੀ ਹੈ। ਤਦ ਯਹੂਦਾ ਨੈ ਪਛਾਣਕੇ ਕਿਹਾ, ਜੋ ਉਹ ੨੬
ਮੇਰੇ ਨਾਲੋਂ ਸਚਿਆਰ ਹੈ; ਕਿੰਉਕਿ ਮੈਂ ਉਹ ਆਪਣੇ ਪੁਤ੍ਰ
ਸੇਲਾ ਤਾਈਂ ਨਾ ਦਿੱਤੀ। ਪਰ ਓਨ ਅਗੇ ਨੂੰ ਉਹ ਦੇ
ਨਾਲ਼ ਸੰਗ ਨਾ ਕੀਤਾ। ਅਤੇ ਉਸ ਦੇ ਜਣਨੇ ਸਮੇ ਐਉਂ ੨੭
ਹੋਇਆ, ਜੋ ਉਹ ਦੇ ਢਿੱਡ ਵਿਚ ਜੌੜੇ ਸਨ। ਅਤੇ ਜਦ ੨੮
ਉਹ ਜਣਨੇ ਲੱਗੀ, ਤਾਂ ਇਕ ਦਾ ਹੱਥ ਨਿੱਕਲਿਆ, ਅਤੇ
ਦਾਈ ਨੈ ਫੜਕੇ ਤਿਸ ਦੇ ਹੱਥ ਉਪੁਰ ਲਾਲ ਗਾਨਾ ਬੰਨਕੇ
ਕਿਹਾ, ਜੋ ਇਹ ਪਹਿਲਾਂ ਨਿੱਕਲਿਆ ਹੈ। ਫੇਰ ਐਉਂ ੨੯
ਹੋਇਆ, ਕਿ ਜਾਂ ਓਨ ਆਪਣਾ ਹੱਥ ਮੁੜ ਖਿੱਚ ਲੀਤਾ,
ਤਾਂ ਕੀ ਦੇਖਦੀ ਹੈ, ਜੋ ਤਿਸ ਦਾ ਭਰਾਉ ਨਿੱਕਲਿ ਆਇ-
ਆ; ਅਤੇ ਉਹ ਬੋਲੀ, ਤੂੰ ਕਿਊਂ ਨਿੱਕਲਿ ਆਇਆ?
ਇਹ ਫਾੜ ਤੁਧ ਉੱਤੇ ਹੋਵੇਗੀ। ਸੋ ਉਸ ਦਾ ਨਾਉਂ ਫਾ-
ਰਸ ਧਰਿਆ। ਤਿਸ ਪਿਛੇ ਉਹ ਦਾ ਭਰਾਉ, ਜਿਹ ਦੇ ੩੦
ਹੱਥ ਲਾਲ ਗਾਨਾ ਬੱਧਾ ਸਾ, ਨਿੱਕਲਿ ਆਇਆ, ਅਤੇ
ਉਸ ਦਾ ਨਾਉਂ ਸਾਰਿਕ ਰੱਖਿਆ ਗਿਆ।

ਅਤੇ ਯੂਸੁਫ ਨੂੰ ਮਿਸਰ ਵਿਚ ਆਂਦਾ; ਅਤੇ ਪੋਤੀਫਾਰ [੩੯]
ਮਿਸਰੀ ਨੈ ਜੋ ਫਿਰਊਨ ਦਾ ਕਾਮਦਾਰ, ਅਤੇ ਜਲੌਦਾਰਾਂ
ਦਾ ਸਰਦਾਰ ਹੈਸੀ, ਉਹ ਨੂੰ ਇਸਮਾਈਲੀਆਂ ਦੇ ਹਥੋਂ, ਜੋ
ਉਹ ਨੂੰ ਉਥੇ ਲਿਆਏ ਸਨ, ਮੁੱਲ ਲੀਤਾ। ਅਤੇ ਪ੍ਰਭੁ ਯੂ- ੨
ਸੁਫ ਦੇ ਸੰਗ ਸਾ, ਅਤੇ ਉਹ ਭੇਜਮਾਨ ਮਨੁੱਖ ਸੀ। ਸੋ ਉਹ
ਆਪਣੇ ਮਿਸਰੀ ਮਾਲਕ ਦੇ ਘਰ ਰਿਹਾ। ਅਤੇ ਉਹ ਦੇ ੩
ਮਾਲਕ ਨੈ ਡਿੱਠਾ, ਜੋ ਪ੍ਰਭੁ ਤਿਸ ਦੇ ਸੰਗ ਹੈ, ਅਤੇ ਪ੍ਰਭੁ ਨੈ
ਉਹ ਨੂੰ ਉਸ ਦੇ ਸਾਰੇ ਕਾਰਜਾਂ ਵਿਖੇ ਭੇਜਮਾਨ ਕੀਤਾ ਹੈ।

੪ ਅਤੇ ਜੂਸੁਫ਼ ਤਿਸ ਦੀ ਨਿਗਾ ਵਿਚ ਦਯਾ ਪਰਾਪਤ ਹੋਇ-
ਆ, ਅਤੇ ਉਨ ਤਿਸ ਦੀ ਟਹਿਲ ਕੀਤੀ; ਅਤੇ ਓਨ ਉਸ
ਨੂੰ ਆਪਣੇ ਘਰ ਉੱਪੁਰ ਮੁਖਤਿਆਰ ਕੀਤਾ, ਅਤੇ ਆਪ-
੫ ਣਾ ਸਭ ਕੁਛ ਉਸ ਦੇ ਹੱਥ ਸੌਂਪਿਆ। ਅਤੇ ਐਉਂ ਹੋਇ-
ਆ, ਕਿ ਜਿਸ ਵੇਲੇ ਤੇ ਲਾਕੇ ਓਨ ਉਸ ਨੂੰ ਆਪਣੇ ਘਰ-
ਬਾਰ ਅਤੇ ਸਰਬੱਤ ਵਸਤੂ ਪੁਰ ਮੁਖਤਿਆਰ ਕੀਤਾ, ਪ੍ਰਭੁ
ਨੈ ਤਿਸ ਵੇਲੇ ਤੇ ਉਸ ਮਿਸਰੀ ਦੇ ਘਰ ਵਿਚ, ਜੂਸੁਫ਼ ਦੇ
ਕਾਰਨ, ਬਰਕਤ ਬਖਸੀ; ਅਤੇ ਉਹ ਦੀਆਂ ਸਭ ਵਸਤੂੰ, ਕੀ
ਘਰ ਦੀਆਂ, ਕੀ ਬਾਹਰਲੀਆਂ ਵਿਖੇ, ਪ੍ਰਭੁ ਦੀ ਵਲੋਂ ਬਰ-
੬ ਕਤ ਹੋਈ। ਅਤੇ ਓਨ ਆਪਣਾ ਸਭ ਕੁਛ ਜੂਸੁਫ਼ ਦੇ ਹੱਥ
ਛੱਡ ਦਿੱਤਾ; ਅਤੇ ਓਨ, ਆਪਣੇ ਖਾਣ ਦੀ ਰੋਟੀ ਛੁਟ,
ਹੋਰ ਕਿਸੇ ਵਸਤੁ ਦੀ, ਜੋ ਉਹ ਦੇ ਪਾਹ ਸੀ, ਖਬਰ ਨਾ ਰੱਖੀ।
ਅਤੇ ਜੂਸੁਫ਼ ਸਕਲ ਦਾ ਅਨੂਪ ਅਤੇ ਮਲੂਕ ਹੈਸੀ॥
੭ ਇਨ੍ਹਾਂ ਗੱਲਾਂ ਤੇ ਉਪਰੰਦ ਐਉਂ ਹੋਇਆ, ਜੋ ਉਹ ਦੇ
ਮਾਲਕ ਦੀ ਤ੍ਰੀਮਤ ਨੈ ਜੂਸੁਫ਼ ਪੁਰ ਆਪਣੀਆਂ ਅੱਖਾਂ
੮ ਲਾਈਆਂ, ਅਤੇ ਬੋਲੀ, ਮੇਰੇ ਨਾਲ ਲੇਟ। ਪਰ ਓਨ ਨਾ
ਮੰਨਿਆ; ਅਤੇ ਆਪਣੇ ਮਾਲਕ ਦੀ ਤੀਵੀਂ ਨੂੰ ਕਿਹਾ,
ਦੇਖ, ਮੇਰਾ ਮਾਲਕ ਨਹੀਂ ਜਾਣਦਾ, ਜੋ ਘਰ ਵਿਚ ਮੇਰੇ ਕੋਲ
ਕੀ ਹੈ; ਅਤੇ ਓਨ ਆਪਣਾ ਸਭ ਕੁਛ ਮੇਰੇ ਹੱਥ ਸੌਂਪ
੯ ਦਿੱਤਾ ਹੈ। ਇਸ ਘਰ ਵਿਚ ਮੇਰੇ ਨਾਲੋਂ ਕੋਈ ਵਡਾ
ਨਹੀਂ, ਅਤੇ ਓਨ ਤੇਰੇ ਛੁਟ ਕੋਈ ਵਸਤੁ ਮੈ ਥੋਂ ਹਟਾ ਨਾ
ਰੱਖੀ; ਕਿਉਂ ਜੋ ਤੂੰ ਉਹ ਦੀ ਤੀਵੀਂ ਹੈਂ; ਫੇਰ ਮੈਂ ਅਜਿਹੀ
ਵਡੀ ਬੁਰਿਆਈ ਕਿਊਂ ਕਰਾਂ; ਅਤੇ ਪਰਮੇਸੁਰ ਦਾ ਪਾਪੀ
੧੦ ਠਹਿਰਾਂ? ਅਤੇ ਅਜਿਹਾ ਹੋਇਆ, ਕਿ ਉਹ ਕਿਤਨਾ ਹੀ
ਜੂਸੁਫ਼ ਨੂੰ ਦਿਨਬਦਿਨ ਆਖਦੀ ਰਹੀ, ਪਰ ਓਨ ਉਹ

ਦੀ ਨਾ ਸੁਣੀ, ਜੋ ਉਹ ਦੇ ਸੰਗ ਸੋਵੇਂ, ਕੇ ਉਹ ਦੇ ਸੰਗ ਰਹੇ।
ਅਤੇ ਐਸਾ ਹੋਇਆ, ਜੋ ਇਕ ਦਿਹਾੜੇ ਉਹ ਆਪਣਾ ਕੰਮ ੧੧
ਕਰਨ ਲਈ ਘਰ ਦੇ ਅੰਦਰਵਾਰ ਗਿਆ; ਉਸ ਸਮੇ ਘਰ
ਦੇ ਲੋਕਾਂ ਵਿਚੋਂ ਉਥੇ ਕੋਈ ਨਸੇ। ਤਦ ਓਨ ਤਿਸ ਦਾ ੧੨
ਪੱਲਾ ਫੜਕੇ ਕਿਹਾ, ਮੇਰੇ ਨਾਲ਼ ਸੰਗ ਕਰ। ਉਹ ਆਪਣਾ
ਕੱਪੜਾ ਉਹ ਦੇ ਹੱਥ ਵਿਚ ਛੱਡਕੇ ਨੱਸਿਆ, ਅਤੇ ਬਾਹਰ
ਨਿੱਕਲ਼ ਗਿਆ। ਅਤੇ ਜਾਂ ਓਨ ਡਿੱਠਾ, ਜੋ ਉਹ ਆਪ- ੧੩
ਣਾ ਕੱਪੜਾ ਮੇਰੇ ਹੱਥ ਵਿਚ ਛੱਡਕੇ ਬਾਹਰ ਨੂੰ ਨੱਸ ਗਿਆ,
ਤਾਂ ਓਨ ਆਪਣੇ ਘਰ ਦੇ ਲੋਕਾਂ ਨੂੰ ਸੱਦਿਆ, ਅਤੇ ਉਨਾਂ ੧੪
ਨੂੰ ਕਿਹਾ, ਦੇਖੋ, ਓਨ ਇਕ ਇਬਰਾਨੀ ਪੁਰਸ ਨੂੰ ਸਾਡੇ
ਪਾਹ ਆਂਦਾ, ਜੋ ਅਸਾਡੇ ਸੰਗ ਠੱਠੇ ਮਾਰੇ; ਉਹ ਮੇਰੇ ਕੋਲ਼
ਆਣ ਵੜਿਆ, ਜੋ ਮੇਰੇ ਨਾਲ਼ ਸੌਵੇਂ; ਅਤੇ ਮੈਂ ਵਡੀ ਅ-
ਵਾਜ ਨਾਲ਼ ਡੰਡ ਪਾਈ। ਅਰ ਜਾਂ ਓਨ ਡਿੱਠਾ, ਜੋ ਮੈਂ ੧੫
ਆਪਣੀ ਅਵਾਜ ਚੱਕਕੇ ਡੰਡ ਪਾਈ, ਤਾਂ ਆਪਣਾ ਕੱਪ-
ੜਾ ਮੇਰੇ ਕੋਲ਼ ਛੱਡਕੇ ਬਾਹਰ ਨੂੰ ਭੱਜ ਨਿੱਕਲਿਆ। ਸੋ ੧੬
ਉਹ ਦੇ ਮਾਲਕ ਦੇ ਘਰ ਵਿਚ ਆਉਣ ਤੀਕੁਰ, ਓਨ ਤਿਸ
ਦਾ ਕੱਪੜਾ ਆਪਣੇ ਕੋਲ਼ ਰੱਖਿਆ। ਤਦ ਓਨ ਅਜਿ- ੧੭
ਹੀਆਂ ਗੱਲਾਂ ਉਸ ਨੂੰ ਕਹੀਆਂ, ਜੋ ਇਹ ਇਬਰੀ ਗੁ-
ਲਾਮ, ਜੋ ਤੈਂ ਸਾਡੇ ਪਾਸ ਲਿਆ ਰੱਖਿਆ ਹੈ, ਮੇਰੇ ਕੋਲ਼
ਆਣ ਵੜਿਆ, ਇਸ ਲਈ ਜੋ ਮੇਰੇ ਨਾਲ਼ ਠੱਠਾ ਕਰੇ;
ਅਤੇ ਜਾਂ ਮੈਂ ਆਪਣੀ ਅਵਾਜ ਚੱਕਕੇ ਡੰਡ ਪਾਈ, ਤਾਂ ੧੮
ਉਹ ਆਪਣਾ ਕੱਪੜਾ ਮੇਰੇ ਪਾਹ ਛੱਡਕੇ ਬਾਹਰ ਨਿੱਕਲ਼
ਭੱਜਾ। ਅਤੇ ਅਜਿਹਾ ਹੋਇਆ, ਕਿ ਜਾਂ ਉਹ ਦੇ ਮਾ- ੧੯
ਲਕ ਨੈ ਆਪਣੀ ਤੀਵੀਂ ਦੀਆਂ ਗੱਲਾਂ; ਜੋ ਉਹ ਨੈ ਉਸ
ਪਾਸ ਕਹੀਆਂ, ਸੁਣੀਆਂ; ਜੋ ਤੇਰੇ ਗੁਲਾਮ ਨੈ ਮੇਰੇ ਸੰਗ

੨੦ ਇਸ ਤਰਾਂ ਕੀਤਾ, ਤਾਂ ਉਹ ਨੂੰ ਰੋਹ ਚੜ੍ਹਿਆ। ਅਤੇ
ਜੂਸੁਫ ਦੇ ਮਾਲਕ ਨੈ ਉਹ ਨੂੰ ਫੜਕੇ, ਜਿਸ ਜਾਗਾ ਪਾਤ-
ਸਾਹ ਦੇ ਕੈਦੀ ਬੰਦ ਸਨ, ਉਸੀ ਬੰਦੀਖਾਨੇ ਵਿਚ ਸਿੱਟਿ-
੨੧ ਆ। ਸੋ ਉਹ ਉਥੇ ਬੰਦੀਖਾਨੇ ਵਿਚ ਰਿਹਾ। ਪਰ ਪ੍ਰਭੂ
ਜੂਸੁਫ ਦੇ ਸੰਗ ਹੈਸੀ, ਓਨ ਉਸ ਉੱਤੇ ਦਯਾ ਕੀਤੀ, ਅਤੇ
੨੨ ਕੈਦਖਾਨੇ ਦੇ ਦਰੋਗੇ ਨੂੰ ਤਿਸ ਪੁਰ ਦਯਾਲ ਕਰਿਆ, ਅਤੇ
ਕੈਦਖਾਨੇ ਦੇ ਦਰੋਗੇ ਨੈ ਸਾਰੇ ਬੰਧੂਇਆਂ ਨੂੰ, ਜੋ ਉਸ ਕੈਦ-
ਖਾਨੇ ਵਿਚ ਸਨ, ਜੂਸੁਫ ਦੇ ਹੱਥ ਸੌਂਪਿਆ; ਅਤੇ ਜੋ ਕੰਮ
ਕਾਜ ਉਥੇ ਕੀਤਾ ਜਾਂਦਾ ਸਾ, ਉਸ ਦਾ ਕਰੇੜਾ ਉਹੋ ਸਾ।
੨੩ ਕੈਦਖਾਨੇ ਦਾ ਦਰੋਗਾ ਕਿਸੀ ਵਸਤੁ ਦੀ, ਜੋ ਉਹ ਦੇ ਹੱਥ
ਵਿਚ ਸੀ, ਸੁਰਤ ਨਾ ਲੈਂਦਾ ਸਾ; ਇਸ ਲਈ ਜੋ ਪ੍ਰਭੂ ਤਿਸ
ਦੇ ਨਾਲ ਸਾ; ਅਤੇ ਜੋ ਕੁਛ ਉਹ ਕਰਦਾ ਸਾ, ਪ੍ਰਭੂ ਨੈ ਉਹ
ਨੂੰ ਤਿਸ ਵਿਚ ਤੇਜਮਾਨ ਕੀਤਾ ॥

[੪੦] ਇਨਾਂ ਕੰਮਾਂ ਤੇ ਉਪਰੰਦ ਐਉਂ ਹੋਇਆ, ਜੋ ਮਿਸਰ ਦੇ
ਪਾਤਸਾਹ ਦਾ ਤੋਸੇਖਾਨੀਆ ਅਤੇ ਰਸੋਈਆ, ਆਪਣੇ
ਮਾਲਕ ਮਿਸਰ ਦੇ ਪਾਤਸਾਹ ਦਾ ਤਖਸੀਰੀ ਹੋਇਆ।
੨ ਅਤੇ ਫਿਰਊਨ ਆਪਣੇ ਦੇ ਕਾਮਦਾਰਾਂ ਅਰਥਾਤ ਤੋਸੇਖਾ-
ਨੀਆਂ ਦੇ ਦਰੋਗੇ, ਅਤੇ ਰਸੋਈਆਂ ਦੇ ਦਰੋਗੇ ਉੱਤੇ, ਕਰੋ-
੩ ਧੀ ਹੋਇਆ; ਅਤੇ ਓਨ ਤਿਨਾਂ ਨੂੰ ਰਾਖੀ ਲਈ ਜਲੌਦਾ-
ਰਾਂ ਦੇ ਸਰਦਾਰ ਦੇ ਘਰ, ਉਤੀ ਜਾਗਾ, ਜਿਥੇ ਜੂਸੁਫ ਬੰਦ
ਸਾ, ਕੈਦਖਾਨੇ ਵਿਚ ਸਿੱਟਿਆ ॥

੪ ਤਾਂ ਜਲੌਦਾਰਾਂ ਦੇ ਸਰਦਾਰ ਨੈ ਤਿਨਾਂ ਨੂੰ ਜੂਸੁਫ ਦੇ ਹੱਥ
ਸੌਂਪਿਆ, ਅਤੇ ਓਨ ਤਿਨਾਂ ਦੀ ਟਹਿਲ ਕੀਤੀ; ਅਰ ਓਹ
੫ ਕਈ ਚਿਰ ਤੀਕੁ ਬੰਦ ਰਹੇ। ਅਤੇ ਉਨਾਂ ਦੋਹਾਂ ਵਿਚੋਂ
ਹਰੇਕ ਨੈ, ਅਰਥਾਤ ਮਿਸਰ ਦੇ ਪਾਤਸਾਹ ਦੇ ਤੋਸੇਖਾਨੀਏ

ਅਤੇ ਰਸੋਈਏ ਨੈ, ਜੋ ਕੈਦਖਾਨੇ ਵਿਚ ਬੰਦ ਸਨ, ਇਕੋ
ਰਾਤ ਇਕ ਇਕ ਸੁਫਨਾ, ਜੋ ਆਪੋ ਆਪਣਾ ਜੁਦਾ ਬਿ-
ਆਨ ਪਰਦਾ ਸੀ, ਡਿੱਠਾ। ਅਤੇ ਜੂਸੁਫ ਸਵੇਰ ਨੂੰ ਤਿਨਾਂ ੬
ਪਾਹ ਗਿਆ, ਅਤੇ ਤਿਨਾਂ ਉੱਤੇ ਨਿਗਾ ਕਰਕੇ ਡਿੱਠਾ, ਜੋ
ਓਹ ਉਦਾਸ ਹਨ। ਤਾਂ ਓਨ ਫਿਰਊਨ ਦਿਆਂ ਕਾਮਦਾ- ੭
ਰਾਂ ਥੀਂ, ਜੋ ਉਹ ਦੇ ਸੰਗ ਉਸ ਦੇ ਮਾਲਕ ਦੇ ਘਰ ਵਿਚ ਰਾ-
ਖੀ ਲਈ ਕੈਦ ਸਨ, ਪੁੱਛਿਆ, ਜੋ ਅੱਜ ਤੁਹਾਡੇ ਮੂਹੁੰ ਕਿਸ
ਲਈ ਬੁਰੇ ਦਿਖਾਈ ਦਿੰਦੇ ਹਨ? ਓਹ ਬੋਲੇ ਅਸੀਂ ਸੁਫ- ੮
ਨਾ ਡਿੱਠਾ ਹੈ, ਜਿਹ ਦਾ ਅਰਥ ਕਰਨਵਾਲਾ ਕੋਈ ਨਹੀਂ
ਹੈ। ਜੂਸੁਫ ਨੈ ਤਿਨਾਂ ਨੂੰ ਕਿਹਾ, ਕੀ ਅਰਥ ਪਰਮੇਸੁਰ ਦੇ
ਬੱਸ ਵਿਚ ਨਹੀਂ ਹਨ? ਮੈ ਨੂੰ ਦੱਸੋ। ਤਦ ਸਰਦਾਰ ਤੋ- ੯
ਸੇਖਾਨੀਏ ਨੈ ਆਪਣੇ ਸੁਫਨੇ ਦਾ ਜੂਸੁਫ ਪਾਹ ਬਿਆਨ
ਕੀਤਾ, ਅਤੇ ਉਸ ਨੂੰ ਕਿਹਾ, ਦੇਖ, ਮੇਰੇ ਸੁਫਨੇ ਵਿਚ ਇਕ
ਦਾਖ ਦੀ ਬੇਲ ਮੇਰੇ ਸਾਹਮਣੇ ਸੀ; ਅਤੇ ਉਸ ਬੇਲ ਦੀਆਂ ੧੦
ਤਿੰਨ ਡਾਗਰਾਂ ਸਨ; ਉਹ ਨੂੰ ਕਲੀਆਂ ਨਿੱਕਲੀਆਂ, ਅਤੇ
ਫੁੱਲ ਲੱਗੇ, ਅਤੇ ਉਹ ਦੇ ਗੁੱਛਿਆਂ ਨੈ ਪੱਕੀ ਦਾਖ ਦਿੱਤੀ।
ਅਤੇ ਫਿਰਊਨ ਦਾ ਪਿਆਲਾ ਮੇਰੇ ਹੱਥ ਵਿਚ ਸੀ; ਅਰ ੧੧
ਮੈਂ ਉਨਾਂ ਦਾਖਾਂ ਨੂੰ ਲੈਕੇ ਫਿਰਊਨ ਦੇ ਪਿਆਲੇ ਵਿਚ ਨਚੋ-
ੜਿਆ, ਅਤੇ ਉਹ ਪਿਆਲਾ ਮੈਂ ਫਿਰਊਨ ਦੇ ਹੱਥ ਵਿਚ
ਦਿੱਤਾ। ਤਦ ਜੂਸੁਫ ਉਸ ਤੇ ਕੂਇਆ, ਇਸ ਦਾ ਅਰਥ ੧੨
ਇਹ ਹੈ, ਜੋ ਏਹ ਤਿੰਨ ਡਾਲੀਆਂ ਤਿੰਨ ਦਿਨ ਹਨ। ਤਿੰ- ੧੩
ਨਾਂ ਦਿਹਾਂ ਪਿਛੇ ਫਿਰਊਨ ਤੈ ਨੂੰ ਸਿਰਬਲੰਦ ਕਰੇਗਾ,
ਅਤੇ ਤੇਰੀ ਚਾਕਰੀ ਪੁਰ ਤੈ ਨੂੰ ਫੇਰ ਖੜਾ ਕਰੇਗਾ, ਅਤੇ ਤੂੰ
ਅਗੇ ਵਾਂਙੁ, ਕਿ ਜਦ ਤੂੰ ਤਿਸ ਦਾ ਤੋਸੇਖਾਨੀਆ ਸਾ, ਫੇਰ
ਫਿਰਊਨ ਦੇ ਹੱਥ ਵਿਚ ਉਹ ਦਾ ਪਿਆਲਾ ਦੇਵੇਂਗਾ।

੧੪ ਪਰ ਜਦ ਤੇਰਾ ਭਲਾ ਹੋਵੇ, ਤਾਂ ਮੈ ਨੂੰ ਚੇਤੇ ਕਰੀਂ, ਅਤੇ
ਮੇਰੇ ਉੱਤੇ ਕਿਰਪਾ ਕਰਕੇ ਫਿਰਊਨ ਪਾਹ ਮੇਰੀ ਗੱਲ ਤੋਰੀਂ,
੧੫ ਅਤੇ ਮੈ ਨੂੰ ਇਸ ਘਰ ਤੇ ਛੁਟਕਾਰਾ ਦਿਵਾਈਂ; ਕਿੰਉ ਜੋ
ਇਬਰਾਨੀਆਂ ਦੇ ਦੇਸੋਂ ਮੈ ਨੂੰ ਚੁਰਾ ਲਿਆਏ; ਅਤੇ ਇਥੇ
ਬੀ ਮੈਂ ਕੋਈ ਅਜਿਹਾ ਕਰਮ ਨਹੀਂ ਕੀਤਾ, ਜੋ ਓਹ ਮੈ ਨੂੰ
੧੬ ਇਸ ਭੋਰੇ ਵਿਚ ਰੱਖਣ। ਜਾਂ ਸਰਦਾਰ ਰਸੋਈਏ ਨੈ ਡਿ-
ਠਾ, ਜੋ ਅਰਥ ਹੱਛਾ ਆਇਆ, ਤਾਂ ਜੂਸੁਫ ਨੂੰ ਕਿਹਾ, ਜੋ
ਮੈਂ ਭੀ ਸੁਫਨੇ ਵਿਚ ਸੀ; ਅਤੇ ਕੀ ਦੇਖਦਾ ਹਾਂ, ਜੋ ਮੇ-
੧੭ ਰੇ ਸਿਰ ਉੱਤੇ ਤਿੰਨ ਬੱਗੀਆਂ ਟੋਕਰੀਆਂ ਹਨ। ਅਤੇ
ਉਪੁਰਲੀ ਟੋਕਰੀ ਵਿਚ ਰਸੋਈਏ ਦਾ ਬਣਾਇਆ ਹੋਇ-
ਆ ਫਿਰਊਨ ਦਾ ਹਰ ਪਰਕਾਰ ਦਾ ਖਾਣਾ ਹੈਸੀ; ਅਤੇ
੧੮ ਪੰਛੀ ਮੇਰੇ ਸਿਰ ਉੱਤੇ ਉਸ ਟੋਕਰੀ ਵਿਚੋਂ ਖਾਂਦੇ ਸਨ। ਜੂ-
ਸੁਫ ਨੈ ਉੱਤਰ ਦਿੱਤਾ, ਅਤੇ ਕਿਹਾ, ਇਸ ਦਾ ਅਰਥ ਇਹ
੧੯ ਹੈ, ਜੋ ਏਹ ਤਿੰਨ ਟੋਕਰੀਆਂ ਤਿੰਨ ਦਿਨ ਹਨ। ਅੱਜ ਤੇ
ਤਿੰਨਾਂ ਦਿਨਾਂ ਨੂੰ ਫਿਰਊਨ ਤੇਰਾ ਸਿਰ ਤੇਰੇ ਧੜ ਨਾਲੋਂ
ਉੱਚਾ ਕਰੇਗਾ, ਅਤੇ ਇਕ ਰੁੱਖ ਨਾਲ ਤੈ ਨੂੰ ਲਟਕਾਵੇਗਾ,
ਅਤੇ ਪੰਖੇਰੂ ਤੇਰਾ ਮਾਸ ਤੇਰੇ ਉੱਤੋਂ ਨੋਚ ਨੋਚ ਖਾਣਗੇ॥
੨੦ ਉਪਰੰਦ ਤੀਜੇ ਦਿਹਾੜੇ, ਜੋ ਫਿਰਊਨ ਦੀ ਬਰਸਗਾਂਠ
ਦਾ ਦਿਨ ਸੀ, ਅਜਿਹਾ ਹੋਇਆ, ਜੋ ਓਨ ਆਪਣੇ ਸਰ-
ਬੱਤ ਚਾਕਰਾਂ ਨੂੰ ਨੇਉਤਾ ਕੀਤਾ, ਅਤੇ ਆਪਣੇ ਚਾਕਰਾਂ
ਵਿਚੋਂ ਤੋਸੇਖਾਨੀਏ ਅਤੇ ਰਸੋਈਏ ਨੂੰ ਸਿਰਬਲੰਦ ਕੀਤਾ;
੨੧ ਅਤੇ ਓਨ ਤੋਸੇਖਾਨੀਏ ਨੂੰ ਉਹ ਦੇ ਕੰਮ ਉਪੁਰ ਫੇਰ ਖੜਾ
ਕੀਤਾ, ਅਤੇ ਓਨ ਫਿਰਊਨ ਦੇ ਹੱਥ ਵਿਚ ਪਿਆਲਾ ਦਿ-
੨੨ ਤਾ। ਪਰ ਓਨ ਸਰਦਾਰ ਰਸੋਈਏ ਨੂੰ ਫਾਹੇ ਦਿੱਤਾ;
੨੩ ਜਿਹਾ ਜੂਸੁਫ ਨੈ ਤਿਨਾਂ ਨੂੰ ਦੱਸਿਆ ਸਾ। ਪਰ ਸਰਦਾਰ

ਭੰਡਾਰੀਆਂ ਦੇ ਸਰਦਾਰ ਨੈ ਜੂਸੁਫ ਤਾਈਂ ਚੇਤੇ ਨਾ ਕੀਤਾ, ਸਗਵਾਂ ਉਹ ਨੂੰ ਭੁਲਾ ਛੱਡਿਆ ॥

ਅਤੇ ਪੂਰੀਆਂ ਦੋ ਵਰਿਹਾਂ ਦੇ ਪਿਛੇ ਐਉਂ ਹੋਇਆ, ਜੋ [੪੧]
ਫਿਰਊਨ ਨੈ ਸੁਫਨਾ ਡਿੱਠਾ; ਅਤੇ ਦੇਖੋ, ਜੋ ਉਹ ਦਰਿ-
ਆਉ ਦੇ ਕੰਢੇ ਖੜਾ ਹੈ; ਅਤੇ ਇਹ ਡਿੱਠਾ, ਜੋ ਨਦੀ ਵਿਚੋਂ ੨
ਸੱਤ ਸੁੰਦਰ ਅਤੇ ਮੋਟੀਆਂ ਗਾਈਆਂ ਨਿੱਕਲੀਆਂ, ਅਤੇ
ਜੂਹ ਵਿਚ ਚਰਨ ਲੱਗੀਆਂ। ਅਤੇ ਕੀ ਦੇਖਦਾ ਹੈ, ਜੋ ੩
ਤਿਨਾਂ ਦੇ ਮਗਰੋਂ ਹੋਰ ਸੱਤ ਕੁਸੁਹੁਲੀਆਂ ਅਤੇ ਮਾੜੀਆਂ
ਗਾਈਆਂ ਨਦੀਓਂ ਨਿੱਕਲਕੇ ਦਰਿਆਉ ਦੇ ਘਾਟ ਪੁਰ
ਉਨਾਂ ਗਾਈਆਂ ਦੇ ਕੋਲ ਜਾ ਖੜੀਆਂ ਹੋਈਆਂ। ਅਤੇ ੪
ਉਨਾਂ ਕੁਸੁਹੁਲੀਆਂ ਅਤੇ ਮਾੜੀਆਂ ਗਾਈਆਂ ਨੈ, ਉਨਾਂ
ਸੱਤਾਂ ਸੁਹੁਲੀਆਂ ਅਤੇ ਮੋਟੀਆਂ ਗਾਈਆਂ ਨੂੰ ਖਾ ਲਿਆ।
ਤਦ ਫਿਰਊਨ ਜਾਗਿਆ। ਅਤੇ ਫੇਰ ਸੌਂ ਗਿਆ, ਅਤੇ ੫
ਦੁਬਾਰੇ ਸੁਫਨਾ ਡਿੱਠਾ, ਜੋ ਅਨਾਜ ਦੇ ਮੋਟੇ ਅਤੇ ਚੰਗੇ
ਸੱਤ ਸਿੱਟੇ ਇਕ ਨਾਲ਼ੀ ਪੁਰ ਨਿੱਕਲੇ। ਅਤੇ ਕੀ ਦੇਖਦਾ ੬
ਹੈ, ਜੋ ਉਨਾਂ ਦੇ ਮਗਰੋਂ ਸੱਤ ਹੋਰ ਪਤਲੇ ਅਤੇ ਪੂਰੇ ਦੀ
ਵਾਉ ਦੇ ਮਾਰੇ ਹੋਏ ਸਿੱਟੇ ਨਿਕਸੇ। ਅਤੇ ਓਹ ਪਤਲੇ ੭
ਸਿੱਟੇ ਉਨਾਂ ਸੱਤਾਂ ਮੋਟਿਆਂ ਅਤੇ ਭਰਿਆਂ ਹੋਇਆਂ ਸਿ-
ਟਿਆਂ ਨੂੰ ਨਿਗਲ਼ ਗਏ, ਅਤੇ ਫਿਰਊਨ ਜਾਗਿਆ, ਅਤੇ
ਡਿੱਠਾ, ਜੋ ਉਹ ਸੁਫਨਾ ਸਾ। ਅਤੇ ਐਉਂ ਹੋਇਆ, ਜੋ ੮
ਸਵੇਰ ਨੂੰ ਤਿਸ ਦਾ ਜੀ ਘਾਬਰਿਆ; ਤਦ ਓਨ ਮਿਸਰ
ਦੇ ਸਾਰੇ ਜਾਦੂਗਰਾਂ ਅਤੇ ਸਭਨਾਂ ਸਿਆਣਿਆਂ ਨੂੰ ਸੱਦ
ਘੱਲਿਆ, ਅਤੇ ਫਿਰਊਨ ਨੈ ਉਨਾਂ ਪਾਸ ਆਪਣਾ ਸੁਫ-
ਨਾ ਦੱਸਿਆ। ਪਰ ਉਨਾਂ ਵਿਚੋਂ ਕੋਈ ਫਿਰਊਨ ਕੋਲ
ਉਨਾਂ ਦਾ ਅਰਥ ਨਾ ਆਖ ਸੱਕਿਆ ॥

੯ ਉਸ ਵੇਲੇ ਸਰਦਾਰ ਤੋਸੇਖਾਨੀਏ ਨੈ ਫਿਰਊਨ ਨੂੰ ਕਿਹਾ,
ਜੋ ਮੈ ਨੂੰ ਅੱਜ ਆਪਣੀਆਂ ਤਕਸੀਰਾਂ ਚੇਤੇ ਆਈਆਂ;
੧੦ ਜੋ ਫਿਰਊਨ ਦੀ ਆਪਣੇ ਚਾਕਰਾਂ ਉੱਤੇ ਕਰੋਪੀ ਹੋਈ ਸੀ,
ਅਤੇ ਮੈ ਨੂੰ ਅਰ ਸਰਦਾਰ ਰਸੋਈਏ ਨੂੰ ਜਲੌਦਾਰਾਂ ਦੇ
੧੧ ਸਰਦਾਰ ਦੇ ਘਰ ਵਿਚ ਕੈਦ ਕੀਤਾ ਸਾ। ਅਤੇ ਮੈਂ ਅਰ
ਓਨ ਇਕ ਰਾਤ ਸੁਫਨਾ ਡਿੱਠਾ; ਹਰੇਕ ਨੈ ਆਪੋ ਆਪਣੇ
੧੨ ਸੁਫਨੇ ਦੇ ਅਰਥ ਅਨੁਸਾਰ ਡਿੱਠਾ। ਅਤੇ ਜਲੌਦਾਰਾਂ
ਦੇ ਸਰਦਾਰ ਦਾ ਚਾਕਰ ਇਕ ਇਬਰਾਨੀ ਗਭਰੂ ਤਿਥੇ
ਸਾਡੇ ਸੰਗ ਸਾ, ਅਰ ਅਸੀਂ ਤਿਸ ਨੂੰ ਕਿਹਾ; ਤਾਂ ਓਨ
ਸਾਡੇ ਸੁਫਨੇ ਦਾ ਅਰਥ ਕੀਤਾ, ਅਤੇ ਹਰੇਕ ਦੇ ਸੁਫ-
੧੩ ਨੇ ਦਾ, ਤਿਸ ਦੇ ਅਨੁਸਾਰ, ਅਰਥ ਦੱਸਿਆ। ਅਤੇ
ਐਉਂ ਹੋਇਆ, ਕਿ ਓਨ ਜਿਹਾ ਅਸਾਡੇ ਕੋਲ ਬਿਆਨ
ਕੀਤਾ ਸਾ, ਤਿਹਾ ਹੀ ਹੋਇਆ। ਅਰਥਾਤ ਮੈ ਨੂੰ ਮੇਰੇ
੧੪ ਕੰਮ ਉੱਤੇ ਖੜਾ ਕੀਤਾ, ਅਤੇ ਉਹ ਨੂੰ ਫਾਹੇ ਦਿੱਤਾ। ਤਦ
ਫਿਰਊਨ ਨੈ ਜੂਸੁਫ ਨੂੰ ਸੱਦ ਘੱਲਿਆ; ਓਹ ਦੁੜਦੇ ਤਿਸ
ਨੂੰ ਭੋਰੇ ਥੀਂ ਕੱਢ ਲਿਆਏ, ਅਤੇ ਉਹ ਹਜਾਮਤ ਬਣਵਾਕੇ
ਅਤੇ ਬਸਤਰ ਬਦਲਕੇ ਫਿਰਊਨ ਦੇ ਪਾਹ ਆਇਆ।
੧੫ ਫਿਰਊਨ ਨੈ ਜੂਸੁਫ ਨੂੰ ਕਿਹਾ, ਮੈਂ ਸੁਫਨਾ ਡਿੱਠਾ; ਅਤੇ
ਉਹ ਦਾ ਅਰਥ ਕੋਈ ਨਹੀਂ ਦੱਸ ਸਕਦਾ; ਅਤੇ ਮੈਂ ਤੇਰੀ
ਬਾਬਤ ਇਹ ਕਹਿੰਦੇ ਸੁਣਿਆ ਹੈ, ਜੋ ਤੂੰ ਸੁਫਨੇ ਦਾ ਅਰਥ
੧੬ ਕਰਦਾ ਹੈਂ। ਜੂਸੁਫ ਨੈ ਫਿਰਊਨ ਤਾਈਂ ਉੱਤਰ ਦੇਕੇ ਕਿ-
ਹਾ, ਮੇਰੇ ਵਿਚ ਕੀ ਸਕਤ ਹੈ? ਪਰਮੇਸੁਰ ਫਿਰਊਨ ਨੂੰ ਇਕ
੧੭ ਸਲਾਮਤੀਵਾਲਾ ਉੱਤਰ ਦੇਵੇਗਾ। ਤਦ ਫਿਰਊਨ ਨੈ
ਜੂਸੁਫ ਨੂੰ ਕਿਹਾ, ਜੋ ਮੈਂ ਸੁਫਨੇ ਵਿਚ ਡਿੱਠਾ, ਜੋ ਮੈਂ ਨਦੀ
੧੮ ਦੇ ਕੰਢੇ ਖੜਾ ਹਾਂ; ਅਤੇ ਕੀ ਦੇਖਦਾ ਹਾਂ, ਜੋ ਮੋਟੀਆਂ

ਅਤੇ ਸੁੰਦਰ ਸੱਤ ਗਾਈਆਂ ਨਦੀਓਂ ਨਿੱਕਲੀਆਂ, ਅਤੇ
ਇਕ ਜੂਹ ਵਿਚ ਚਰਨ ਲੱਗੀਆਂ। ਅਤੇ ਕੀ ਦੇਖਦਾ ਹਾਂ, ੧੯
ਜੋ ਮਾੜੀਆਂ ਅਰ ਅੱਤ ਕੁਸੁਹੁਲੀਆਂ ਹੋਰ ਸੱਤ ਗਾਈਆਂ,
ਜੋ ਮਿਸਰ ਦੀ ਸਾਰੀ ਧਰਤੀ ਵਿਚ ਅਜਿਹੀਆਂ ਬੁਰੀਆਂ
ਮੈਂ ਕਦੇ ਨਹੀਂ ਡਿੱਠੀਆਂ, ਤਿਨਾਂ ਦੇ ਮਗਰੋਂ ਨਿੱਕਲੀਆਂ।
ਅਤੇ ਓਹ ਮਾੜੀਆਂ ਅਤੇ ਕੁਸੁਹੁਲੀਆਂ ਗਾਈਆਂ ਤਿਨਾਂ ੨੦
ਪਹਿਲੀਆਂ ਮੋਟੀਆਂ ਸੱਤਾਂ ਗਾਈਆਂ ਨੂੰ ਖਾ ਗਈਆਂ।
ਜਦ ਓਹ ਤਿਨਾਂ ਨੂੰ ਖਾ ਗਈਆਂ, ਤਾਂ ਨਹੀਂ ਜਾਤਾ, ਜੋ ੨੧
ਓਹ ਤਿਨਾਂ ਦੇ ਪੇਟ ਵਿਚ ਗਈਆਂ, ਅਤੇ ਓਹ ਪਹਿਲਾਂ
ਵਰਗੀਆਂ ਕੁਸੁਹੁਲੀਆਂ ਸਨ; ਤਦੋਂ ਮੈਂ ਜਾਗ ਉੱਠਿਆ।
ਅਤੇ ਆਪਣੇ ਸੁਫਨੇ ਵਿਚ ਫੇਰ ਡਿੱਠਾ, ਜੋ ਭਰੇ ਹੋਏ ਅਤੇ ੨੨
ਚੰਗੇ ਸੱਤ ਸਿੱਟੇ ਇਕ ਨਾਲੀ ਪੁਰ ਨਿੱਕਲੇ। ਅਤੇ ਕੀ ਦੇਖ- ੨੩
ਦਾ ਹਾਂ, ਜੋ ਸੱਤ ਸਿੱਟੇ ਸੁੱਕੇ ਅਤੇ ਪਤਲੇ, ਪੁਰੇ ਦੀ ਵਾਉ
ਨਾਲ ਮੁੰਝਲਾਏ ਹੋਏ ਤਿਨਾਂ ਦੇ ਮਗਰੋਂ ਉੱਗੇ। ਅਤੇ ੨੪
ਉਨਾਂ ਪਤਲਿਆਂ ਸਿੱਟਿਆਂ ਨੈ ਉਨਾਂ ਹੱਛਿਆਂ ਸੱਤਾਂ
ਸਿੱਟਿਆਂ ਨੂੰ ਨਿਗਲ ਲੀਤਾ। ਅਤੇ ਮੈਂ ਜਾਦੂਗਰਾਂ ਨੂੰ
ਬੀ ਕਿਹਾ; ਪਰ ਕੋਈ ਮੈ ਨੂੰ ਨਾ ਦੱਸ ਸੱਕਿਆ॥

ਤਦ ਜੂਸੁਫ ਨੈ ਫਿਰਊਨ ਨੂੰ ਕਿਹਾ, ਜੋ ਫਿਰਊਨ ਦਾ ੨੫
ਸੁਫਨਾ ਇਕ ਹੀ ਹੈ; ਪਰਮੇਸੁਰ ਨੈ ਜੋ ਕੁਛ ਕਿ ਉਹ ਕੀਤਾ
ਚਾਹੁੰਦਾ ਹੈ, ਸੋ ਫਿਰਊਨ ਨੂੰ ਦਿਖਾਲਿਆ। ਓਹ ਸੱਤ ੨੬
ਹੱਛੀਆਂ ਗਾਈਆਂ ਸੱਤ ਵਰਿਹਾਂ ਹਨ; ਅਤੇ ਹੱਛੇ ਸੱਤ
ਸਿੱਟੇ ਸੱਤ ਵਰਿਹਾਂ ਹਨ; ਸੁਫਨਾ ਇਕ ਹੀ ਹੈ। ਅਤੇ ਓਹ ੨੭
ਮਾੜੀਆਂ ਅਰ ਕੁਸੁਹੁਲੀਆਂ ਸੱਤ ਗਾਈਆਂ ਜੋ ਤਿਨਾਂ ਦੇ
ਪਿਛੇ ਨਿੱਕਲੀਆਂ, ਸੱਤ ਵਰਿਹਾਂ ਹਨ; ਅਤੇ ਓਹ ਸੱਤ
ਸੱਖਲੇ ਸਿੱਟੇ ਜੋ ਪੁਰੇ ਦੀ ਵਾਉ ਨਾਲ ਮੁੰਝਲਾਏ ਹੋਏ ਹਨ,

੨੮ ਸੋ ਕਾਲ਼ ਦੀਆਂ ਸੱਤ ਬਰਸਾਂ ਹਨ। ਇਹ ਉਹੋ ਗੱਲ ਹੈ,
ਜੋ ਮੈਂ ਫਿਰਊਨ ਨੂੰ ਆਖੀ, ਕਿ ਪਰਮੇਸੁਰ ਨੈ, ਜੋ ਕੁਛ ਉਹ
੨੯ ਕੀਤਾ ਚਾਹੁੰਦਾ ਹੈ, ਸੋ ਫਿਰਊਨ ਨੂੰ ਦਿਖਾਲ਼ਿਆ। ਦੇਖ,
ਵਡੇ ਸੁਕਾਲ਼ ਦੇ ਸੱਤ ਬਰਸ ਮਿਸਰ ਦੀ ਸਾਰੀ ਧਰਤੀ ਵਿਚ
੩੦ ਆਉਂਦੇ ਹਨ। ਅਤੇ ਤਿਨ੍ਹਾਂ ਤੇ ਉਪਰੰਦ ਕਾਲ਼ ਦੀਆਂ
ਸੱਤ ਵਰਿਹਾਂ ਹੋਲਗੀਆਂ; ਅਤੇ ਮਿਸਰ ਦੇਸ ਦਾ ਸਾਰਾ
ਸੁਕਾਲ਼ ਵਿੱਸਰ ਜਾਵੇਗਾ; ਅਤੇ ਇਹ ਕਾਲ਼ ਧਰਤੀ ਦਾ
੩੧ ਨਾਸ ਕਰੂ; ਅਤੇ ਇਹ ਸੁਕਾਲ਼, ਉਸ ਕਾਲ਼ ਦੇ ਮਾਰੇ, ਜੋ
ਪਿਛੇ ਤੇ ਹੋਵੇਗਾ, ਕਦਾਚਿਤ ਜਾਣਿਆ ਨਾ ਜਾਵੇਗਾ; ਇਸ
੩੨ ਲਈ ਜੋ ਉਹ ਵਡਾ ਭਾਰੀ ਹੋਊ। ਅਤੇ ਫਿਰਊਨ ਨੂੰ ਦੂਹ-
ਰਾਕੇ ਇਸ ਲਈ ਸੁਫਨਾ ਆਇਆ, ਜੋ ਇਹ ਵਸਤੂ
ਪਰਮੇਸੁਰ ਦੀ ਵਲੋਂ ਠਰਾਈ ਗਈ ਹੈ, ਅਤੇ ਪਰਮੇਸੁਰ ਤਿਸ
੩੩ ਨੂੰ ਛੇਤੀ ਕਰੇਗਾ। ਹੁਣ ਫਿਰਊਨ, ਇਕ ਬੁਧਮਾਨ ਅਤੇ
ਸਿਆਣਾ ਮਨੁਖ ਭਾਲ਼ਕੇ, ਉਹ ਨੂੰ ਮਿਸਰ ਦੇਸ ਪੁਰ ਛੱਡੇ।
੩੪ ਫਿਰਊਨ ਐਉਂ ਕਰੇ, ਅਤੇ ਇਸ ਧਰਤੀ ਉੱਤੇ ਕਾਰਦਾਰਾਂ
ਨੂੰ ਠਰਾਵੇ, ਅਤੇ ਸੁਕਾਲ਼ ਦੀਆਂ ਸੱਤਾਂ ਬਰਸਾਂ ਤੀਕੁ ਮਿਸਰ
੩੫ ਦੀ ਧਰਤੀ ਥੀਂ ਪੰਜਵਾਂ ਹਿੱਸਾ ਲੈ ਲਵੇ। ਅਤੇ ਓਹ ਉਨ੍ਹਾਂ
ਹੱਛੀਆਂ ਵਰਿਹਾਂ ਦੀਆਂ, ਜੋ ਆਉਂਦੀਆਂ ਹਨ, ਸਰਬੱਤ
ਖਾਣ ਵਸਤੂੰ ਕੱਠੀਆਂ ਕਰਨ, ਅਤੇ ਅਨਾਜ ਫਿਰਊਨ ਦੇ
ਹੱਥ ਹੇਠ ਖਾਣ ਲਈ, ਸਹਿਰਾਂ ਵਿਚ ਕੱਠਾ ਕਰਨ; ਜਿਸ
੩੬ ਕਰਕੇ ਰਾਖੀ ਹੋਵੇ। ਅਤੇ ਉਹੋ ਖਾਣਾ ਕਾਲ਼ ਦੀਆਂ ਸੱਤਾਂ
ਬਰਸਾਂ ਲਈ, ਜੋ ਮਿਸਰ ਦੀ ਧਰਤੀ ਵਿਚ ਪਵੇਗਾ, ਜਖੀਰਾ
ਰਹੇਗਾ, ਤਾਂ ਇਸ ਦੇਸ ਦਾ, ਕਾਲ਼ ਦੇ ਦੋਖੇ, ਨਾਸ ਨਾ
੩੭ ਹੋਵੇ। ਇਹ ਗੱਲ ਫਿਰਊਨ ਅਤੇ ਤਿਸ ਦੇ ਸਾਰਿਆਂ ਚਾ-
ਕਰਾਂ ਦੀ ਨਿਗਾ ਵਿਚ ਹੱਛੀ ਲੱਗੀ॥

ਤਦ ਫਿਰਊਨ ਨੈ ਆਪਣੇ ਚਾਕਰਾਂ ਨੂੰ ਕਿਹਾ, ਕੀ ਅਸੀਂ ੩੮
ਅਜਿਹਾ ਮਨੁਖ, ਕਿ ਜਿਸ ਵਿਚ ਪਰਮੇਸੁਰ ਦਾ ਆਤਮਾ
ਹੋਵੇ, ਲੱਭ ਸਕਦੇ ਹਾਂ? ਅਤੇ ਫਿਰਊਨ ਨੈ ਯੂਸੁਫ ਨੂੰ ੩੯
ਕਿਹਾ, ਅੱਤ ਕਰਕੇ ਜੋ ਪਰਮੇਸੁਰ ਨੈ ਇਨ੍ਹਾਂ ਸਭਨਾਂ ਗੱਲਾਂ
ਨੂੰ ਤੇਰੇ ਉਪੁਰ ਪਰਗਟ ਕੀਤਾ ਹੈ, ਸੋ ਤੇਰੇ ਵਰਗਾ ਕੋਈ ਬੁਧ-
ਮਾਨ ਅਤੇ ਸਿਆਣਾ ਨਹੀਂ ਹੈ। ਤੂੰ ਮੇਰੇ ਘਰ ਦਾ ਮੁਖ- ੪੦
ਤਿਆਰ ਬਣ, ਅਤੇ ਮੇਰੀ ਸਾਰੀ ਪਰਜਾ ਤੇਰੇ ਹੁਕਮ ਉੱਤੇ
ਚਲੇਗੀ; ਨਿਰਾ ਤਖਤ ਪੁਰ ਬੈਠਣ ਵਿਖੇ ਮੈਂ ਤੇ ਤੇ ਵਡਾ ਰ-
ਹਾਂਗਾ। ਫੇਰ ਫਿਰਊਨ ਨੈ ਯੂਸੁਫ ਨੂੰ ਕਿਹਾ, ਦੇਖ, ਮੈਂ ਤੈ ੪੧
ਨੂੰ ਮਿਸਰ ਦੇ ਸਾਰੇ ਦੇਸ ਉੱਤੇ ਠਰਾਇਆ ਹੈ। ਅਤੇ ੪੨
ਫਿਰਊਨ ਨੈ ਆਪਣੀ ਅੰਗੂਠੀ ਆਪਣੇ ਹਥੋਂ ਲਾਹਕੇ ਯੂ-
ਸੁਫ ਦੇ ਹੱਥ ਪਾ ਦਿੱਤੀ; ਅਤੇ ਸੁਪੈਦ ਲੀੜੇ ਭਨਾਏ, ਅਤੇ
ਸੋਇਨੇ ਦੀ ਜੰਜੀਰੀ ਤਿਸ ਦੇ ਗਲੇ ਪਾਈ; ਅਤੇ ਓਨ ਤਿਸ ੪੩
ਨੂੰ ਆਪਣੀ ਦੂਜੀ ਗੱਡੀ ਪੁਰ ਅਸਵਾਰ ਕਰ ਦਿੱਤਾ; ਉਪ-
ਰੰਦ ਤਿਸ ਦੇ ਅਗੇ ਢੰਡੋਰਾ ਫੇਰਿਆ, ਜੋ ਗੋਡੇ ਝੁਕਾਓ।
ਅਤੇ ਓਨ ਤਿਸ ਨੂੰ ਮਿਸਰ ਦੇ ਸਾਰੇ ਰਾਜ ਉੱਤੇ ਹਾਕਮ
ਬਣਾਇਆ। ਅਤੇ ਫਿਰਊਨ ਨੈ ਯੂਸੁਫ ਨੂੰ ਕਿਹਾ, ਮੈਂ ੪੪
ਫਿਰਊਨ ਹਾਂ, ਅਤੇ ਤੇ ਤੇ ਛੁੱਟ ਹੋਰ ਕੋਈ, ਮਿਸਰ ਦੀ ਸਾਰੀ
ਧਰਤੀ ਵਿਚ, ਆਪਣਾ ਹੱਥ ਪੈਰ ਨਾ ਚੱਕੂ। ਅਤੇ ਫਿਰ- ੪੫
ਊਨ ਨੈ ਯੂਸੁਫ ਦਾ ਨਾਉਂ ਜਹਾਂਪਨਾਹ ਧਰਿਆ, ਅਤੇ
ਉਸ ਨੈ ਓਨ ਦੇ ਜਾਜਕ ਪੋਤੀਫਾਰ ਦੀ ਧੀ ਅਸਨਾਥ
ਨਾਲ਼ ਤਿਸ ਨੂੰ ਵਿਆਹ ਦਿੱਤਾ। ਅਤੇ ਯੂਸੁਫ ਮਿਸਰ
ਦੀ ਧਰਤੀ ਵਿਚ ਫਿਰਿਆ। ਜਦ ਯੂਸੁਫ ਮਿਸਰ ਦੇ ੪੬
ਪਾਤਸਾਹ ਫਿਰਊਨ ਦੇ ਅਗੇ ਖੜਾ ਹੋਇਆ, ਤੀਹਾਂ ਵਰ੍ਹਿ-
ਹਾਂ ਦਾ ਸੀ। ਫੇਰ ਯੂਸੁਫ ਫਿਰਊਨ ਦੇ ਹਜੂਰੋਂ ਨਿੱਕਲਕੇ

੪੭ ਮਿਸਰ ਦੇ ਸਾਰੇ ਦੇਸ ਵਿਚ ਫਿਰਿਆ। ਅਤੇ ਸੁਕਾਲ ਦੇ
ਸਮੇ ਦੀਆਂ ਸੱਤਾਂ ਬਰਸਾਂ ਵਿਚ ਧਰਤੀ ਨੈ ਬੁਤਾਇਤ ਪੈ-
੪੮ ਦਾ ਕੀਤੀ। ਤਦ ਓਨ ਤਿਨ੍ਹਾਂ ਸੱਤਾਂ ਬਰਸਾਂ ਵਿਖੇ, ਜੋ
ਮਿਸਰ ਦੀ ਧਰਤੀ ਵਿਚ ਸਨ, ਸਰਬੰਤ ਖਾਜਾ ਕੱਠਾ ਕਰਕੇ
ਬਸਤੀਆਂ ਵਿਖੇ ਜਖੀਰਾ ਕੀਤਾ, ਅਤੇ ਹਰੇਕ ਨਗਰ ਦੇ
ਆਸ ਪਾਸ ਦਿਆਂ ਖੇਤਾਂ ਵਿਚ, ਜੋ ਖਾਜਾ ਹੋਇਆ, ਉਨ੍ਹਾਂ
੪੯ ਹੀ ਨਗਰਾਂ ਵਿਚ ਰਖਵਾ ਦਿੱਤਾ। ਅਤੇ ਜੂਸੁਫ ਨੈ ਅੱਤ
ਬਹੁਤ ਅਨਾਜ ਸਮੁੰਦਰ ਦੀ ਰੇਤ ਜਿਤਨਾ, ਜੋ ਗਿਲਨੋਂ
ਰਹਿ ਗਿਆ, ਕੱਠਾ ਕੀਤਾ; ਕਿੰਉਕਿ ਗਿਲਤੀਓਂ ਬਾਹਰ ਸਾ।
੫੦ ਅਤੇ ਕਾਲ ਸਮੇ ਤੇ ਅਗੇ ਜੂਸੁਫ ਦੇ ਦੋ ਪੁੱਤ੍ਰ ਜੰਮੇ, ਜੋ ਓਨ
ਦੇ ਜਾਜਕ ਪੋਤੀਫਰਾ ਦੀ ਧੀ ਅਸਨਾਥ ਨੈ ਉਹ ਦੇ ਜਣੇ;
੫੧ ਅਤੇ ਜੂਸੁਫ ਨੈ ਜੇਠੇ ਦਾ ਨਾਉਂ ਮਨੱਸਾ ਰੱਖਿਆ, ਕਿੰਉ
ਜੋ ਓਨ ਕਿਹਾ, ਪਰਮੇਸੁਰ ਨੈ ਮੇਰਾ ਸਭ ਦੁਖ, ਅਤੇ ਮੇਰੇ
੫੨ ਪਿਉ ਦਾ ਸਾਰਾ ਘਰਾਣਾ ਮੈ ਤੇ ਭੁਲਾ ਦਿੱਤਾ। ਅਤੇ ਦੂਜੇ
ਦਾ ਨਾਉਂ ਇਹ ਆਖਕੇ ਇਫਰਾਈਮ ਰੱਖਿਆ, ਜੋ ਪਰਮੇ-
ਸੁਰ ਨੈ ਮੈ ਨੂੰ ਮੇਰੇ ਦੁਖ ਦੇ ਦੇਸ ਵਿਚ ਫਲਵੰਤ ਕੀਤਾ॥

੫੩ ਉਪਰੰਦ ਜੋ ਸੁਕਾਲ ਮਿਸਰ ਦੀ ਧਰਤੀ ਵਿਚ ਸਾ, ਉਹ
੫੪ ਦੀਆਂ ਸੱਤ ਬਰਸਾਂ ਓੜਕ ਹੋਈਆਂ; ਅਤੇ ਕਾਲ ਦੀ-
ਆਂ ਸੱਤ ਬਰਸਾਂ, ਜਿਹਾ ਜੂਸੁਫ ਨੈ ਆਖਿਆ ਸੀ,
ਆਉਣ ਲੱਗੀਆਂ; ਅਤੇ ਸਾਰਿਆਂ ਦੇਸਾਂ ਵਿਚ ਕਾਲ
ਹੋਇਆ; ਪਰ ਮਿਸਰ ਦੇ ਸਾਰੇ ਦੇਸ ਵਿਚ ਅੱਨ ਹੈ-
੫੫ ਸੀ। ਉਪਰੰਦ ਜਾਂ ਸਾਰਾ ਮਿਸਰ ਦੇਸ ਭੁਖ ਦੇ ਦੋਖੋਂ
ਔਖਾ ਹੋਇਆ, ਤਾਂ ਪਰਜਾ ਰੋਟੀ ਲਈ ਫਿਰਊਨ ਦੇ
ਪਾਹ ਡੰਡ ਪਾ ਉੱਠੀ। ਅਰ ਫਿਰਊਨ ਨੈ ਸਾਰਿਆਂ ਮਿਸ-
ਰੀਆਂ ਨੂੰ ਕਿਹਾ, ਜੋ ਜੂਸੁਫ ਪਾਹ ਜਾਓ; ਉਹ ਜਿਹਾ ਤੁਹਾ

ਨੂੰ ਆਖੇ, ਤਿਹਾ ਕਰੋ। ਸੋ ਸਾਰੀ ਧਰਤੀ ਵਿਚ ਕਾਲ਼ ੫੬
ਪਿਆ ਹੋਇਆ ਹੈਸੀ, ਅਤੇ ਜੂਸੁਫ ਨੈ ਅੰਨ ਦੇ ਸਾਰੇ
ਕੋਠੇ ਖੁਹੁਲਕੇ ਮਿਸਰੀਆਂ ਦੇ ਹੱਥ ਬੇਚਿਆ; ਅਤੇ ਮਿਸਰ
ਦੀ ਧਰਤੀ ਵਿਚ ਕਾਲ਼ ਕਰੜਾ ਹੋਇਆ। ਅਤੇ ਸਾਰੇ ੫੭
ਦੇਸ ਜੂਸੁਫ ਦੇ ਪਾਹ ਅੰਨ ਵਿਹਾਜਣ ਮਿਸਰ ਵਿਚ ਗਏ;
ਕਿੰਉ ਜੋ ਸਾਰੀ ਧਰਤੀ ਵਿਚ ਵਡਾ ਕਰੜਾ ਕਾਲ਼ ਹੈਸੀ॥

ਉਪਰੰਦ ਜਾਕੂਬ ਨੈ ਡਿੱਠਾ, ਜੋ ਮਿਸਰ ਵਿਚ ਅਨਾਜ ਹੈ; [੪੨]
ਅਤੇ ਜਾਕੂਬ ਨੈ ਆਪਣੇ ਪੁੱਤ੍ਰਾਂ ਨੂੰ ਕਿਹਾ, ਜੋ ਤੁਸੀਂ ਕਿੰਉ
ਇਕ ਦੂਜੇ ਵਲ ਦੇਖਦੇ ਹੋ? ਅਰ ਉਹ ਨੈ ਕਿਹਾ, ਦੇਖੋ, ਮੈਂ ੨
ਸੁਣਿਆ ਹੈ, ਜੋ ਮਿਸਰ ਵਿਚ ਅਨਾਜ ਹੈ, ਤੁਸੀਂ ਉਥੇ ਜਾ-
ਓ, ਅਤੇ ਉਥੋਂ ਸਾਡੇ ਲਈ ਵਿਹਾਜੋ; ਤਾਂ ਅਸੀਂ ਜੀਵਣੇ,
ਅਤੇ ਮਰ ਨਾ ਜਾਣੇ। ਸੋ ਜੂਸੁਫ ਦੇ ਦਸੋ ਭਰਾਉ ਮਿਸਰ ੩
ਵਿਚ ਅਨਾਜ ਵਿਹਾਜਣ ਆਏ। ਪਰ ਜਾਕੂਬ ਨੈ ਜੂਸੁਫ ੪
ਦੇ ਭਾਈ ਬਿਨਜਮੀਨ ਨੂੰ ਤਿਸ ਦੇ ਭਰਾਵਾਂ ਦੇ ਸੰਗ ਨਾ
ਘੱਲਿਆ, ਇਸ ਲਈ ਜੋ ਉਨ ਆਖਿਆ, ਕਿਤੇ ਉਸ ਉੱਤੇ
ਕੁਛ ਬਲਾ ਨਾ ਆਣ ਪਵੇ। ਉਪਰੰਦ ਇਸਰਾਏਲ ਦੇ ੫
ਪੁੱਤ੍ਰ ਹੋਰਨਾਂ ਆਉਣਵਾਲਿਆਂ ਵਿਚ ਮਿਲੇ ਜੁਲੇ ਵਿਹਾ-
ਜਣ ਆਏ; ਇਸ ਲਈ ਜੋ ਕਨਾਨ ਦੇ ਮੁਲਖ ਵਿਚ
ਕਾਲ਼ ਸਾ॥

ਅਤੇ ਜੂਸੁਫ ਉਸ ਦੇਸ ਉੱਤੇ ਹਾਕਮ ਹੈਸੀ; ਦੇਸ ਦੇ ਸਾਰੇ ੬
ਲੋਕਾਂ ਦੇ ਹੱਥ ਉਹੋ ਅਨਾਜ ਬੇਚਦਾ ਸਾ। ਸੋ ਜੂਸੁਫ ਦੇ
ਭਰਾਉ ਆਏ, ਅਤੇ ਧਰਤੀ ਦੀ ਵਲ ਸਿਰ ਨਿਵਾਕੇ ਉਹ
ਦੇ ਅਗੇ ਝੁਕੇ। ਜੂਸੁਫ ਨੈ ਆਪਣੇ ਭਰਾਵਾਂ ਨੂੰ ਡਿੱਠਾ, ੭
ਅਤੇ ਉਨਾਂ ਨੂੰ ਪਛਾਣ ਲਿਆ; ਪਰ ਓਨ ਆਪਣੇ ਆਪ
ਨੂੰ ਤਿਨਾਂ ਤੇ ਅਣਜਾਣ ਬਣਾ ਰੱਖਿਆ, ਅਤੇ ਉਨਾਂ ਸੰਗ

ਕਰੜਾਈ ਨਾਲ਼ ਬੋਲਿਆ, ਅਤੇ ਉਨਾਂ ਨੂੰ ਕਿਹਾ, ਤੁਸੀਂ
ਕਿਥੋਂ ਆਏ ਹੋ? ਓਹ ਬੋਲੇ, ਕਨਾਨ ਦੀ ਧਰਤੀ ਤੇ ਅ-
੮ ਨਾਜ ਵਿਹਾਜਣ ਲਈ। ਅਤੇ ਜੂਸੁਫ ਨੈ ਆਪਣੇ ਭਰਾ-
ਵਾਂ ਨੂੰ ਪਛਾਣਿਆ, ਪਰ ਉਨੀਂ ਉਹ ਨੂੰ ਨਾ ਪਛਾਤਾ।
੯ ਤਦ ਜੂਸੁਫ ਤਾਈਂ ਓਹ ਸੁਫਨੇ, ਜੋ ਓਨ ਤਿਨਾਂ ਦੀ ਬਾਬਤ
ਡਿਠੇ ਸਨ, ਚੇਤੇ ਆਏ, ਅਤੇ ਓਨ ਤਿਨਾਂ ਨੂੰ ਕਿਹਾ, ਜੋ
ਤੁਸੀਂ ਮੇਲੂ ਹੋਕੇ, ਇਸ ਦੇਸ ਦੀ ਦੁਰਬਲਤਾਈ ਮਿੱਲਣ
੧੦ ਆਏ ਹੋ। ਅਤੇ ਉਨੀਂ ਤਿਸ ਨੂੰ ਕਿਹਾ, ਨਹੀਂ ਅਸਾਡੇ
ਮਾਲਕ, ਤੇਰੇ ਦਾਸ ਅਨਾਜ ਵਿਹਾਜਣ ਆਏ ਹਨ।
੧੧ ਅਸੀਂ ਸਭੇ ਇਕੋ ਜਣੇ ਦੇ ਪੁੱਤ ਹਾਂਗੇ; ਅਸੀਂ ਸਚੇ ਹਾਂਗੇ,
੧੨ ਤੇਰੇ ਦਾਸ ਮੇਲੂ ਨਹੀਂ। ਉਹ ਤਿਨਾਂ ਨੂੰ ਬੋਲਿਆ, ਕਿ
ਨਹੀਂ; ਬਲਕ ਤੁਸੀਂ ਮੁਲਖ ਦੀ ਦੁਰਬਲਤਾਈ ਵੇਖਣ ਆ-
੧੩ ਏ ਹੋ। ਤਦ ਉਨਾਂ ਨੈ ਕਿਹਾ, ਜੋ ਤੇਰੇ ਦਾਸ ਬਾਰਾਂ ਭਰਾਉ
ਹਨ; ਅਸੀਂ ਕਨਾਨ ਦੀ ਧਰਤੀ ਵਿਚ ਇਕੋ ਜਣੇ ਦੇ ਪੁੱਤ੍ਰ
ਹਾਂਗੇ; ਅਤੇ ਦੇਖੋ, ਨਿੱਕਾ ਅੱਜ ਦੇ ਦਿਨ ਸਾਡੇ ਪਿਤਾ ਦੇ
੧੪ ਪਾਹ ਹੈ, ਅਤੇ ਇਕ ਹੈ ਨਹੀਂ। ਤਦ ਜੂਸੁਫ ਨੈ ਤਿਨਾਂ ਨੂੰ
ਕਿਹਾ, ਉਹੋ ਗੱਲ ਹੈ ਜੋ ਮੈਂ ਤੁਹਾ ਨੂੰ ਆਖੀ, ਜੋ ਤੁਸੀਂ ਮੇਲੂ
੧੫ ਹੋ। ਇਸੀ ਤੇ ਪਰਖੇ ਜਾਓਗੇ; ਫਿਰਊਨ ਦੀ ਜਿੰਦ ਦੀ ਸੁਗੰਦ,
ਜੋ ਤੁਸੀਂ ਜਦ ਤੀਕੁਰ ਤੁਹਾਡਾ ਨਿੱਕੜਾ ਭਰਾਉ ਐਥੇ ਨਾ
੧੬ ਆਉ, ਤਦ ਤੀਕੁਰ ਐਥੋਂ ਜਾਣਾ ਨਾ ਪਾਵੋਗੇ। ਆਪਣੇ
ਵਿਚੋਂ ਇਕ ਨੂੰ ਘਲੋ, ਜੋ ਤੁਹਾਡੇ ਭਰਾਉ ਨੂੰ ਲਿਆਵੇ, ਅਤੇ
ਤੁਸੀਂ ਕੈਦ ਵਿਚ ਰਹੋ, ਤਾਂ ਤੁਹਾਡੀਆਂ ਗੱਲਾਂ ਜਾਚੀਆਂ
ਜਾਣ, ਜੋ ਤੁਸਾਂ ਵਿਚ ਸਚਿਆਈ ਹੈ, ਕੇ ਨਹੀਂ; ਨਹੀਂ ਤਾ
੧੭ ਫਿਰਊਨ ਦੀ ਜਿੰਦ ਦੀ ਸੁਗੰਦ, ਤੁਸੀਂ ਮੇਲੂ ਹੋਗੇ। ਸੋ ਓਨ
ਤਿਨਾਂ ਸਭਨਾਂ ਨੂੰ ਤਿੰਨ ਦਿਨ ਕਠੇ ਨਜਰਬੰਦ ਰੱਖਿਆ॥

ਫੇਰ ਮੈਂ ਤੁਹਾਡੇ ਭਰਾਉ ਨੂੰ ਤੁਹਾਡੇ ਹਵਾਲੇ ਕਰਾਂਗਾ, ਅਤੇ
ਤੁਸੀਂ ਇਸ ਦੇਸ ਵਿਚ ਸੁਦਾਗਰੀ ਕਰਦੇ ਫਿਰਿਓ। ਅਤੇ ੩੫
ਐਉਂ ਹੋਇਆ, ਕਿ ਜਾਂ ਉਨੀਂ ਆਪਣੀਆਂ ਗੂਣਾਂ ਸੱਖਣੀ-
ਆਂ ਕੀਤੀਆਂ, ਤਾਂ ਕੀ ਡਿੱਠਾ, ਜੋ ਹਰੇਕ ਦੀ ਰੋਕੜ ਦੀ ਥੈਲੀ
ਆਪੋ ਆਪਣੀ ਗੂਣ ਵਿਚ ਹੈ; ਅਤੇ ਓਹ ਅਤੇ ਤਿਨਾਂ
ਦਾ ਬਾਪ, ਰੋਕੜ ਦੀਆਂ ਥੈਲੀਆਂ ਦੇਖਕੇ ਡਰ ਗਏ॥

ਤਦ ਉਨਾਂ ਦੇ ਪਿਉ ਜਾਕੂਬ ਨੈ ਤਿਨਾਂ ਨੂੰ ਕਿਹਾ, ਤੁਸੀਂ ੩੬
ਮੈ ਨੂੰ ਔਤ ਕੀਤਾ; ਜੂਸੁਫ ਤਾ ਹੈ ਨਹੀਂ, ਅਤੇ ਸਿਮਓਨ
ਬੀ ਨਹੀਂ, ਅਤੇ ਤੁਸੀਂ ਬਿਨਯਮੀਨ ਨੂੰ ਬੀ ਲੈ ਜਾਓਗੇ।
ਏਹ ਸਭੇ ਗੱਲਾਂ ਮੇਰੇ ਵਿਰੁੱਧ ਦੀਆਂ ਹਨ। ਤਦ ਰੂਬਿਨ ੩੭
ਨੈ ਆਪਣੇ ਪਿਤਾ ਨੂੰ ਕਿਹਾ, ਜੇ ਮੈਂ ਉਹ ਨੂੰ ਤੇਰੇ ਪਾਹ ਨਾ
ਲਿਆਵਾਂ, ਤਾਂ ਤੂੰ ਮੇਰੇ ਦੁਹਾਂ ਪੁੱਤ੍ਰਾਂ ਨੂੰ ਵੱਢ ਸਿੱਟੀਂ। ਉਹ
ਨੂੰ ਮੇਰੇ ਹੱਥ ਸੌਂਪ ਦਿਹ, ਅਤੇ ਮੈਂ ਫੇਰ ਉਸ ਨੂੰ ਤੇਰੇ ਕੋਲ
ਉਪੜਾਵਾਂਗਾ। ਓਨ ਕਿਹਾ, ਮੇਰਾ ਪੁੱਤ ਤੁਹਾਡੇ ਨਾਲ ੩੮
ਨਹੀਂ ਜਾਵੇਗਾ; ਕਿੰਉਕਿ ਉਹ ਦਾ ਭਾਈ ਮੋਇਆ ਹੈ,
ਅਤੇ ਉਹ ਕੱਲਾ ਰਹਿ ਗਿਆ; ਜੋ ਉਸ ਉੱਪੁਰ, ਉਸ ਰਸਤੇ
ਵਿਚ, ਜੋ ਤੁਸੀਂ ਜਾਂਦੇ ਹੋ, ਕੁਛ ਉਪੱਦਰ ਆ ਪਵੇ, ਤਾਂ
ਤੁਸੀਂ ਮੇਰੇ ਬੁਢੇਪੇ ਦੇ ਬਾਲਾਂ ਨੂੰ ਸੋਗ ਨਾਲ ਕਬਰ ਵਿਚ
ਉਤਾਰੋਗੇ॥

ਉਪਰੰਦ ਧਰਤੀ ਵਿਖੇ ਉਹ ਕਾਲ ਵਡਾ ਕਰੜਾ ਸਾ।[੪੩]
ਅਤੇ ਅਜਿਹਾ ਹੋਇਆ, ਕਿ ਜਾਂ ਉਨੀਂ ਉਹ ਅੱਨ, ਜੋ ੨
ਮਿਸਰ ਥੀਂ ਆਂਦਾ ਸਾ, ਖਾ ਲਿਆ, ਤਾਂ ਉਨਾਂ ਦੇ ਪਿਤਾ
ਨੈ ਤਿਨਾਂ ਨੂੰ ਕਿਹਾ, ਜੋ ਫੇਰ ਜਾਕੇ ਸਾਡੇ ਲਈ ਕੁਹੁੰ ਖਾ-
ਜਾ ਵਿਹਾਜ ਲਿਆਓ। ਤਦ ਜਹੂਦਾ ਨੈ ਉਸ ਨੂੰ ਕਿਹਾ, ੩
ਜੋ ਉਸ ਪੁਰਸ ਨੈ ਸਾ ਨੂੰ ਅੱਤ ਤਗੀਦ ਨਾਲ ਕਿਹਾ ਹੈ, ਜੋ

ਤੁਸੀਂ ਆਪਣੇ ਭਾਈ ਦੇ ਆਪਣੇ ਸੰਗ ਆਂਦੇ ਬਿਨਾ ਮੇਰਾ
੪ ਮੂੰਹੁੰ ਨਾ ਦੇਖੋਗੇ। ਸੋ ਜੇ ਤੂੰ ਸਾਡੇ ਭਾਈ ਨੂੰ ਸਾਡੇ ਨਾਲ
ਘੱਲੇਂ, ਤਾਂ ਅਸੀਂ ਜਾਵਾਂਗੇ, ਅਤੇ ਤੇਰੇ ਵਾਸਤੇ ਖਾਜਾ ਮੁੱਲ
੫ ਲਿਆਵਾਂਗੇ; ਅਤੇ ਜੇ ਨਹੀਂ ਘੱਲਦਾ, ਤਾਂ ਅਸੀਂ ਨਾ ਜਾ-
ਵਾਂਗੇ; ਕਿਉਂ ਜੋ ਉਸ ਮਨੁੱਖ ਨੈ ਸਾ ਨੂੰ ਕਿਹਾ ਹੈ, ਕਿ ਤੁਸੀਂ
ਆਪਣੇ ਭਾਈ ਦੇ ਆਪਣੇ ਸੰਗ ਆਂਦੇ ਬਿਨਾ ਮੇਰਾ ਮੂੰਹੁੰ
੬ ਨਾ ਦੇਖੋਗੇ। ਤਦ ਇਸਰਾਏਲ ਨੈ ਕਿਹਾ, ਤੁਸੀਂ ਮੇਰੇ
ਨਾਲ ਕਿਉਂ ਇਹ ਬੁਰਿਆਈ ਕੀਤੀ, ਜੋ ਉਸ ਮਨੁੱਖ ਨੂੰ
੭ ਆਖਿਆ, ਜੋ ਸਾਡਾ ਇਕ ਭਾਈ ਹੋਰ ਬੀ ਹੈ? ਓਹ
ਬੋਲੇ, ਜੋ ਉਸ ਮਨੁੱਖ ਨੈ ਤੰਗ ਕਰਕੇ, ਸਾਡੀ ਅਤੇ ਸਾਡੇ
ਕੋੜਮੇ ਦੀ ਵਿਥਿਆ ਪੁੱਛੀ, ਕੀ ਤੁਹਾਡਾ ਪਿਤਾ ਹੁਣ ਤੀਕੁਰ
ਜੀਉਂਦਾ ਹੈ? ਅਤੇ ਤੁਹਾਡਾ ਹੋਰ ਬੀ ਕੋਈ ਭਾਈ ਹੈ?
ਤਦ ਅਸੀਂ ਇਨਾਂ ਗੱਲਾਂ ਦੇ ਅਨੁਸਾਰ ਤਿਸ ਨੂੰ ਕਿਹਾ;
ਅਸੀਂ ਕੀ ਜਾਣਦੇ ਸੇ, ਜੋ ਉਹ ਸਾ ਨੂੰ ਆਖੇਗਾ, ਜੋ ਆਪ-
੮ ਣੇ ਭਾਈ ਨੂੰ ਲਿਆਓ? ਤਦ ਯਹੂਦਾ ਨੈ ਆਪਣੇ ਪਿ-
ਤਾ ਇਸਰਾਏਲ ਨੂੰ ਕਿਹਾ, ਜੋ ਇਸ ਛੋਕਰੇ ਨੂੰ ਮੇਰੇ ਨਾਲ
ਕਰ ਦਿਹ, ਜੋ ਅਸੀਂ ਉੱਠਕੇ ਤੁਰਿਜੇ; ਇਸ ਲਈ ਜੋ ਅਸੀਂ
ਅਤੇ ਤੂੰ ਅਤੇ ਸਾਡੇ ਬੱਚੇ ਜੀਉਣ, ਅਤੇ ਮਰ ਨਾ ਜਾਣ।
੯ ਮੈਂ ਉਹ ਦਾ ਜਾਮਨ ਹੁੰਦਾ ਹਾਂ; ਤੂੰ ਮੇ ਤੇ ਉਹ ਦੀ ਨਿਸਾ
ਕਰ ਲਵੀਂ; ਜੇ ਮੈਂ ਉਸ ਨੂੰ ਤੇਰੇ ਪਾਹ ਨਾ ਆਂਦਾ, ਅਤੇ ਤੇ-
ਰੇ ਸਾਹਮਣੇ ਨਾ ਬਹਾਲ ਦਿੱਤਾ, ਤਾਂ ਸਦੀਪਕਾਲ ਮੈਂ ਤੇਰਾ
੧੦ ਤਖਸੀਰੀ ਰਹਾਂਗਾ। ਅਤੇ ਜੇ ਅਸੀਂ ਇਤਨੀ ਢਿੱਲ ਨਾ
ਕਰਦੇ, ਤਾਂ ਹੁਣ ਤੋੜੀਕੁਰ ਦੂਈ ਬਾਰ ਮੁੜਿ ਆਏ ਹੁੰਦੇ।
੧੧ ਤਦ ਉਨਾਂ ਦੇ ਪਿਤਾ ਇਸਰਾਏਲ ਨੈ ਤਿਨਾਂ ਨੂੰ ਕਿਹਾ,
ਜਰੂਰ ਜੋ ਇਵੇਂ ਹੈ, ਤਾਂ ਇਸ ਤਰਾਂ ਕਰੋ, ਜੋ ਇਸ ਦੇਸ ਦਾ

ਕੁਹੁੰ ਚੰਗਾ ਮੇਵਾ ਆਪਣੇ ਭਾਂਡਿਆਂ ਵਿਚ ਰੱਖਕੇ, ਉਸ
ਮਨੁੱਖ ਲਈ ਸੁਗਾਤ ਲੈ ਜਾਓ; ਥੁਹੁੜਾ ਗੁੱਗਲ, ਥੁਹੁੜਾ
ਸਹਿਤ, ਥੁਹੁੜਾ ਗਰਮ ਮਸਾਲਾ, ਕੁਛ ਮੁਰ, ਅਤੇ ਪਿਸਤਾ
ਅਰ ਬਦਾਮ। ਅਤੇ ਦੂਗੁਲਾ ਮੁੱਲ ਹੱਥ ਵਿਚ ਲੈ ਜਾਓ; ੧੨
ਅਤੇ ਉਹ ਰੋਕੜ, ਜੋ ਤੁਸਾਡੀਆਂ ਗੂਲਾਂ ਦੇ ਮੂਹੁੰ ਉਤੇ ਮੁੜਿ
ਆਈ ਹੈ, ਆਪਣੇ ਹੱਥਾਂ ਵਿਚ ਫੇਰ ਲੈ ਜਾਵੋ; ਕੀ ਜਾਣਜੇ
ਇਹ ਭੁੱਲਕੇ ਹੋਈ ਹੋਵੇ। ਆਪਣੇ ਭਰਾਉ ਨੂੰ ਬੀ ਲਵੋ; ੧੩
ਅਤੇ ਉੱਠਕੇ ਉਸ ਪੁਰਸ ਪਾਹ ਫੇਰ ਜਾਓ। ਅਤੇ ਸਰਬ- ੧੪
ਸਕਤਮਾਨ ਈਸੁਰ ਉਸ ਮਨੁੱਖ ਨੂੰ ਤੁਸਾਂ ਉੱਤੇ ਦਯਾਲ
ਕਰੇ, ਜੋ ਉਹ ਤੁਸਾਡੇ ਦੂਜੇ ਭਾਈ ਅਤੇ ਬਿਨਜਮੀਨ ਤਾਈਂ
ਤੁਹਾ ਨੂੰ ਫੇਰ ਦੇਵੇ। ਮੈਂ ਜੇ ਔਤ ਹੋਇਆ ਤਾਂ ਹੋਇਆ।
ਤਦ ਉਨ੍ਹਾਂ ਮਨੁੱਖਾਂ ਨੈ ਉਹ ਸੁਗਾਤ, ਅਤੇ ਦੂਗੁਲੀ ਰੋਕੜ, ੧੫
ਬਿਨਜਮੀਨ ਸਣੇ ਆਪਣੇ ਨਾਲ ਲੈ ਲੀਤੀ, ਅਤੇ ਉੱਠਕੇ
ਮਿਸਰ ਨੂੰ ਤੁਰ ਪਏ, ਅਤੇ ਜੂਸੁਫ ਦੇ ਅੱਗੇ ਜਾ ਖੜੋਤੇ।
ਜਾਂ ਜੂਸੁਫ ਨੈ ਬਿਨਜਮੀਨ ਤਿਨ੍ਹਾਂ ਦੇ ਸੰਗ ਡਿੱਠਾ, ਤਾਂ ੧੬
ਓਨ ਆਪਣੇ ਘਰ ਦੇ ਭੰਡਾਰੀ ਨੂੰ ਕਿਹਾ, ਜੋ ਇਨ੍ਹਾਂ ਆਦ-
ਮੀਆਂ ਨੂੰ ਘਰ ਲੈ ਜਾਹ, ਅਤੇ ਕੁਹੁੰ ਹਲਾਲ ਕਰਕੇ ਖਾਣਾ
ਤਿਆਰ ਕਰ; ਕਿੰਉ ਜੋ ਏਹ ਮਨੁਖ ਦੁਪਹਿਰ ਨੂੰ ਮੇਰੇ ਨਾਲ
ਖਾਣਗੇ। ਉਸ ਮਨੁਖ ਨੈ ਜੂਸੁਫ ਦੇ ਕਹੇ ਅਨੁਸਾਰ ਕੀਤਾ, ੧੭
ਅਤੇ ਉਨ੍ਹਾਂ ਨੂੰ ਜੂਸੁਫ ਦੇ ਘਰ ਆਂਦਾ। ਅਤੇ ਓਹ ਮਨੁਖ, ੧੮
ਇਸ ਲਈ ਜੋ ਓਹ ਜੂਸੁਫ ਦੇ ਘਰ ਪੁਚਾਏ ਗਏ, ਡਰ ਗਏ।
ਅਤੇ ਉਨ੍ਹੀਂ ਕਿਹਾ, ਜੋ ਉਸ ਰੋਕੜ ਦੇ ਕਾਰਨ, ਜੋ ਪਹਿਲੀ
ਬਾਰ ਸਾਡੀਆਂ ਗੂਲਾਂ ਵਿਚ ਮੁੜੀ ਗਈ, ਸਾ ਨੂੰ ਇਥੇ ਆਂ-
ਦਾ ਹੈ; ਕਿ ਇਸ ਗੱਲ ਦਾ ਠੁਲ੍ਹਾ ਧਰਕੇ ਸਾ ਨੂੰ ਫੜ ਲਵੇ;
ਅਤੇ ਸਾ ਨੂੰ ਸਾਡੇ ਗਧਿਆਂ ਸਣੇ ਆਪਣੇ ਗੁਲੱਮਪੁਣੇ

੧੯ ਵਿਚ ਰੱਖੇ। ਤਦ ਉਨੀਂ ਜੂਸੁਫ ਦੇ ਘਰ ਦੇ ਭੰਡਾਰੀ ਕੋਲ
੨੦ ਜਾਕੇ, ਘਰ ਦੇ ਬੂਹੇ ਪੁਰ ਉਸ ਨਾਲ ਗੱਲ ਕਥਾ ਕਰੀ; ਅਤੇ
ਕਿਹਾ, ਜੋ ਹੇ ਮਹਾਰਾਜ, ਅਸੀਂ ਤਾ ਪਹਿਲੀ ਬਾਰ ਠੀਕ
੨੧ ਅੰਨ ਵਿਹਾਜਣ ਆਏ ਸੇ; ਅਤੇ ਅਜਿਹਾ ਹੋਇਆ, ਕਿ
ਜਾਂ ਅਸੀਂ ਮਜਲ ਸਿਰ ਉੱਪੜਕੇ ਆਪਣੀਆਂ ਗੂਣਾਂ ਖੁਹ-
ਲੀਆਂ, ਤਾਂ ਡਿੱਠਾ, ਜੋ ਹਰ ਜਣੇ ਦੀ ਰੋਕੜ ਆਪੋ ਆਪ-
ਣੀ ਗੂਣ ਦੇ ਮੂਹੁੰ ਦੇ ਉੱਤੇ ਹੀ ਹੈ; ਸਾਡੀ ਰੋਕੜ ਸਭ ਪੂਰੀ
ਹੈਸੀ; ਸੋ ਅਸੀਂ ਉਹ ਆਪਣੇ ਹੱਥ ਵਿਚ ਫੇਰ ਲਿਆਏ
੨੨ ਹਾਂ। ਅਤੇ ਅਸੀਂ ਹੋਰ ਰੁਪਯੇ ਅਨਾਜ ਵਿਹਾਜਣ ਲਈ
ਆਪਣੇ ਹੱਥਾਂ ਵਿਚ ਆਂਦੇ ਹਨ; ਅਸੀਂ ਨਹੀਂ ਜਾਣਦੇ,
ਜੋ ਉਹ ਰੋਕੜ ਕਿਨ ਸਾਡੀਆਂ ਗੂਣਾਂ ਵਿਚ ਰੱਖ ਦਿੱਤੀ।
੨੩ ਉਨ ਕਿਹਾ, ਤੁਹਾਡੀ ਕੁਸਲ ਹੋਵੇ; ਡਰ ਨਾ ਕਰੋ, ਤੁਹਾਡੇ
ਪਰਮੇਸੁਰ ਅਤੇ ਤੁਸਾਡੇ ਪਿਤਾ ਦੇ ਪਰਮੇਸੁਰ ਨੈ ਤੁਹਾਡੀ-
ਆਂ ਗੂਣਾਂ ਵਿਚ ਤੁਹਾ ਨੂੰ ਧਨ ਦਿੱਤਾ; ਤੁਹਾਡੀ ਰੋਕੜ ਮੈਂ
ਭਰ ਪਾਈ। ਫੇਰ ਉਹ ਸਿਮਓਨ ਭਾਈਂ ਤਿਨਾਂ ਪਾਹ
੨੪ ਕੱਢ ਲਿਆਇਆ। ਅਤੇ ਉਸ ਮਨੁਖ ਨੈ ਤਿਨਾਂ ਨੂੰ
ਜੂਸੁਫ ਦੇ ਘਰ ਲਿਆਕੇ ਚਰਨ ਵਾਸਤੇ ਜਲ ਦਿੱਤਾ; ਅਤੇ
ਉਨੀਂ ਆਪਣੇ ਚਰਨ ਧੋਤੇ; ਅਤੇ ਉਨਾਂ ਦੇ ਗਧਿਆਂ ਨੂੰ
੨੫ ਦਾਣਾ ਘਾਹ ਦਿੱਤਾ। ਫੇਰ ਉਨੀਂ ਜੂਸੁਫ ਦੀ ਉਡੀਕ ਵਿਚ,
ਜੋ ਉਹ ਦੁਪਹਿਰ ਨੂੰ ਆਵੇਗਾ, ਸੁਗਾਤ ਤਿਆਰ ਕੀਤੀ;
ਕਿੰਉਕਿ ਉਨੀਂ ਸੁਣਿਆ ਸਾ, ਜੋ ਅਸੀਂ ਇਥੇ ਹੀ ਰੋਟੀ ਖਾ-
੨੬ ਵਾਂਗੇ। ਅਤੇ ਜਾਂ ਜੂਸੁਫ ਘਰ ਵਿਚ ਆਇਆ, ਤਾਂ
ਉਨੀਂ ਉਹ ਸੁਗਾਤ, ਜੋ ਤਿਨਾਂ ਦੇ ਪਾਹ ਸੀ, ਉਸ ਕੋਲ ਅੰ-
੨੭ ਦਰ ਆਂਦੀ, ਅਤੇ ਉਹ ਦੇ ਅੱਗੇ ਧਰਤੀ ਵਲ ਝੁਕੇ। ਓਨ
ਤਿਨਾਂ ਤੇ ਸੁਖਸਾਂਦ ਪੁੱਛੀ, ਅਤੇ ਕਿਹਾ, ਕਿਆ ਤੁਸਾਡਾ

ਪਿਤਾ, ਉਹ ਬੁੱਢਾ, ਕਿ ਜਿਹ ਦਾ ਤੁਸੀਂ ਜਿਕਰ ਕੀਤਾ ਸਾ,
ਅਨੰਦ ਹੈ? ਕਿਆ ਉਹ ਹੁਣ ਤੀਕੁਰ ਜੀਉਂਦਾ ਹੈ?
ਉਨੀਂ ਉੱਤਰ ਦਿੱਤਾ, ਜੋ ਤੇਰਾ ਚਾਕਰ ਸਾਡਾ ਪਿਤਾ ਹੱਛਾ ੨੮
ਹੈ; ਉਹ ਹੁਣ ਤੀਕੁਰ ਜੀਉਂਦਾ ਹੈ। ਫੇਰ ਉਨੀਂ ਸਿਰ ਝੁ-
ਕਾਕੇ ਨਮਸਕਾਰ ਕੀਤੀ। ਫੇਰ ਉਨ ਅੱਖ ਚੱਕਕੇ ਆਪਣੇ ੨੯
ਮਾਉਂਜਾਏ ਭਰਾਉ ਬਿਨਜਮੀਨ ਨੂੰ ਡਿੱਠਾ, ਅਤੇ ਕਿਹਾ,
ਤੁਹਾਡਾ ਨਿੱਕਾ ਭਰਾਉ, ਜਿਹ ਦੀ ਗੱਲ ਤੁਸੀਂ ਮੇਰੇ ਪਾਹ ਕੀ-
ਤੀ ਹੈਸੀ, ਸੋ ਇਹੋ ਹੈ? ਫੇਰ ਆਖਿਆ, ਹੇ ਮੇਰੇ ਪੁੱਤ੍ਰ,
ਪਰਮੇਸੁਰ ਤੇਰੇ ਪੁਰ ਦਿਆਲ ਰਹੇ। ਫੇਰ ਯੂਸੁਫ ਨੈ ਕਾਹ- ੩੦
ਲੀ ਕੀਤੀ; ਕਿੰਉਕਿ ਉਹ ਦਾ ਮਨ ਆਪਣੇ ਭਰਾਉ ਦੀ
ਲਈ ਭਰਿ ਆਇਆ, ਅਤੇ ਰੋਣ ਹਾਕਾ ਹੋਇਆ; ਅਰ
ਇਕਲਵਾਂਜੇ ਹੋਕੇ, ਤਿਥੇ ਰੁੰਨਾ॥

ਉਪਰੰਦ ਓਨ ਆਪਣਾ ਮੂੰਹੁੰ ਧੋਤਾ, ਅਤੇ ਬਾਹਰ ਨਿੱਕ- ੩੧
ਲਕੇ, ਆਪਣਾ ਆਪ ਸੰਭਾਲਿਆ, ਅਤੇ ਕਿਹਾ, ਜੋ ਖਾ-
ਣਾ ਲਿਆਵੋ। ਅਤੇ ਉਨੀਂ ਉਹ ਦੀ ਲਈ ਅੱਡ, ਅਤੇ ੩੨
ਉਨਾਂ ਲਈ ਅੱਡ, ਅਤੇ ਮਿਸਰੀਆਂ ਲਈ, ਜੋ ਉਹ ਦੇ
ਸੰਗ ਖਾਂਦੇ ਹੁੰਦੇ ਸਨ, ਅੱਡ ਖਾਣਾ ਰੱਖਿਆ; ਕਿੰਉਕਿ ਮਿਸ-
ਰੀ ਲੋਕ ਇਬਰਾਨੀਆਂ ਦੇ ਨਾਲ ਖਾਣਾ ਨਹੀਂ ਖਾ ਸਕਦੇ,
ਕਿ ਇਹ ਗੱਲ ਮਿਸਰੀਆਂ ਦੇ ਨਜੀਕ ਸੂਗਵਾਲੀ ਹੈ। ਅਤੇ ੩੩
ਓਹ ਉਸ ਦੇ ਸਾਹਮਣੇ, ਆਪੋ ਆਪਣੇ ਠਿਕਾਣੇ ਸਿਰ,
ਵਡਾ ਆਪਣੀ ਵਡਿਆਈ ਦੇ, ਅਤੇ ਛੋਟਾ ਆਪਣੀ ਛੁ-
ਟਿਆਈ ਦੇ ਅਨੁਸਾਰ ਬੈਠ ਗਏ; ਅਤੇ ਓਹ ਮਨੁਖ ਇਕ
ਦੂਜੇ ਦੀ ਵਲ ਡੈਂਬਰੇ ਹੋਏ ਦੇਖ ਰਹੇ ਸਨ। ਅਤੇ ਓਨ ੩੪
ਆਪਣੇ ਅੱਗਿਓਂ ਉਨਾਂ ਨੂੰ ਥਾਲੀਆਂ ਚੱਕ ਦਿੱਤੀਆਂ;
ਪਰ ਬਿਨਯਮੀਨ ਦੀ ਥਾਲੀ ਹੋਰਨਾਂ ਦੀਆਂ ਥਾਲੀਆਂ

ਨਾਲੋਂ ਪੰਜਗੁਣੀ ਬਹੁਤ ਸੀ। ਅਤੇ ਉਨੀਂ ਤਿਸ ਦੇ ਸੰਗ ਖਾਹਦਾ ਪੀਤਾ, ਅਤੇ ਪਰਸਿੰਨ ਹੋਏ ॥

[੪੪] ਉਪਰੰਦ ਓਨ ਆਪਣੇ ਘਰ ਦੇ ਭੰਡਾਰੀ ਨੂੰ ਹੁਕਮ ਦਿੱਤਾ, ਜੋ ਇਨਾਂ ਮਨੁਖਾਂ ਦੀਆਂ ਗੂਣਾਂ ਅਨਾਜ ਨਾਲ ਜਿਤਨਾਕੁ ਓਹ ਚੱਕ ਸੱਕਣ, ਭਰ ਦਿਹ, ਅਤੇ ਹਰ ਜਣੇ ਦੀ ਰੋਕੜ
੨ ਉਹ ਦੀ ਗੂਣ ਦੇ ਮੂਹੁੰ ਉੱਤੇ ਰੱਖ ਦਿਹ। ਅਤੇ ਮੇਰਾ ਚਾਂ-
ਦੀ ਦਾ ਕਟੋਰਾ ਛੋਟੇ ਦੀ ਗੂਣ ਦੇ ਮੂਹੁੰ ਉੱਤੇ, ਉਹ ਦੇ ਅ-
ਨਾਜ ਦੇ ਮੁੱਲ ਸਣੇ, ਧਰ ਦਿਹ; ਸੋ ਤਿਸ ਨੈ ਯੂਸੁਫ ਦੀ
੩ ਆਗਿਆ ਅਨੁਸਾਰ ਕੀਤਾ। ਜਿਹੀ ਸਵੇਰ ਦੀ ਲੋ ਹੋਈ,
ਤਿਹੇ ਹੀ ਓਹ ਮਨੁਖ ਤਿਨਾਂ ਦੇ ਗਧਿਆਂ ਸਣੇ ਬਿਦਾ ਕੀਤੇ
੪ ਗਏ। ਅਤੇ ਓਹ ਬਸਤੀਓਂ ਨਿੱਕਲਕੇ ਅਜੇ ਦੂਰ ਨਹੀਂ
ਗਏ ਸੇ, ਕਿ ਯੂਸੁਫ ਨੈ ਆਪਣੇ ਘਰ ਦੇ ਭੰਡਾਰੀ ਨੂੰ ਕਿਹਾ,
ਉੱਠ, ਅਤੇ ਉਨਾਂ ਲੋਕਾਂ ਦੇ ਮਗਰ ਜਾਹ, ਅਤੇ ਜਾਂ ਉਨਾਂ
ਨੂੰ ਜਾ ਘੇਰੇਂ, ਤਾਂ ਤਿਨਾਂ ਨੂੰ ਕਹੀਂ, ਜੋ ਤੁਸੀਂ ਭਲਿਆਈ
੫ ਦੇ ਬਦਲੇ ਬੁਰਿਆਈ ਕਿੰਉ ਕੀਤੀ? ਕੀ ਇਹ ਉਹੋ ਚੀਜ
ਨਹੀਂ, ਕਿ ਜਿਸ ਵਿਚ ਮੇਰਾ ਮਾਲਕ ਪੀਂਦਾ ਹੈ? ਅਤੇ
ਜਿਸ ਤੇ ਉਹ ਠੀਕ ਅਗੰਮ ਵਾਚਦਾ ਹੈ। ਤੁਸੀਂ ਜੋ ਕੀਤਾ,
੬ ਸੋ ਮੰਦਾ ਕਰਮ ਕੀਤਾ। ਉਪਰੰਦ ਓਨ ਤਿਨਾਂ ਨੂੰ ਜਾ
੭ ਫੜਿਆ, ਅਤੇ ਏਹ ਗੱਲਾਂ ਤਿਨਾਂ ਨੂੰ ਕਹੀਆਂ। ਤਦ
ਉਨੀਂ ਤਿਸ ਨੂੰ ਕਿਹਾ, ਜੋ ਸਾਡਾ ਮਾਲੇਕ ਅਜਿਹੀਆਂ
ਗੱਲਾਂ ਕਿੰਉ ਆਖਦਾ ਹੈ? ਇਹ ਕਦੇ ਨਾ ਹੋਵੇਗੀ, ਜੋ ਤੇਰੇ
੮ ਚਾਕਰਾਂ ਨੈ ਐਸਾ ਕਰਮ ਕੀਤਾ ਹੋਵੇ। ਦੇਖ, ਇਹ ਰੋਕੜ,
ਜੋ ਅਸੀਂ ਆਪਣੀਆਂ ਗੂਣਾਂ ਵਿਚ ਉਪਰਵਾਰ ਧਰੀ ਲੱਭੀ
ਸੀ, ਸੋ ਅਸੀਂ ਕਨਾਨ ਦੀ ਧਰਤੀ ਥੀਂ ਫੇਰੇ ਪਾਹ ਮੋੜ ਆਂ-
ਦੀ ਸੀ। ਪਰੰਤੁ ਇਹ ਗੱਲ ਕਿਕੂੰ ਹੋਈ ਹੋਵੇਗੀ, ਜੋ ਅਸੀਂ

ਤੇਰੇ ਮਾਲਕ ਦੇ ਘਰੋਂ ਚਾਂਦੀ ਅਕੇ ਸੋਇਨਾ ਚੁਰਾ ਲਿਆਏ
ਹੋਜੇ? ਤੇਰੇ ਚਾਕਰਾਂ ਵਿਚੋਂ ਜਿਹ ਦੇ ਕੋਲੋਂ ਉਹ ਵਸਤੁ ੯
ਨਿੱਕਲੇ, ਉਹ ਮਾਰਿਆ ਜਾਵੇ, ਅਤੇ ਅਸੀਂ ਬੀ ਆਪਣੇ
ਪ੍ਰਭੁ ਦੇ ਦਾਸ ਬਣ ਜਾਵਾਂਗੇ। ਓਨ ਕਿਹਾ, ਹੁਣ ਜਿਹਾ ੧੦
ਤੁਸੀਂ ਆਖਦੇ ਹੋ, ਤਿਹਾ ਹੀ ਹੋਊ; ਜਿਹ ਦੇ ਪਾਸੋਂ ਉਹ
ਨਿੱਕਲੇਗਾ, ਸੋ ਮੇਰਾ ਗੁਲਾਮ ਬਣ ਜਾਉ, ਅਤੇ ਤੁਸੀਂ ਬੇਦੋਸ
ਠਹਿਰੋਗੇ। ਤਦ ਹਰੇਕ ਨੈ ਛੇਤੀ ਨਾਲ਼ ਆਪੋ ਆਪਣੀ ੧੧
ਗੂਣ ਧਰਤੀ ਪੁਰ ਲਾਹ ਦਿੱਤੀ, ਅਤੇ ਹਰ ਜਣੇ ਨੈ ਆਪੋ
ਆਪਣੀ ਗੂਣ ਖੁਹਲੀ। ਅਤੇ ਉਹ ਝਾੜ੍ਹਾ ਲੈਣ ਲੱਗਾ; ੧੨
ਅਤੇ ਵਡੇ ਤੇ ਲੈਕੇ ਛੋਟੇ ਉਪੁਰ ਮੁਕਾਇਆ; ਅਤੇ ਕਟੋਰਾ
ਬਿਨਯਮੀਨ ਦੀ ਗੂਣ ਵਿਚੋਂ ਲੱਭਾ। ਤਦ ਉਨੀਂ ਆਪਣੇ ੧੩
ਕੱਪੜੇ ਫਾੜੇ, ਅਤੇ ਹਰ ਜਣੇ ਨੈ ਆਪਣਾ ਗਧਾ ਲੱਦਿ-
ਆ, ਅਤੇ ਸਹਿਰ ਨੂੰ ਫੇਰ ਮੁੜੇ॥

ਉਪਰੰਦ ਯਹੂਦਾ ਅਤੇ ਤਿਸ ਦੇ ਭਰਾਉ ਯੂਸੁਫ ਦੇ ਘਰ ੧੪
ਆਏ; ਅਤੇ ਉਹ ਅਜੇ ਉਥੇ ਹੀ ਸਾ; ਅਤੇ ਓਹ ਤਿਸ ਦੇ
ਅਗੇ ਧਰਤੀ ਪੁਰ ਗਿੜੇ। ਤਦ ਯੂਸੁਫ ਨੈ ਤਿਨਾਂ ਨੂੰ ਕਿ- ੧੫
ਹਾ, ਤੁਸੀਂ ਇਹ ਕੀ ਕੰਮ ਕੀਤਾ? ਤੁਸੀਂ ਜਾਣਦੇ ਨਸੇ, ਜੋ
ਮੇਰੇ ਵਰਗਾ ਮਨੁਖ ਠੀਕ ਅਗੰਮ ਵਾਚ ਸਕਦਾ ਹੈ? ਯਹੂ- ੧੬
ਦਾ ਬੋਲਿਆ, ਅਸੀਂ ਆਪਣੇ ਮਾਲਕ ਨੂੰ ਕੀ ਕਹਿਜੇ?
ਅਤੇ ਕੀ ਬੋਲਜੇ? ਅਤੇ ਕਿਤ ਬਿਧ ਆਪਣੇ ਤਾਈਂ ਬੇ-
ਦੋਸ ਠਹਾਈਜੇ? ਜੋ ਪਰਮੇਸੁਰ ਨੈ ਤੇਰੇ ਚਾਕਰਾਂ ਦਾ
ਅਪਰਾਧ ਜਾਣ ਲੀਤਾ। ਦੇਖ, ਅਸੀਂ ਅਤੇ ਉਹ, ਕਿ
ਜਿਹ ਦੇ ਕੋਲੋਂ ਇਹ ਕਟੋਰਾ ਨਿੱਕਲਿਆ, ਦੋਵੇਂ ਆਪਣੇ
ਮਾਲਕ ਦੇ ਦਾਸ ਹਾਂਗੇ। ਉਹ ਬੋਲਿਆ, ਕਦੇ ਅਜਿਹਾ ੧੭
ਨਾ ਹੋਊ, ਜੋ ਮੈਂ ਅਜਿਹਾ ਕਰਾਂ; ਜਿਸ ਮਨੁਖ ਪਾਸੋਂ ਕਟੋਰਾ

ਨਿੱਕਲਿਆ; ਉਹੋ ਮੇਰਾ ਗੁਲਾਮ ਬਣੇਗਾ; ਅਤੇ ਤੁਸੀਂ
ਆਪਣੇ ਪਿਤਾ ਪਾਹ ਖੈਰਸੱਲਾ ਨਾਲ ਜਾਵੋ।
੧੮ ਤਦ ਯਹੂਦਾ ਉਹ ਦੇ ਨੇੜੇ ਆਕੇ ਬੋਲਿਆ, ਹੇ ਮੇਰੇ ਮਾ-
ਲਕ; ਆਪਣੇ ਚਾਕਰ ਨੂੰ ਹੁਕਮ ਦਿਹ, ਜੋ ਆਪਣੇ ਮਾਲਕ
ਦੇ ਕੰਨ ਵਿਚ ਇਕ ਗੱਲ ਕਹੇ; ਅਤੇ ਆਪਣੇ ਚਾਕਰ ਪੁਰ
ਆਪਣੇ ਰੋਹ ਦੀ ਅਗਨ ਨੂੰ ਭੜਕਣ ਨਾ ਦਿਹ; ਕਿੰਉ ਜੋ
੧੯ ਤੂੰ ਫਿਰਊਨ ਦੀ ਨਿਆਈਂ ਹੈਂ। ਮੇਰੇ ਮਾਲਕ ਨੈ ਆਪ-
ਣੇ ਚਾਕਰਾਂ ਥੀਂ ਇਹ ਕਹਿਕੇ ਪੁਛਿਆ ਸੀ, ਜੋ ਤੁਸਾਡਾ
੨੦ ਪਿਉ ਕੇ ਭਰਾਉ ਹੈ? ਅਤੇ ਅਸੀਂ ਆਪਣੇ ਮਾਲਕ ਨੂੰ
ਕਿਹਾ, ਜੋ ਸਾਡਾ ਪਿਤਾ ਇਕ ਬੁੱਢਾ ਮਨੁਖ ਹੈ, ਅਤੇ ਉਹ
ਦੇ ਬੁਢੇਪੇ ਦਾ ਇਕ ਛੋਟਾ ਛੋਕਰਾ ਹੈ, ਅਤੇ ਉਹ ਦੇ ਭ-
ਰਾਉ ਦਾ ਕਾਲ ਹੋ ਗਿਆ, ਅਤੇ ਉਹ ਆਪਣੀ ਮਾਤਾ ਦਾ
ਇਕੋ ਰਹਿ ਗਿਆ, ਅਤੇ ਉਹ ਦਾ ਪਿਤਾ ਉਸ ਪੁਰ ਆ-
੨੧ ਸਕ ਹੈ। ਤਦ ਤੈਂ ਆਪਣੇ ਚਾਕਰਾਂ ਨੂੰ ਕਿਹਾ, ਜੋ ਉਹ ਨੂੰ
੨੨ ਮੇਰੇ ਪਾਹ ਲਿਆਓ, ਜੋ ਉਸ ਉੱਤੇ ਨਜਰ ਕਰਾਂ। ਅਸੀਂ
ਆਪਣੇ ਮਾਲਕ ਨੂੰ ਕਿਹਾ; ਜੋ ਉਹ ਛੋਕਰਾ ਆਪਣੇ ਪਿ-
ਤਾ ਨੂੰ ਛੱਡ ਨਹੀਂ ਸਕਦਾ; ਕਿੰਉ ਜੋ ਉਹ ਆਪਣੇ ਪਿਤਾ
੨੩ ਨੂੰ ਛੱਡੇ, ਤਾਂ ਉਹ ਦਾ ਪਿਤਾ ਮਰ ਜਾਊ। ਫੇਰ ਤੈਂ ਆਪ-
ਣੇ ਚਾਕਰਾਂ ਨੂੰ ਕਿਹਾ, ਜਦ ਤੀਕੁ ਤੁਹਾਡਾ ਛੋਟਾ ਭਰਾਉ
ਤੁਸਾਡੇ ਸੰਗ ਨਾ ਆਵੇ, ਤੁਸੀਂ ਮੇਰਾ ਮੂਖ ਫੇਰ ਨਾ ਦੇਖੋਗੇ।
੨੪ ਅਤੇ ਐਉਂ ਹੋਇਆ, ਕਿ ਜਦ ਅਸੀਂ ਤੇਰੇ ਚਾਕਰ ਆਪ-
ਣੇ ਪਿਤਾ ਪਾਹ ਗਏ, ਤਾਂ ਅਸੀਂ ਆਪਣੇ ਮਾਲਕ ਦੀਆਂ
੨੫ ਗੱਲਾਂ ਉਸ ਪਾਹ ਆਖੀਆਂ। ਸਾਡਾ ਪਿਤਾ ਬੋਲਿਆ;
ਫੇਰ ਜਾਵੋ, ਅਤੇ ਸਾਡੇ ਵਾਸਤੇ ਥੁਹੁੜਾ ਖਾਜਾ ਮੁੱਲ ਲਿ-
੨੬ ਆਵੋ। ਅਸੀਂ ਬੋਲੇ, ਜੋ ਅਸੀਂ ਨਹੀਂ ਜਾ ਸਕਦੇ; ਜੇ ਸਾ-

ਤਾ ਛੋਟਾ ਭਰਾਉ ਸਾਡੇ ਨਾਲ਼ ਹੋਵੇ, ਤਾਂ ਅਸੀਂ ਜਾਵਾਂਗੇ;
ਇਸ ਲਈ ਜੋ ਉਸ ਮਨੁਖ ਦਾ ਮੂੰਹੁੰ ਦੇਖਣਾ ਨਾ ਪਾਵਾਂਗੇ,
ਜਦ ਤੀਕੁ ਸਾਡਾ ਨਿੱਕੜਾ ਭਰਾਉ ਸਾਡੇ ਸੰਗ ਨਾ ਹੋਊ।
ਅਤੇ ਤੇਰੇ ਚਾਕਰ ਸਾਡੇ ਪਿਉ ਨੈ ਸਾ ਨੂੰ ਕਿਹਾ, ਤੁਸੀਂ ੨੭
ਜਾਣਦੇ ਹੋ, ਜੋ ਮੇਰੀ ਤ੍ਰੀਮਤ ਨੈ ਮੇਰੇ ਦੋ ਪੁੱਤ੍ਰ ਜਣੇ; ਸੋ ੨੮
ਇਕ ਮੇਰੇ ਪਾਸੋਂ ਨਿੱਕਲ਼ ਗਿਆ, ਅਤੇ ਮੈਂ ਕਿਹਾ, ਉਹ ਠੀਕ
ਫਾੜ੍ਹਿਆ ਗਿਆ, ਅਤੇ ਮੈਂ ਉਹ ਨੂੰ ਹੁਣ ਤੀਕੁਰ ਨਹੀਂ ਡਿ-
ਠਾ। ਹੁਣ, ਜੋ ਤੁਸੀਂ ਇਹ ਨੂੰ ਬੀ ਮੇ ਤੇ ਵੱਖ ਕਰਦੇ ਹੋ, ਕੀ ੨੯
ਜਾਣਜੇ, ਇਸ ਪੁਰ ਕੁਹੁੰ ਵਿਪਤਾ ਪਵੇ, ਤਾਂ ਤੁਸੀਂ ਮੇਰੇ ਬੁ-
ਢੇਪੇ ਦੇ ਬਾਲ਼ਾਂ ਨੂੰ ਸੋਗ ਨਾਲ਼ ਕਬਰ ਵਿਚ ਉਤਾਰੋਗੇ।
ਅਤੇ ਹੁਣ ਜੋ ਮੈਂ ਤੇਰੇ ਚਾਕਰ ਆਪਣੇ ਪਿਤਾ ਪਾਹ ਜਾਵਾਂ, ੩੦
ਅਤੇ ਇਹ ਛੋਕਰਾ ਸਾਡੇ ਸੰਗ ਨਾ ਹੋਵੇ, (ਕਿੰਉਕਿ ਉਹ ਦੀ
ਜਿੰਦ ਇਸ ਛੋਕਰੇ ਦੀ ਜਿੰਦ ਨਾਲ਼ ਬੱਧੀ ਹੋਈ ਹੈ;) ਤਾਂ ੩੧
ਅਜਿਹਾ ਹੋਊ, ਜੋ ਉਹ ਇਹ ਦੇਖਕੇ, ਜੋ ਛੋਕਰਾ ਨਹੀਂ ਹੈ,
ਮਰ ਜਾਊ; ਅਤੇ ਤੇਰੇ ਚਾਕਰ ਤੇਰੇ ਨੌਕਰ ਆਪਣੇ ਪਿਤਾ
ਦੇ ਬੁਢੇਪੇ ਦੇ ਬਾਲ਼ਾਂ ਨੂੰ ਸੋਗ ਨਾਲ਼ ਕਬਰ ਵਿਚ ਉਤਾਰਨ-
ਗੇ। ਕਿੰਉਕਿ ਤੇਰੇ ਚਾਕਰ ਨੈ ਆਪਣੇ ਪਿਤਾ ਪਾਹ, ਇਸ ੩੨
ਛੋਕਰੇ ਦਾ ਜਾਮਨ ਹੋਕੇ ਕਿਹਾ, ਕਿ ਜੇ ਮੈਂ ਇਹ ਨੂੰ ਤੇਰੇ ਨਾ
ਉਪੜਾਵਾਂ, ਤਾਂ ਮੈਂ ਆਪਣੇ ਪਿਤਾ ਦਾ ਸਦੀਪਕਾਲ ਦੋਸੀ
ਹੋਵਾਂ। ਇਸ ਕਰਕੇ ਹੁਣ ਤੇਰੇ ਚਾਕਰ ਨੂੰ ਪਰਵਾਨਗੀ ਹੋ- ੩੩
ਵੇ, ਜੋ ਇਸ ਛੋਕਰੇ ਦੇ ਬਦਲੇ ਆਪਣੇ ਪ੍ਰਭੁ ਦਾ ਚਾਕਰ
ਰਹੇ, ਅਤੇ ਛੋਕਰੇ ਨੂੰ ਉਹ ਦੇ ਭਰਾਵਾਂ ਸੰਗ ਜਾਣ ਦਿਹ।
ਕਿੰਉਕਿ ਛੋਕਰੇ ਨੂੰ ਸੰਗ ਲੀਤੇ ਬਿਨਾ ਮੈਂ ਆਪਣੇ ਪਿਤਾ ਦੇ ੩੪
ਪਾਸ ਕਿਕੂੰ ਜਾਵਾਂ? ਅਜਿਹਾ ਨਾ ਹੋਵੇ, ਜੋ ਮੈਂ ਉਸ ਕਸ-
ਟਣੀ ਨੂੰ ਦੇਖਾਂ, ਜੋ ਮੇਰੇ ਪਿਤਾ ਉੱਤੇ ਆਵੇਗੀ॥

[੪੫] ਤਦ ਜੂਸੁਫ ਆਪਣੇ ਤਾਈਂ, ਉਨ੍ਹਾਂ ਸਭਨਾਂ ਦੇ ਸਾਹਮਣੇ,
ਜੋ ਉਸ ਪਾਹ ਖਲੋਤੇ ਸਨ, ਥੰਮ ਨਾ ਸੱਕਿਆ; ਅਤੇ ਉੱਚੇ
ਤੇ ਆਖਿਆ, ਜੋ ਹਰ ਕਿਸੇ ਨੂੰ ਮੇਰੇ ਪਾਹੋਂ ਬਾਹਰ ਕੱਢ ਦਿ-
ਓ। ਸੋ ਜਾਂ ਜੂਸੁਫ ਨੈ ਆਪਣੇ ਤਾਈਂ ਆਪਣੇ ਭਰਾਵਾਂ
ਉੱਤੇ ਪਰਗਟ ਕੀਤਾ, ਉਸ ਵੇਲੇ ਕੋਈ ਤਿਸ ਦੇ ਪਾਹ ਨਸੇ।
੨ ਅਤੇ ਉਹ ਉੱਚੇ ਤੇ ਰੁੰਨਾ; ਅਤੇ ਮਿਸਰੀਆਂ ਅਤੇ ਫਿਰਊਨ
੩ ਦੇ ਘਰਾਣੇ ਨੈ ਸੁਣਿਆ। ਅਤੇ ਜੂਸੁਫ ਨੈ ਆਪਣੇ ਭਰਾ-
ਵਾਂ ਨੂੰ ਕਿਹਾ, ਮੈਂ ਜੂਸੁਫ ਹਾਂ; ਸੱਚੀਂ, ਮੇਰਾ ਪਿਤਾ ਅਜਾਂ
ਤੀਕੁਰ ਜੀਉਂਦਾ ਹੈ? ਤਦ ਉਹ ਦੇ ਭਰਾਉ ਤਿਸ ਨੂੰ
ਉੱਤਰ ਨਾ ਦੇ ਸਕੇ; ਇਸ ਲਈ ਜੋ ਓਹ ਤਿਸ ਦੇ ਸਾਹਮਣੇ
੪ ਘਾਬਰ ਗਏ। ਅਤੇ ਜੂਸੁਫ ਨੈ ਆਪਣੇ ਭਰਾਵਾਂ ਨੂੰ ਕਿ-
ਹਾ, ਮੇਰੇ ਕੋਲ ਆਓ। ਤਦ ਓਹ ਨੇੜੇ ਆਏ। ਅਤੇ
ਉਹ ਬੋਲਿਆ, ਮੈਂ ਤੁਹਾਡਾ ਭਰਾਉ ਜੂਸੁਫ ਹਾਂ, ਜਿਹ
੫ ਨੂੰ ਤੁਸੀਂ ਮਿਸਰ ਵਿਚ ਬੇਚਿਆ ਸੀ। ਹੁਣ ਇਸ ਕਰਕੇ,
ਜੋ ਤੁਸੀਂ ਮੈ ਨੂੰ ਇਥੇ ਬੇਚਿਆ, ਦਿਲਗੀਰ, ਅਤੇ ਆਪਣੇਂ
ਮਨਾਂ ਵਿਖੇ ਉਦਾਸ ਨਾ ਹੋਵੋ; ਕਿੰਉ ਜੋ ਪਰਮੇਸੁਰ ਨੈ ਤੁਸਾਂ
ਥੀਂ ਅਗੇ, ਜਾਨਾਂ ਬਚਾਉਣ ਵਾਸਤੇ, ਮੈ ਨੂੰ ਇਥੇ ਘੱਲਿਆ
੬ ਹੈ। ਇਸ ਲਈ ਜੋ ਦੁਹੁੰ ਵਰਿਹਾਂ ਤੇ ਧਰਤੀ ਉਪੁਰ ਕਾਲ
ਹੈ; ਅਤੇ ਅਜਾਂ ਹੋਰ ਪੰਜਾਂ ਬਰਸਾਂ ਤੀਕੁ ਨਾ ਧਰਤੀ ਬਾ-
੭ ਹੀ ਜਾਊ, ਅਤੇ ਨਾ ਖੇਤੀ ਵੱਢੀ ਜਾਵੇਗੀ। ਅਤੇ ਪਰਮੇ-
ਸੁਰ ਨੈ ਮੈ ਨੂੰ ਤੁਸਾਂ ਤੇ ਅਗੇ ਭੇਜਿਆ, ਜੋ ਤੁਸਾਡਾ ਖੋਜ
ਧਰਤੀ ਪੁਰ ਬਾਕੀ ਰਖੇ, ਅਤੇ ਤੁਹਾ ਨੂੰ ਇਕ ਵਡੀ ਮੁਕਤ
੮ ਦੇਕੇ ਜੀਉਣ ਬਖਸੇ। ਸੋ ਹੁਣ, ਕੁਛ ਤੁਸੀਂ ਨਹੀਂ, ਬਲਕ
ਪਰਮੇਸੁਰ ਨੈ ਮੈ ਨੂੰ ਇਥੇ ਭੇਜਿਆ; ਅਤੇ ਓਨ ਮੈ
ਨੂੰ ਫਿਰਊਨ ਦੇ ਪਿਉ ਦੀ ਜਾਗਾ, ਅਤੇ ਉਹ ਦੇ ਸਾਰੇ

ਘਰ ਦਾ ਮਾਲਕ, ਅਤੇ ਮਿਸਰ ਦੇ ਸਾਰੇ ਦੇਸ ਦਾ ਹਾਕਮ
ਬਣਾਇਆ ॥
ਤੁਸੀਂ ਛੇਤੀ ਕਰੋ, ਅਤੇ ਮੇਰੇ ਪਿਤਾ ਪਾਹ ਜਾਓ, ਅਤੇ ੯
ਉਹ ਨੂੰ ਆਖੋ, ਤੇਰਾ ਪੁੱਤ ਜੂਸੁਫ ਐਉਂ ਕਹਿੰਦਾ ਹੈ, ਜੋ ਪਰ-
ਮੇਸੁਰ ਨੈ ਮੈ ਨੂੰ ਸਾਰੇ ਮਿਸਰ ਦਾ ਮਾਲਕ ਕੀਤਾ; ਮੇਰੇ ਕੋਲ਼
ਚਲਾ ਆਉ, ਢਿੱਲ ਨਾ ਕਰ; ਤੂੰ ਗੋਸਨ ਦੀ ਧਰਤੀ ਵਿਚ ੧੦
ਰਹੀਂ; ਅਤੇ ਤੂੰ ਅਰ ਤੇਰੇ ਬਾਲਕਾਂ, ਅਰ ਤੇਰੇ ਬਾਲਕਾਂ ਦੇ
ਬਾਲਕ, ਅਤੇ ਤੇਰੀਆਂ ਭੇਡਾਂ ਬੱਕਰੀਆਂ ਅਤੇ ਗਾਇਆਂ
ਬਲਦ, ਸਣੇ ਉਸ ਜੋ ਕੁਛ ਤੇਰਾ ਹੈ, ਮੇਰੇ ਪਾਹ ਰਹਿਣਗੇ।
ਅਤੇ ਉਥੇ ਮੈਂ ਤੇਰੀ ਪਾਲਣਾ ਕਰਾਂਗਾ; ਕਿੰਉਕਿ ਅਜੇ ਕਾਲ਼ ੧੧
ਦੀਆਂ ਪੰਜ ਬਰਸਾਂ ਰਹਿੰਦੀਆਂ ਹਨ; ਅਜਿਹਾ ਨਾ ਹੋਵੇ,
ਜੋ ਤੂੰ ਅਤੇ ਤੇਰਾ ਘਰਾਣਾ, ਅਤੇ ਸਭ ਜੋ ਤੇਰੇ ਹਨ, ਕੰਗਾਲ
ਹੋ ਜਾਣ। ਅਤੇ ਦੇਖੋ, ਤੁਹਾਡੀਆਂ ਅੱਖਾਂ, ਅਤੇ ਮੇਰੇ ੧੨
ਭਰਾਉ ਬਿਨਜਮੀਨ ਦੀਆਂ ਅੱਖਾਂ ਦੇਖਦੀਆਂ ਹਨ, ਕਿ
ਮੈਂ ਹੀ ਹਾਂ, ਜੋ ਤੁਹਾਡੇ ਸੰਗ ਬੋਲਦਾ ਹਾਂ। ਅਤੇ ਤੁਸੀਂ ਮੇ- ੧੩
ਰੇ ਪਿਤਾ ਪਾਹ, ਮੇਰੀ ਸਾਰੀ ਭੜਕ ਦੀ, ਜੋ ਮਿਸਰ ਵਿਚ
ਹੈ, ਅਤੇ ਜੋ ਕੁਛ ਤੁਸੀਂ ਡਿੱਠਾ ਹੈ, ਉਸ ਸਭ ਦੀ ਗੱਲ ਕ-
ਰਿਓ; ਅਤੇ ਤੁਸੀਂ ਛੇਤੀ ਕਰਕੇ ਮੇਰੇ ਪਿਤਾ ਨੂੰ ਇਥੇ ਲਿ-
ਆਓ। ਅਤੇ ਉਹ ਆਪਣੇ ਭਰਾਉ ਬਿਨਜਮੀਨ ਦੇ ਗਲ਼ ੧੪
ਲੱਗਕੇ ਰੁੰਨਾ; ਅਤੇ ਬਿਨਜਮੀਨ ਬੀ ਉਹ ਦੇ ਗਲ਼ ਲੱਗਕੇ
ਰੁੰਨਾ। ਅਤੇ ਓਨ ਆਪਣੇ ਸਾਰੇ ਭਰਾਵਾਂ ਨੂੰ ਚੁੰਮਿਆ, ੧੫
ਅਤੇ ਉਨਾਂ ਨਾਲ਼ ਮਿਲ਼ਕੇ ਰੁੰਨਾ; ਅਤੇ ਤਿਸ ਪਿਛੇ ਉਹ
ਦੇ ਭਰਾਉ ਤਿਸ ਨਾਲ਼ ਗੱਲਾਂ ਕਰਨ ਲੱਗੇ ॥
ਅਤੇ ਇਹ ਗੱਲ ਫਿਰਊਨ ਦੇ ਘਰਾਣੇ ਵਿਚ ਸੁਣੀ ਗਈ, ਜੋ ੧੬
ਜਸੁਫ ਦੇ ਭਰਾਉ ਆਏ ਹਨ; ਅਤੇ ਇਹ ਸੁਣਕੇ ਫਿਰਊਨ

੧੭ ਅਤੇ ਉਹ ਦੇ ਚਾਕਰ ਬਹੁਤ ਪਰਸਿੰਨ ਹੋਏ। ਅਤੇ ਫਿਰ-
ਊਨ ਨੈ ਜੂਸੁਫ਼ ਨੂੰ ਕਿਹਾ, ਆਪਣੇ ਭਰਾਵਾਂ ਨੂੰ ਆਖ, ਜੋ
ਓਹ ਆਪਣੇ ਬਹਿਤਰਾਂ ਨੂੰ ਲੱਦਣ, ਅਤੇ ਜਾਣ, ਅਤੇ ਕ-
੧੮ ਨਾਨ ਦੀ ਧਰਤੀ ਵਿਚ ਜਾ ਪਹੁੰਚਣ। ਅਤੇ ਆਪਣੇ
ਪਿਤਾ ਅਤੇ ਟੱਬਰ ਨੂੰ ਲੈਕੇ ਮੇਰੇ ਪਾਸ ਆਓ; ਅਤੇ ਮੈਂ
ਤੁਹਾ ਨੂੰ ਮਿਸਰ ਦੀ ਧਰਤੀ ਦੀਆਂ ਅੱਛੀਆਂ ਵਸਤੂੰ ਦਿ-
ਆਂਗਾ, ਅਤੇ ਤੁਸੀਂ ਇਸ ਧਰਤੀ ਦੀਆਂ ਸੁਗਾਤਾਂ ਖਾਓ-
੧੯ ਗੇ। ਹੁਣ ਤੈ ਨੂੰ ਹੁਕਮ ਹੋਇਆ; ਤੁਸੀਂ ਇਹ ਕਮ ਕਰੋ;
ਆਪਣੇ ਬਾਲਬੱਚਿਆਂ ਅਤੇ ਆਪਣੀਆਂ ਤ੍ਰੀਮਤਾਂ ਦੀ
ਲਈ ਮਿਸਰ ਦੀ ਧਰਤੀ ਤੇ ਗੱਡੀਆਂ ਲੈ ਲਵੋ, ਅਤੇ
੨੦ ਆਪਣੇ ਪਿਤਾ ਨੂੰ ਲਿਆਓ। ਅਤੇ ਆਪਣੇ ਨਿਕਸੁਕੇ
ਦਾ ਕੁਹੁੰ ਹਮਸੋਸ ਨਾ ਕਰੋ; ਇਸ ਲਈ ਜੋ ਮਿਸਰ ਦੀ
ਸਾਰੀ ਧਰਤੀ ਦੀ ਚੰਗੀ ਵਸਤੂੰ ਤੁਸਾਂ ਦੀ ਲਈ ਹਨ॥
੨੧ ਉਪਰੰਦ ਇਸਰਾਏਲ ਦੇ ਪੁੱਤ੍ਰਾਂ ਨੈ ਇਵੇਂ ਕੀਤਾ; ਅਤੇ
ਜੂਸੁਫ਼ ਨੈ ਫਿਰਊਨ ਦੇ ਕਹੇ ਅਨੁਸਾਰ ਤਿਨਾਂ ਨੂੰ ਗੱਡੀਆਂ
੨੨ ਦਿੱਤੀਆਂ, ਅਤੇ ਰਸਤੇ ਦਾ ਖਰਚ ਦਿੱਤਾ। ਅਤੇ ਓਨ
ਤਿਨਾਂ ਸਭਨਾਂ ਵਿਚੋਂ ਹਰੇਕ ਨੂੰ ਇਕ ਇਕ ਜੋੜ੍ਹਾ ਦਿੱਤਾ;
ਪਰ ਓਨ ਬਿਨਯਮੀਨ ਤਾਈਂ ਤਿੰਨ ਸੈ ਰੁਪਏ, ਅਤੇ ਪੰਜ
੨੩ ਜੋੜ੍ਹੇ ਕੱਪੜ੍ਹੇ ਦਿੱਤੇ। ਅਤੇ ਆਪਣੇ ਪਿਤਾ ਦੀ ਲਈ
ਇਸ ਤਰਾਂ ਕੀਤਾ; ਜੋ ਦਸ ਗਧੇ ਮਿਸਰ ਦੀਆਂ ਚੰਗੀਆਂ
ਵਸਤੂੰ ਨਾਲ ਲੱਦੇ ਹੋਏ, ਅਤੇ ਦਸ ਗਧੀਆਂ ਅੰਨ ਅਤੇ
ਰੋਟੀਆਂ ਅਤੇ ਖਾਣ ਵਸਤੂੰ ਨਾਲ ਲੱਦੀਆਂ ਹੋਈਆਂ
੨੪ ਆਪਣੇ ਪਿਤਾ ਦੇ ਸਫ਼ਰ ਲਈ ਘੱਲੀਆਂ। ਸੋ ਓਨ
ਆਪਣੇ ਭਰਾਵਾਂ ਨੂੰ ਤੋਰ ਦਿੱਤਾ, ਅਤੇ ਓਹ ਤੁਰ ਪਏ;

ਤਦ ਓਨ ਤਿਨਾਂ ਨੂੰ ਕਿਹਾ, ਵੇਖੋ, ਕਿਧਰੇ ਤੁਸੀਂ ਰਸਤੇ ਵਿਚ
ਝਗੜਾ ਨਾ ਕਰਿਓ।
ਅਤੇ ਓਹ ਮਿਸਰ ਤੇ ਤੁਰੇ, ਅਤੇ ਕਨਾਨ ਦੀ ਧਰਤੀ ੨੫
ਵਿਚ ਆਪਣੇ ਪਿਤਾ ਜਾਕੂਬ ਦੇ ਪਾਸ ਪਹੁਤੇ; ਅਤੇ ਉਸ ੨੬
ਤੇ ਕਿਹਾ, ਜੂਸੁਫ ਅਜੇ ਤੀਕੁਰ ਜੀਉਂਦਾ ਹੈ, ਅਤੇਂ ਉਹ
ਮਿਸਰ ਦੀ ਸਾਰੀ ਧਰਤੀ ਦਾ ਹਾਕਮ ਹੈ। ਤਾਂ ਉਹ ਦਾ
ਮਨ ਸਨਾਟੇ ਵਿਚ ਆ ਗਿਆ; ਕਿੰਉਕਿ ਓਨ ਤਿਨਾਂ ਦਾ
ਸੱਚ ਨਾ ਮੰਨਿਆ। ਅਤੇ ਉਨੀਂ ਉਸ ਪਾਹ ਜੂਸੁਫ ਦੀ- ੨੭
ਆਂ ਸਾਰੀਆਂ ਗੱਲਾਂ, ਜੋ ਉਹ ਨੈ ਉਨਾਂ ਨੂੰ ਕਹੀਆਂ ਸਨ,
ਆਖੀਆਂ। ਅਤੇ ਜਦ ਉਨ ਓਹ ਗੱਡੀਆਂ, ਜੋ ਜੂਸੁਫ
ਨੈ ਉਹ ਦੇ ਬੁਲਾ ਭੇਜਣ ਲਈ ਘੱਲੀਆਂ ਸਨ, ਡਿੱਠੀਆਂ,
ਤਾਂ ਤਿਨਾਂ ਦੇ ਪਿਤਾ ਜਾਕੂਬ ਨੈ ਦੂਈ ਬਾਰ ਜਿੰਦ ਪਾਈ।
ਅਤੇ ਇਸਰਾਏਲ ਬੋਲਿਆ, ਇਹੋ ਬਹੁਤ ਹੈ; ਮੇਰਾ ਪੁੱਤ੍ਰ ੨੮
ਜੂਸੁਫ ਹੁਣ ਤੀਕੁਰ ਜੀਉਂਦਾ ਹੈ। ਮੈਂ ਜਾਵਾਂਗਾ, ਅਤੇ
ਮਰਨੇ ਥੀਂ ਅਗੇ ਉਹ ਨੂੰ ਦੇਖਾਂਗਾ।
ਉਪਰੰਦ ਇਸਰਾਏਲ ਨੈ ਆਪਣੇ ਸਾਰੇ ਕੋੜ੍ਹਮੇ ਸਣੇ [੪੬]
ਕੂਚ ਕੀਤਾ, ਅਤੇ ਬੇਰਸਬਾ ਵਿਚ ਆਣਕੇ ਆਪਣੇ ਪਿ-
ਤਾ ਇਸਹਾਕ ਦੇ ਪਰਮੇਸੁਰ ਲਈ ਬਲ ਦਿੱਤੀ। ਅਤੇ ੨
ਪਰਮੇਸੁਰ ਨੈ ਰਾਤ ਨੂੰ ਸੁਫਨੇ ਵਿਚ ਇਸਰਾਏਲ ਨਾਲ
ਗੱਲਾਂ ਕੀਤੀਆਂ, ਅਤੇ ਕਿਹਾ, ਜਾਕੂਬ, ਹੇ ਜਾਕੂਬ! ਉਹ
ਬੋਲਿਆ, ਮੈਂ ਹਾਜਰ ਹਾਂ। ਓਨ ਕਿਹਾ, ਮੈਂ ਈਸੁਰ, ਤੇਰੇ ੩
ਪਿਤਾ ਦਾ ਪਰਮੇਸੁਰ ਹਾਂ; ਮਿਸਰ ਵਿਚ ਜਾਣ ਥੋਂ ਡਰ ਨਾ
ਕਰ; ਕਿੰਉ ਜੋ ਮੈਂ ਉਥੇ ਤੈ ਨੂੰ ਵਡੀ ਕੋਮ ਬਣਾਵਾਂਗਾ; ਮੈਂ ਤੇਰੇ ੪
ਸੰਗ ਮਿਸਰ ਨੂੰ ਚਲਾਂਗਾ; ਅਤੇ ਤੈ ਨੂੰ ਫੇਰ ਮੋੜ ਲਿਆ-

ਵਾਂਗਾ; ਅਤੇ ਜੂਸੁਫ ਆਪਣਾ ਹੱਥ ਤੇਰੀਆਂ ਅੱਖਾਂ ਉੱਪੁਰ
ਧਰੇਗਾ॥
੫ ਤਦ ਜਾਕੂਬ ਬੇਰਸਬਾ ਤੇ ਉੱਠਿਆ; ਅਤੇ ਇਸਰਾਏਲ
ਦੇ ਪੁੱਤ੍ਰ ਆਪਣੇ ਪਿਤਾ ਜਾਕੂਬ ਨੂੰ, ਅਤੇ ਆਪਣੇ ਪੁੱਤਾਂ
ਅਤੇ ਤ੍ਰੀਮਤਾਂ ਨੂੰ ਉਨਾਂ ਗੱਡੀਆਂ ਉੱਤੇ, ਜੋ ਫਿਰਊਨ ਨੈ
੬ ਉਹ ਦੇ ਲਜਾਣ ਲਈ ਘੱਲੀਆਂ ਸਨ, ਲੈ ਚੱਲੇ। ਅਤੇ
ਉਨੀਂ ਆਪਣਾ ਡੰਗਰ ਬੱਛਾ, ਅਤੇ ਆਪਣਾ ਲਬਾਤੁਕਾ,
ਜੋ ਕਨਾਨ ਦੀ ਧਰਤੀ ਵਿਚ ਪਰਾਪਤ ਕੀਤਾ ਸੀ, ਲੈ ਲੀ-
ਤਾ; ਅਤੇ ਜਾਕੂਬ ਆਪਣੀ ਸਾਰੀ ਉਲਾਦ ਸਣੇ ਮਿਸਰ
੭ ਵਿਚ ਆਇਆ। ਉਹ ਆਪਣੇ ਪੁੱਤਾਂ ਪੋਤਿਆਂ, ਅਤੇ
ਧੀਆਂ ਅਰ ਪੋਤੀਆਂ ਨੂੰ, ਅਤੇ ਆਪਣੀ ਸਾਰੀ ਉਲਾਦ
ਨੂੰ ਆਪਣੇ ਸੰਗ ਮਿਸਰ ਵਿਚ ਲਿਆਇਆ।
੮ ਅਤੇ ਇਸਰਾਏਲ ਦੀ ਉਲਾਦ ਦੇ ਨਾਉਂ, ਜੋ ਮਿਸਰ
ਵਿਚ ਆਈ ਸੀ, ਏਹ ਹਨ; ਜਾਕੂਬ ਅਤੇ ਤਿਸ ਦੇ ਪੁੱਤ;
੯ ਜਾਕੂਬ ਦਾ ਜੇਠਾ ਰੂਬਿਨ। ਰੂਬਿਨ ਦੇ ਪੁੱਤ੍ਰ; ਹਨੂਕ ਅਤੇ
੧੦ ਫਲੂ ਅਤੇ ਹਸਰੋਨ ਅਤੇ ਕਰਮੀ। ਅਤੇ ਸਿਮਓਨ ਦੀ
ਉਲਾਦ; ਜਮੂਏਲ ਅਤੇ ਜਮੀਨ ਅਤੇ ਅਹਦ ਅਤੇ ਯ-
ਕੀਨ ਅਤੇ ਜੁਹਰ ਅਤੇ ਕਨਾਨੀ ਤੀਵੀਂ ਦਾ ਪੁੱਤ ਸਾਊਲ।
੧੧ ਅਤੇ ਲੇਵੀ ਦੇ ਵੰਸ; ਗਰਸੂਨ ਅਤੇ ਕਹਾਤ ਅਤੇ ਮਿਰਾ-
੧੨ ਰੀ। ਅਤੇ ਜਹੂਦਾ ਦੇ ਪੁੱਤ; ਈਰ ਅਤੇ ਓਨਾਨ ਅਤੇ
ਸੇਲਾ ਅਤੇ ਫਾਰਸ ਅਤੇ ਸਾਰਿਕ। ਉਨਾਂ ਵਿਚੋਂ ਈਰ
ਅਤੇ ਓਨਾਨ ਕਨਾਨ ਦੀ ਧਰਤੀ ਵਿਚ ਕਾਲ ਬਸ ਹੋ ਗਏ।
੧੩ ਅਤੇ ਫਾਰਸ ਦੇ ਪੁੱਤ ਹਸਰੋਨ ਅਤੇ ਹਮੂਲ ਸਨ। ਅਤੇ
ਇਸਹਕਾਰ ਦੇ ਪੁੱਤ ਏਹ ਹਨ; ਤੋਲਾ ਅਤੇ ਫੂਆ ਅਤੇ
੧੪ ਜੂਬ ਅਤੇ ਸਿਮਰੋਨ। ਅਤੇ ਜਬੂਲੂਨ ਦੇ ਪੁੱਤ ਏਹ,

ਸਰਦ ਅਤੇ ਅਲੂਨ ਅਰ ਜਹਿਲੇਲ। ਲੀਆ ਦੇ ਪੁੱਤ ੧੫
ਏਹ ਹਨ, ਜੋ ਪੱਦਾਨ-ਅਰਾਮ ਵਿਚ ਜਾਕੂਬ ਤੇ, ਦੀਨਾ ਸ-
ਮੇਤ, ਜੋ ਉਹ ਦੀ ਧੀ ਸੀ, ਪੈਦਾ ਹੋਏ। ਸੋ ਉਹ ਦੇ ਧੀਆਂ
ਪੁੱਤ, ਸਰਬੱਤ ਤੇਤੀਹ ਜਣੇ ਹਨ। ਅਤੇ ਜੱਦ ਦੇ ਪੁੱਤ ੧੬
ਏਹ; ਸਫਜਾਨ ਅਤੇ ਹਾਜੀ ਅਤੇ ਸੂਨੀ ਅਤੇ ਇਸਬਾਨ
ਅਤੇ ਈਰੀ ਅਤੇ ਅਰੋਦੀ ਅਤੇ ਅਰੇਲੀ। ਅਤੇ ਜਸਰ ੧੭
ਦੇ ਪੁੱਤ ਏਹ ਹਨ; ਜੁਮਨਾ ਅਤੇ ਇਸਵਾ ਅਤੇ ਇਸਵੀ
ਅਤੇ ਬਰੀਆ, ਅਤੇ ਸਰੀਹ ਤਿਨ੍ਹਾਂ ਦੀ ਭੈਣ। ਅਤੇ ਬ-
ਰੀਆ ਦੇ ਪੁੱਤ੍ਰ, ਹਿਬਰ ਅਤੇ ਮਲਕਿਏਲ। ਜਿਲਫਾ, ੧੮
ਜੋ ਲਾਬਾਨ ਨੈ ਆਪਣੀ ਧੀ ਲੀਆ ਨੂੰ ਦਿੱਤੀ, ਤਿਸ ਦੇ
ਪੁੱਤ੍ਰ ਏਹੋ ਹਨ, ਅਤੇ ਓਨ ਜਾਕੂਬ ਲਈ ਏਹ ਸੋਲਾਂ ਜਣੇ।
ਅਤੇ ਜਾਕੂਬ ਦੀ ਤ੍ਰੀਮਤ ਰਾਹੇਲ ਦੇ ਪੁੱਤ੍ਰ ਜੂਸੁਫ ਅਤੇ ੧੯
ਬਿਨਜਮੀਨ ਹਨ। ਅਤੇ ਜੂਸੁਫ ਤੇ ਮਿਸਰ ਵਿਚ ਮਨੱਸੀ ੨੦
ਅਤੇ ਇਫਰਾਈਮ ਪੈਦਾ ਹੋਏ; ਏਹ ਓਨ ਦੇ ਜਾਜਕ ਪੋ-
ਤੀਫਰਾ ਦੀ ਧੀ ਅਸਨਾਥ ਦੇ ਪੇਟੋਂ ਜੰਮੇ। ਅਤੇ ਬਿਨਜ- ੨੧
ਮੀਨ ਦੇ ਪੁੱਤ ਏਹ ਹਨ; ਬੇਲਾ ਅਤੇ ਬਕਰ ਅਤੇ ਅਸ-
ਬੇਲ ਅਤੇ ਜਿਰਾ ਅਤੇ ਨਾਮਾਨ, ਅਖੀ ਅਤੇ ਰੋਸ, ਮੁਪਿਮ
ਅਤੇ ਹੁਪਿਮ ਅਤੇ ਅਰਦ। ਏਹ ਰਾਹੇਲ ਦੇ ਪੁੱਤ ਹਨ, ੨੨
ਜੋ ਉਸ ਨੈ ਜਾਕੂਬ ਲਈ ਜਣੇ; ਸੋ ਏਹ ਸਭੇ ਚੌਦਾਂ ਜਣਾਂ
ਹਨ। ਅਤੇ ਦਾਨ ਦੇ ਪੁੱਤ ਹੁਸਿਮ। ਅਤੇ ਨਫਤਾਲੀ ੨੪
ਦੇ ਪੁੱਤ੍ਰ ਜਹਸਿਏਲ ਅਤੇ ਜੂਨੀ ਅਤੇ ਜਿਸਰ ਅਤੇ ਸ-
ਲੀਮ। ਏਹ ਬਿਲਹਾ ਦੇ ਪੁੱਤ ਹਨ, ਜੋ ਲਾਬਾਨ ਨੈ ੨੫
ਆਪਣੀ ਧੀ ਰਾਹੇਲ ਨੂੰ ਦਿੱਤੀ ਸੀ; ਸੋ ਏਹ ਸਭੇ ਸੱਤ ਪ-
ਰਾਣੀ ਹਨ, ਜਿਨ੍ਹਾਂ ਨੂੰ ਓਨ ਜਾਕੂਬ ਦੀ ਲਈ ਜਣਿਆ।
ਏਹ ਸਭ ਦੇ ਸਭ, ਜੋ ਜਾਕੂਬ ਦੇ ਸੰਗ ਮਿਸਰ ਵਿਚ ਆਏ, ੨੬

ਅਤੇ ਉਹ ਦੀ ਪਿਛੋਂ ਜਨਮੇ ਸਨ, ਨੇਹਾਂ ਤੇ ਛੁੱਟ ਸਰਬੱਤ
੨੭ ਛਿਆਹਟ ਜੀ ਸੀਗੇ। ਅਤੇ ਯੂਸੁਫ ਦੇ ਪੁੱਤ੍ਰ, ਜੋ ਮਿਸਰ
ਵਿਚ ਉਹ ਦੇ ਜੰਮੇ ਸੇ, ਦੋ ਜਣੇ ਹਨ। ਸੋ ਓਹ ਸਭੇ, ਜੋ
ਯਾਕੂਬ ਦੇ ਘਰਾਣੇ ਦੇ ਸੀ, ਅਤੇ ਮਿਸਰ ਵਿਚ ਆਏ ਹੈ-
ਸਨ, ਸੱਤਰ ਪਰਾਣੀ ਸੇ॥
੨੮ ਅਤੇ ਓਨ ਯਹੂਦਾ ਯੂਸੁਫ ਦੇ ਪਾਹ ਅਗੇਤਾ ਘੱਲਿਆ,
ਜੋ ਗੋਸਨ ਤੀਕੁਰ ਤਿਸ ਦੀ ਅਗਵਾਈ ਕਰੇ; ਅਤੇ ਓਹ ਗੋ-
੨੯ ਸਨ ਦੀ ਧਰਤੀ ਵਿਚ ਆਏ। ਤਦ ਯੂਸੁਫ ਆਪਣੀ
ਰਥ ਤਿਆਰ ਕਰਾਕੇ ਆਪਣੇ ਪਿਤਾ ਇਸਰਾਏਲ ਦੇ
ਮਿਲਣੇ ਲਈ ਗੋਸਨ ਨੂੰ ਤੁਰਿਆ, ਅਤੇ ਆਪਣੇ ਤਾਈਂ
ਉਹ ਦੇ ਪਾਹ ਹਾਜਰ ਕੀਤਾ, ਅਤੇ ਉਹ ਦੇ ਗਲੇ ਲੱਗਕੇ
੩੦ ਚਿਰ ਤੀਕੁ ਰੁੰਨਾ। ਤਦ ਇਸਰਾਏਲ ਨੈ ਯੂਸੁਫ ਥੀਂ ਕਿ-
ਹਾ, ਹੁਣ ਮੈ ਨੂੰ ਮਰਨ ਦਿਹ, ਕਿ ਮੈਂ ਤੇਰਾ ਮੁਖ ਦੇਖ ਲੀਤਾ,
ਜੋ ਤੂੰ ਅਜੇ ਜੀਉਂਦਾ ਹੈਂ॥
੩੧ ਉਪਰੰਦ ਯੂਸੁਫ ਨੈ ਆਪਣੇ ਭਰਾਵਾਂ ਅਤੇ ਆਪਣੇ
ਪਿਤਾ ਦੇ ਟੱਬਰ ਨੂੰ ਕਿਹਾ, ਮੈਂ ਫਿਰਊਨ ਪਾਹ ਖਬਰ ਦੇਣ
ਜਾਂਦਾ ਹਾਂ, ਅਤੇ ਉਹ ਨੂੰ ਕਹਾਂਗਾ, ਜੋ ਮੇਰੇ ਭਰਾਊ ਅਤੇ
ਮੇਰੇ ਪਿਉ ਦਾ ਟੱਬਰ, ਜੋ ਕਨਾਨ ਦੀ ਧਰਤੀ ਵਿਚ ਸੀ, ਸੋ
੩੨ ਮੇਰੇ ਪਾਹ ਆਇਆ; ਅਤੇ ਓਹ ਮਨੁਖ ਚਰਵਾਲੇ ਹਨ;
ਕਿੰਉਕਿ ਪਸੂ ਹੀ ਤਿਨਾਂ ਦਾ ਮਾਲ ਹਨ; ਅਤੇ ਓਹ ਆਪ-
ਣੇ ਅੱਜੜ ਅਤੇ ਚੋਣੇ, ਅਤੇ ਸਭ ਕੁਛ, ਜੋ ਤਿਨਾਂ ਦਾ ਸਾ,
੩੩ ਨਾਲ ਲਈ ਆਏ ਹਨ। ਅਤੇ ਐਉਂ ਹੋਊ, ਕਿ ਜਾਂ
ਫਿਰਊਨ ਤੁਹਾ ਨੂੰ ਸੱਦਕੇ ਪੁੱਛੂ, ਜੋ ਤੁਹਾਡਾ ਰੁਜਗਾਰ ਕੀ
੩੪ ਹੈ? ਤਦ ਤੁਸੀਂ ਆਖਿਓ, ਤੇਰੇ ਦਾਸ ਜਾਣਪੁਣ ਤੇ
ਲਾਕੇ ਹੁਣ ਤੀਕੁਰ ਚਰਵਾਲਗੀ ਕਰਦੇ ਰਹੇ ਹਨ, ਕੀ ਅਸੀਂ,

ਤੇ ਕੀ ਸਾਡਾ ਪਿਉ ਦਾਦਾ। ਤਦ ਤੁਸੀਂ ਗੋਸਨ ਦੀ ਧਰਤੀ
ਵਿਚ ਰਹੋਗੇ; ਇਸ ਕਰਕੇ ਜੋ ਮਿਸਰੀ ਲੋਕ ਹਰ ਚਰਵਾਲੇ
ਤੇ ਵਡੀ ਕਿਰਕ ਕਰਦੇ ਹਨ ॥

ਤਦ ਯੂਸੁਫ ਨੈ ਜਾਕੇ ਫਿਰਊਨ ਨੂੰ ਕਿਹਾ, ਜੋ ਮੇਰਾ ਪਿਉ [੪੭]
ਅਤੇ ਮੇਰੇ ਭਰਾਉ, ਆਪਣੀਆਂ ਭੇਡਾਂ ਬਕਰੀਆਂ ਅਤੇ
ਗਾਈਆਂ ਬਲਦ, ਅਤੇ ਹੋਰ, ਜੋ ਤਿਨਾਂ ਦਾ ਹੈ, ਸਭ ਲੈਕੇ
ਕਨਾਨ ਦੀ ਧਰਤੀ ਤੇ ਚਲੇ ਆਏ ਹਨ। ਅਤੇ ਦੇਖੋ, ਜੋ
ਓਹ ਗੋਸਨ ਦੀ ਧਰਤੀ ਵਿਚ ਹਨ। ਉਪਰੰਦ ਓਨ ਆਪਣੇ ੨
ਸਭਨਾਂ ਭਰਾਵਾਂ ਵਿਚੋਂ ਪੰਜ ਜਣੇ ਲੈਕੇ ਤਿਨਾਂ ਨੂੰ ਫਿਰਊਨ ਦੇ
ਸਾਹਮਣੇ ਹਾਜਰ ਕੀਤਾ। ਅਤੇ ਫਿਰਊਨ ਨੈ ਤਿਸ ਦੇ ਭਰਾ- ੩
ਵਾਂ ਤੇ ਪੁਛਿਆ, ਤੁਹਾਡਾ ਰੁਜਗਾਰ ਕੀ ਹੈ? ਉਨੀਂ ਫਿਰਊਨ
ਤਾਈਂ ਆਖਿਆ, ਤੇਰੇ ਚਾਕਰ ਪਿਉ ਦਾਦੇ ਤੇ ਲਾਕੇ ਚਰ-
ਵਾਲੇ ਹਨ। ਫੇਰ ਉਨੀਂ ਫਿਰਊਨ ਨੂੰ ਕਿਹਾ, ਜੋ ਅਸੀਂ ੪
ਇਸ ਦੇਸ ਵਿਚ ਰਹਿਣ ਨੂੰ ਆਏ ਹਾਂ; ਇਸ ਲਈ ਜੋ ਤੇਰੇ
ਚਾਕਰਾਂ ਦੇ ਪਸੂਆਂ ਵਾਸਤੇ ਜੂਹ ਨਹੀਂ; ਕਿਸ ਕਰਕੇ, ਜੋ
ਕਨਾਨ ਦੀ ਧਰਤੀ ਵਿਚ ਵਡਾ ਕਾਲ ਪਿਆ ਹੋਇਆ ਹੈ;
ਸੋ ਇਸ ਕਾਰਨ ਆਪਣੇ ਚਾਕਰਾਂ ਨੂੰ ਗੋਸਨ ਦੀ ਧਰਤੀ
ਵਿਚ ਰਹਿਣ ਦਿਹ। ਤਦ ਫਿਰਊਨ ਨੈ ਯੂਸੁਫ ਨੂੰ ਕਿਹਾ, ੫
ਜੋ ਤੇਰਾ ਬਾਪ ਅਤੇ ਤੇਰੇ ਭਰਾਉ ਤੇਰੇ ਪਾਹ ਆਏ ਹਨ।
ਮਿਸਰ ਦੀ ਧਰਤੀ ਤੇਰੇ ਅਗੇ ਹੈ; ਆਪਣੇ ਪਿਤਾ ਅਤੇ ੬
ਆਪਣੇ ਭਰਾਵਾਂ ਨੂੰ, ਇਸ ਧਰਤੀ ਦੀ ਅੱਛੀ ਅੱਛੀ ਜਾ-
ਗਾ ਵਿਚ, ਬਸਾਉ; ਉਨਾਂ ਨੂੰ ਗੋਸਨ ਦੀ ਧਰਤੀ ਵਿਚ
ਬਸਣ ਦਿਹ। ਅਤੇ ਜੇ ਤੇਰੀ ਜਾਣ ਵਿਚ ਉਨਾਂ ਵਿਚੋਂ
ਫੁਰਤੀਲੇ ਹਨ, ਤਾਂ ਉਨਾਂ ਨੂੰ ਮੇਰੇ ਪਸੂਆਂ ਉਪੁਰ ਮੁਖਤਿ-
ਆਰ ਬਣਾ ਲੈ ।

੭ ਤਦ ਜੂਸੁਫ ਨੈ ਆਪਣੇ ਪਿਤਾ ਜਾਕੂਬ ਨੂੰ ਅੰਦਰ ਆਂ-
ਦਾ, ਅਤੇ ਫਿਰਊਨ ਦੇ ਸਾਹਮਣੇ ਹਾਜਰ ਕੀਤਾ; ਅਤੇ
੮ ਜਾਕੂਬ ਨੈ ਫਿਰਊਨ ਨੂੰ ਅਸੀਸ ਦਿੱਤੀ। ਅਤੇ ਫਿਰਊਨ
ਨੈ ਜਾਕੂਬ ਤੇ ਪੁਛਿਆ, ਜੋ ਤੇਰੀ ਉਮਰ ਕਿਤਨੀਆਂ ਵਰ੍ਹਿ-
੯ ਹਾਂ ਦੀ ਹੈ? ਜਾਕੂਬ ਨੈ ਫਿਰਊਨ ਨੂੰ ਕਿਹਾ, ਜੋ ਮੇਰੀ
ਮੁਸਾਫਰੀ ਦੇ ਦਿਹਾਂ ਦੀਆਂ ਬਰਸਾਂ ਇਕ ਸਉ ਤੀਹ ਬਰਸ
ਹਨ; ਮੇਰੇ ਜੀਉਣ ਦੀਆਂ ਬਰਸਾਂ ਦੇ ਦਿਹਾਂ ਥੁਹੁੜੇ ਅਤੇ
ਬੁਰੇ ਹੋਏ; ਅਤੇ ਮੇਰੇ ਪਿਉ ਦਾਦੇ ਦੇ ਜੀਉਣ ਦੀਆਂ ਬਰ-
ਸਾਂ ਦੀ ਉਮਰ ਤੀਕੁਰ, ਕਿ ਜਦ ਓਹ ਮੁਸਾਫਰੀ ਕਰਦੇ ਸਨ,
੧੦ ਨਹੀਂ ਪਹੁਤੇ ਹਨ। ਫੇਰ ਜਾਕੂਬ ਫਿਰਊਨ ਲਈ ਅਸੀਸ
ਕਰਕੇ ਫਿਰਊਨ ਦੇ ਸਾਹਮਣਿਓਂ ਬਾਹਰ ਗਿਆ॥
੧੧ ਅਤੇ ਜੂਸੁਫ ਨੈ ਆਪਣੇ ਪਿਤਾ ਅਤੇ ਭਰਾਵਾਂ ਨੂੰ ਮਿਸਰ
ਦੀ ਧਰਤੀ ਵਿਚੋਂ ਇਕ ਚੰਗੇ ਲਤੇ ਵਿਖੇ, ਜਿਹ ਨੂੰ ਰਾਮਸੇਸ
ਆਖਦੇ ਹਨ, ਫਿਰਊਨ ਦੇ ਕਹਿਣ ਅਨੁਸਾਰ ਬਹਾਲਿਆ,
੧੨ ਅਤੇ ਮਾਲਕ ਬਣਾਇਆ। ਅਤੇ ਜੂਸੁਫ ਨੈ ਆਪਣੇ
ਪਿਤਾ ਅਰ ਆਪਣੇ ਭਰਾਵਾਂ, ਅਤੇ ਪਿਉ ਦੇ ਸਾਰੇ ਟੱਬਰ
ਦੀ, ਤਿਨਾਂ ਦੇ ਬਾਲਬੱਚਿਆਂ ਅਨੁਸਾਰ, ਪਾਲਣਾ ਕੀਤੀ॥
੧੩ ਅਤੇ ਸਾਰੀ ਧਰਤੀ ਉੱਤੇ ਰੋਟੀ ਨਹੀਂ ਸੀ; ਕਿਸ ਕਰਕੇ,
ਜੋ ਕਾਲ਼ ਅੱਤ ਕਰੜਾ ਸਾ; ਅਤੇ ਮਿਸਰ ਅਤੇ ਕਨਾਨ ਦੀ
੧੪ ਧਰਤੀ ਕਾਲ਼ ਦੇ ਮਾਰੇ ਭੁਲਸ ਹੋ ਗਈ ਸੀ। ਅਤੇ ਜੂਸੁਫ
ਨੈ ਮਿਸਰ ਅਤੇ ਕਨਾਨ ਦੇਸ ਦੀ ਸਾਰੀ ਰੋਕੜ, ਉਸ ਅ-
ਨਾਜ ਦੇ ਬਦਲੇ, ਜੋ ਲੋਕਾਂ ਨੈ ਮੁੱਲ ਲੀਤਾ, ਕੱਠੀ ਕਰ
ਲਈ; ਅਤੇ ਜੂਸੁਫ ਨੈ ਉਹ ਰੋਕੜ ਫਿਰਊਨ ਦੇ ਘਰ ਆਂ-
੧੫ ਦੀ। ਅਤੇ ਜਾਂ ਮਿਸਰ ਅਤੇ ਕਨਾਨ ਦੀ ਧਰਤੀ ਵਿਚ
ਪੈਸਾ ਨਾ ਰਿਹਾ, ਤਾਂ ਸਾਰੇ ਮਿਸਰੀਆਂ ਨੈ ਜੂਸੁਫ ਪਾਹ

ਆਕੇ ਕਿਹਾ, ਸਾਂ ਨੂੰ ਰੋਟੀ ਦਿਹ; ਤੇਰੇ ਹੁੰਦੇ ਅਸੀਂ ਕਿੰਉ
ਮਰਜੇ? ਕਿੰਉਕਿ ਪੈਸਾ ਨਹੀਂ ਲਭਦਾ। ਜ਼ੁਸੁਫ ਨੈ ਕਿ- ੧੬
ਹਾ, ਜੇ ਪੈਸਾ ਨਹੀਂ ਲਭਦਾ, ਤਾਂ ਆਪਣੇ ਡੰਗਰ ਪਸੂ ਦੇਵੋ;
ਉਨਾਂ ਦੇ ਬਦਲੇ ਤੁਹਾ ਨੂੰ ਅੱਨ ਦਿਆਂਗਾ। ਤਦ ਓਹ ੧੭
ਆਪਣੇ ਪਸੂ ਜ਼ੁਸੁਫ ਕੋਲ ਲਿਆਏ; ਅਤੇ ਜ਼ੁਸੁਫ ਨੈ ਘੋ-
ੜਿਆਂ, ਭੇਡਾਂ, ਬੱਕਰੀਆਂ, ਅਤੇ ਗਾਈਆਂ ਬਲਦਾਂ ਦੇ
ਚੌਣਿਆਂ, ਅਤੇ ਖੋਤਿਆਂ ਦੇ ਬਦਲੇ ਤਿਨਾਂ ਨੂੰ ਅੱਨ ਦਿ-
ਤਾ; ਅਤੇ ਉਸ ਸਾਲ ਉਨਾਂ ਦੇ ਸਰਬੱਤ ਪਸੂਆਂ ਪਿਛੇ
ਓਨ ਤਿਨਾਂ ਨੂੰ ਖਵਾਇਆ॥

ਜਦ ਉਹ ਸਾਲ ਬਤੀਤ ਹੋ ਗਿਆ, ਤਾਂ ਦੂਜੇ ਸਾਲ ਫੇਰ ੧੮
ਉਸ ਪਾਹ ਆਏ, ਅਤੇ ਉਹ ਨੂੰ ਕਿਹਾ, ਜੋ ਅਸੀਂ ਆਪਣੇ
ਪ੍ਰਭੁ ਤੇ ਨਹੀਂ ਲੁਕਾਉਂਦੇ, ਜੋ ਸਾਡਾ ਪੈਸਾ ਖਰਚ ਹੋ ਚੁੱਕਾ;
ਸਾਡੇ ਮਾਲਕ ਨੈ ਸਾਡੇ ਪਸੂਆਂ ਨੂੰ ਬੀ ਲੈ ਲੀਤਾ ਹੈ;
ਸੋ ਹੁਣ ਸਾਡੇ ਮਾਲਕ ਦੀ ਨਿਗਾ ਵਿਚ, ਸਾਡੇ ਸਰੀਰਾਂ
ਅਤੇ ਖੇਤਾਂ ਛੁੱਟ ਹੋਰ ਕੁਹੁੰ ਬਾਕੀ ਨਹੀਂ ਰਿਹਾ। ਸੋ ਅਸੀਂ ੧੯
ਆਪਣੀ ਭੌਂ ਸਣੇ ਤੇਰੀਆਂ ਅੱਖਾਂ ਦੇ ਸਾਹਮਣੇ ਕਿੰਉ ਮਰ-
ਜੇ? ਸਾ ਨੂੰ ਅਤੇ ਸਾਡੀ ਭੌਂ ਨੂੰ ਰੋਟੀ ਪੁਰ ਮੁੱਲ ਲੈ ਲੈ;
ਅਸੀਂ ਆਪਣੀ ਭੌਂ ਸਮੇਤ ਫਿਰਊਨ ਦੀ ਗੁਲਾਮੀ ਵਿਚ
ਰਹਾਂਗੇ। ਅਤੇ ਦਾਣਾ ਦਿਹ, ਜੋ ਅਸੀਂ ਜੀਵਣੇ, ਅਤੇ
ਨਾ ਮਰਜੇ, ਅਤੇ ਧਰਤੀ ਉਜੜ ਨਾ ਹੋ ਜਾਵੇ। ਅਤੇ ਜ਼ੁ- ੨੦
ਸੁਫ ਨੈ ਮਿਸਰ ਦੀ ਸਾਰੀ ਧਰਤੀ ਫਿਰਊਨ ਲਈ ਮੁੱਲ
ਲੀਤੀ; ਕਿੰਉਕਿ ਮਿਸਰੀਆਂ ਵਿਚੋਂ ਹਰੇਕ ਜਣੇ ਨੈ ਆਪੋ
ਆਪਣੀ ਭੌਂ ਬੇਚ ਸਿੱਟੀ; ਇਸ ਕਰਕੇ ਜੋ ਕਾਲ ਨੈ ਤਿਨਾਂ
ਨੂੰ ਅੱਤ ਦੁਖਾਇਆ ਸਾ; ਸੋ ਉਹ ਧਰਤੀ ਫਿਰਊਨ ਦੀ
ਹੋ ਗਈ। ਅਤੇ ਓਨ ਲੋਕਾਂ ਤਾਈਂ ਨਗਰਾਂ ਵਿਚ, ਮਿਸਰ ੨੧

੨੨ ਦੇ ਇਕ ਪਾਸੇ ਤੇ ਦੂਜੇ ਪਾਸੇ ਤੀਕੁ, ਬਸਾਇਆ। ਇਕ
ਓਨ ਜਾਜਕਾਂ ਦੀ ਭੋਂ ਮੁੱਲ ਨਾ ਲੀਤੀ; ਕਿਉਂ ਜੋ ਉਨਾਂ
ਜਾਜਕਾਂ ਨੂੰ ਫਿਰਊਨ ਵਲੋਂ ਤਨਖਾਹ ਲਭਦੀ ਸੀ; ਅਰ
ਉਨੀਂ ਆਪਣੀ ਤਨਖਾਹ, ਜੋ ਫਿਰਊਨ ਨੈ ਤਿਨਾਂ ਨੂੰ
ਦਿੱਤੀ, ਖਾਹਦੀ; ਇਸ ਕਾਰਨ ਉਨੀਂ ਆਪਣੀਆਂ ਭੋਆਂ
ਨਾ ਬੇਚੀਆਂ ॥
੨੩ ਤਦ ਜੂਸੁਫ ਨੈ ਲੋਕਾਂ ਨੂੰ ਕਿਹਾ, ਦੇਖੋ, ਮੈਂ ਅੱਜ ਦੇ ਦਿਨ
ਤੁਹਾ ਨੂੰ ਅਤੇ ਤੁਹਾਡੀ ਭੋਂ ਨੂੰ ਫਿਰਊਨ ਲਈ ਮੁੱਲ ਲੀ-
ਤਾ; ਦੇਖੋ, ਇਹ ਬੀਉ ਤੁਸਾਡੀ ਲਈ ਹੈ; ਸੋ ਖੇਤ ਵਿਚ ਬੀ-
੨੪ ਜੋ। ਜਦ ਇਹ ਵਧੇ, ਤਾਂ ਐਉਂ ਕਰਿਓ, ਜੋ ਤੁਸੀਂ ਪੰਜ-
ਵਾਂ ਬਖਰਾ ਫਿਰਊਨ ਨੂੰ ਦੇਣਾ; ਅਤੇ ਚਾਰ ਬਖਰੇ ਬੀਜਣ,
ਅਤੇ ਤੁਹਾਡੇ ਅਤੇ ਤੁਸਾਡੇ ਘਰਾਣੇ, ਅਤੇ ਤੁਸਾਡੇ ਬਾਲ-
੨੫ ਬੱਚਿਆਂ ਦੇ ਖਾਣੇ ਲਈ ਹੋਣਗੇ। ਓਹ ਬੋਲੇ, ਤੈਂ ਸਾਡੀ-
ਆਂ ਜਾਨਾਂ ਬਚਾਈਆਂ; ਅਸੀਂ ਆਪਣੇ ਮਾਲਕ ਦੀ ਨਿ-
ਗਾ ਵਿਚ ਦਯਾ ਪਰਾਪਤ ਹੋਜੇ, ਅਤੇ ਅਸੀਂ ਫਿਰਊਨ ਦੇ
੨੬ ਦਾਸ ਹੋਵਾਂਗੇ। ਅਤੇ ਜੂਸੁਫ ਨੈ ਮਿਸਰ ਦੀ ਧਰਤੀ ਲਈ
ਇਹ ਬੰਦਬਸਤ, ਜੋ ਅੱਜ ਦੇ ਦਿਨ ਤੀਕੁਰ ਹੈ, ਠਰਾਇ-
ਆ, ਜੋ ਫਿਰਊਨ ਪੰਜਵਾਂ ਬਖਰਾ ਲਵੇ; ਪਰ ਇਕ ਜਾਜ-
ਕਾਂ ਦੀ ਭੋਂ ਫਿਰਊਨ ਦੀ ਨਾ ਹੋਈ ॥
੨੭ ਉਪਰੰਦ ਇਸਰਾਏਲ ਮਿਸਰ ਵਿਖੇ ਗੋਸਨ ਦੀ ਧਰਤੀ
ਵਿਚ ਰਿਹਾ। ਅਤੇ ਓਹ ਉਥੇ ਮਿਲਖ ਰਖਦੇ ਸੇ, ਅਤੇ
ਤਿਥੇ ਵਧੇ ਫੁਲੇ ॥
੨੮ ਅਤੇ ਜਾਕੂਬ ਮਿਸਰ ਦੀ ਧਰਤੀ ਵਿਚ ਸਤਾਰਾਂ ਬਰਸਾਂ
ਜੀਵਿਆ। ਸੋ ਜਾਕੂਬ ਦੀ ਸਾਰੀ ਉਮਰ ਇਕ ਸੌ ਸੈਂਤਾ-
੨੯ ਲੀਆਂ ਬਰਸਾਂ ਦੀ ਹੋਈ। ਅਤੇ ਇਸਰਾਏਲ ਦੇ ਮਰਨ

ਦਾ ਸਮਾ ਨੇੜੇ ਪਹੁਤਾ; ਤਦ ਓਨ ਆਪਣੇ ਪੁੱਤ੍ਰ ਜੂਸੁਫ ਨੂੰ ਸੱਦਕੇ ਕਿਹਾ, ਹੁਣ ਜੋ ਮੈਂ ਤੇਰੀ ਨਿਗਾ ਵਿਚ ਦਯਾ ਪਰਾਪਤ ਹਾਂ, ਆਪਣਾ ਹੱਥ ਮੇਰੇ ਪੱਟ ਹੇਠ ਰੱਖ, ਅਤੇ ਕਿਰਪਾ ਅਰ ਸਚਿਆਈ ਨਾਲ਼ ਮੇਰੇ ਸੰਗ ਬਰਤੀਂ, ਇਹ ਜੋ ਮੈ ਨੂੰ ਮਿਸਰ ਵਿਚ ਨਾ ਦੱਬੀਂ। ਪਰ ਮੈਂ ਆਪਣੇ ਪਿਤਰਾਂ ਦੇ ਪਾਹ ੩੦
ਲੇਟਾਂਗਾ, ਅਤੇ ਤੂੰ ਮੈ ਨੂੰ ਮਿਸਰ ਤੇ ਬਾਹਰ ਲੈ ਜਾਵੀਂ, ਅਤੇ ਉਨ੍ਹਾਂ ਦੇ ਕਬਰਸਥਾਨ ਵਿਚ ਦੱਬੀਂ। ਉਹ ਬੋਲਿਆ, ਮੈਂ ਤੇਰੇ ਆਖੇ ਅਨੁਸਾਰ ਕਰਾਂਗਾ। ਅਤੇ ਓਨ ਕਿਹਾ, ੩੧
ਮੇਰੇ ਸਾਹਮਣੇ ਸੁਗੰਦ ਖਾਹ। ਓਨ ਤਿਸ ਦੇ ਅਗੇ ਸੁਗੰਦ ਖਾਹਦੀ; ਤਦ ਇਸਰਾਏਲ ਆਪਣੀ ਛੇਜ ਦੇ ਸਿਰਹਾਣੇ ਉੱਤੇ ਝੁਕ ਗਿਆ॥

ਅਤੇ ਇਨ੍ਹਾਂ ਗੱਲਾਂ ਤੇ ਪਰੰਤੂ ਐਉਂ ਹੋਇਆ, ਜੋ ਕਿਨੇ [੪੮]
ਜੂਸੁਫ ਨੂੰ ਕਿਹਾ, ਦੇਖ, ਤੇਰਾ ਪਿਤਾ ਰੋਗੀ ਹੈ; ਸੋ ਓਨ ਆਪਣੇ ਦੂਹੁੰ ਪੁੱਤਾਂ ਮਨੱਸੀ ਅਤੇ ਇਫਰਾਈਮ ਨੂੰ ਸੰਗ ਲੀਤਾ। ਅਤੇ ਜਾਕੂਬ ਨੂੰ ਕਿਸੇ ਨੈ ਕਿਹਾ, ਜੋ ਦੇਖ, ਤੇਰਾ ਪੁੱਤ ੨
ਜੂਸੁਫ ਤੇਰੇ ਪਾਹ ਆਇਆ ਹੈ। ਤਦ ਇਸਰਾਏਲ ਸੰਭਲ਼ਕੇ ਪਲੰਘ ਉੱਤੇ ਉੱਠ ਬੈਠਾ॥

ਤਦ ਜਾਕੂਬ ਨੈ ਜੂਸੁਫ ਨੂੰ ਕਿਹਾ, ਜੋ ਸਰਬਸਕਤਮਾਨ ੩
ਈਸੁਰ ਨੈ ਕਨਾਨ ਦੀ ਧਰਤੀ ਵਿਖੇ ਲੌਜ ਵਿਚ ਮੈ ਨੂੰ ਦਿਖਾਲ਼ੀ ਦਿੱਤੀ, ਅਤੇ ਮੈ ਨੂੰ ਵਰ ਦਿੱਤਾ। ਅਤੇ ਮੈ ਨੂੰ ਕਿ- ੪
ਹਾ, ਦੇਖ, ਮੈਂ ਤੈ ਨੂੰ ਫੁਲਾਵਾਂ ਵਧਾਵਾਂਗਾ, ਅਤੇ ਤੁਧ ਥੀਂ ਬਹੁਤਸਾਰੇ ਲੋਕ ਉਪਜਾਵਾਂਗਾ; ਅਤੇ ਤੇਰੇ ਮਗਰੋਂ ਇਹ ਧਰਤੀ ਤੇਰੀ ਉਲਾਦ ਦੀ ਸਦੀਪਕ ਮਿਲਖ ਕਰਾਂਗਾ।
ਅਤੇ ਤੇਰੇ ਦੋ ਪੁੱਤ੍ਰ ਇਫਰਾਈਮ ਅਤੇ ਮਨੱਸੀ, ਜੋ ਤੁਧ ਥੀਂ ੫
ਮਿਸਰ ਦੀ ਧਰਤੀ ਵਿਚ ਜੰਮੇ, ਉਸ ਤੇ ਅਗੇ ਜੋ ਮੈਂ ਮਿਸਰ

ਵਿਚ ਤੇਰੇ ਕੋਲ ਆਇਆ ਸੀ, ਸੋ ਮੇਰੇ ਹਨ; ਓਹ, ਰੂ-
੬ ਬਿਨ ਅਤੇ ਸਿਮਓਨ ਦੀ ਨਿਆਈਂ, ਮੇਰੇ ਹੋਣਗੇ। ਅਤੇ
ਇਨਾਂ ਤੇ ਪਿਛੇ ਤੇਰੇ ਜੋ ਪੁਤ੍ਰ ਜੰਮਣ, ਸੋ ਤੇਰੇ ਹੋਣਗੇ; ਅਤੇ
ਓਹ ਆਪਣੇ ਅਧਿਕਾਰ ਵਿਚ ਆਪਣੇ ਭਰਾਵਾਂ ਦੇ ਨਾਉਁ
੭ ਤੇ ਬੁਲਾਏ ਜਾਣਗੇ। ਅਤੇ ਮੈਂ ਜੋ ਹਾਂ, ਜਦ ਮੈਂ ਪੱਦਾਨ
ਤੇ ਆਉਂਦਾ ਸਾ, ਤਾਂ ਰਾਹੇਲ ਰਸਤੇ ਵਿਚ, ਕਿ ਜਦੋਂ ਇਫ਼-
ਰਾਤ ਥੁਹੁੜੀ ਬਾਟ ਰਹਿ ਗਿਆ ਸਾ, ਮੇਰੇ ਕੋਲ ਕਨਾਨ ਦੀ
ਧਰਤੀ ਵਿਚ ਮਰ ਗਈ। ਅਤੇ ਮੈਂ ਉਹ ਨੂੰ ਉਥੇ ਹੀ ਇਫ਼-
ਰਾਤ ਦੇ ਰਾਹ ਵਿਚ ਦੱਬਿਆ; ਸੋ ਉਹੋ ਬੈਤਲਹਮ ਹੈ॥
੮ ਫੇਰ ਇਸਰਾਏਲ ਨੈ ਜੂਸੁਫ ਦੇ ਪੁਤ੍ਰਾਂ ਨੂੰ ਵੇਖਕੇ ਕਿਹਾ,
੯ ਏਹ ਕੌਣ ਹਨ? ਜੂਸੁਫ ਨੈ ਆਪਣੇ ਪਿਉ ਨੂੰ ਕਿਹਾ,
ਏਹ ਮੇਰੇ ਪੁਤ੍ਰ ਹਨ, ਜੋ ਪਰਮੇਸੁਰ ਨੈ ਮੈ ਨੂੰ ਇਸ ਜਾਗਾ
ਦਿੱਤੇ। ਉਹ ਬੋਲਿਆ, ਤਿਨਾਂ ਨੂੰ ਮੇਰੇ ਪਾਹ ਲਿਆਉ,
੧੦ ਮੈਂ ਉਨਾਂ ਨੂੰ ਬਰਕਤ ਦਿਆਂਗਾ। ਪਰ ਇਸਰਾਏਲ ਦੀ-
ਆਂ ਅੱਖਾਂ ਬੁਢੇਪੇ ਦੇ ਕਾਰਨ ਧੁੰਦਲੀਆਂ ਹੋਈਆਂ ਹੋਈ-
ਆਂ ਸੀਆਂ, ਇਸ ਕਰਕੇ ਉਹ ਦੇਖ ਨਾ ਸੱਕਿਆ। ਅਤੇ
ਓਨ ਤਿਨਾਂ ਨੂੰ ਤਿਸ ਦੇ ਪਾਹ ਆਂਦਾ; ਅਤੇ ਓਨ ਤਿਨਾਂ
ਨੂੰ ਚੁੰਮਿਆ, ਅਤੇ ਉਨਾਂ ਨੂੰ ਗਲੇ ਨਾਲ ਲਾ ਲਿਆ।
੧੧ ਅਤੇ ਇਸਰਾਏਲ ਨੈ ਜੂਸੁਫ ਨੂੰ ਕਿਹਾ, ਮੈ ਨੂੰ ਤਾ ਤੇਰੇ ਹੀ
ਮੂਹੁੰ ਵੇਖਣ ਦੀ ਆਸ ਨਸੋ; ਪਰ ਵੇਖ, ਜੋ ਪਰਮੇਸੁਰ ਨੈ ਤੇ-
੧੨ ਰੀ ਉਲਾਦ ਬੀ ਮੈਂ ਨੂੰ ਵਿਖਾਲੀ। ਅਤੇ ਜੂਸੁਫ ਨੈ ਉਨਾਂ
ਨੂੰ ਆਪਣੇ ਗੋਡਿਆਂ ਵਿਚੋਂ ਨਿਕਾਲਿਆ, ਅਤੇ ਆਪਣੇ
੧੩ ਤਾਈਂ ਧਰਤੀ ਪੁਰ ਝੁਕਾਇਆ। ਉਪਰੰਦ ਜੂਸੁਫ ਨੈਂ
ਉਨਾਂ ਦੁਹਾਂ ਨੂੰ ਫੜਿਆ; ਇਫ਼ਰਾਈਮ ਨੂੰ ਆਪਣੇ ਸੱਜੇ
ਹੱਥ ਨਾਲ, ਇਸਰਾਏਲ ਦੇ ਖੱਬੇ ਦੇ ਸਾਹਮਣੇ, ਅਤੇ

ਮਨੱਸੀ ਨੂੰ ਆਪਣੇ ਖੱਬੇ ਹੱਥ ਨਾਲ, ਇਸਰਾਏਲ ਦੇ ਸੱਜੇ
ਹੱਥ ਦੇ ਸਾਹਮਣੇ; ਅਤੇ ਉਨਾਂ ਨੂੰ ਤਿਸ ਦੇ ਕੋਲ ਆਂਦਾ।
ਤਾਂ ਇਸਰਾਏਲ ਨੈ ਆਪਣਾ ਸੱਜਾ ਹੱਥ ਪਸਾਰਕੇ ਇਫ- ੧੪
ਰਾਈਮ ਦੇ ਸਿਰ ਪੁਰ, ਜੋ ਛੋਟਾ ਸਾ, ਧਰਿਆ, ਅਤੇ ਖੱਬਾ
ਹੱਥ ਮਨੱਸੀ ਦੇ ਸਿਰ ਪੁਰ; ਜਾਣ ਬੁਝਕੇ ਆਪਣੇ ਹੱਥ ਐਉਂ
ਧਰੇ; ਕਿੰਉ ਜੋ ਮਨੱਸੀ ਪਲੋਠੀ ਦਾ ਸਾ। ਅਤੇ ਓਨ ਜੂਸੁਫ ੧੫
ਦੀ ਲਈ ਅਸੀਸ ਕੀਤੀ, ਅਤੇ ਕਿਹਾ, ਪਰਮੇਸੁਰ, ਜਿਹ
ਦੇ ਸਾਹਮਣੇ ਮੇਰਾ ਪਿਉ ਅਬਿਰਹਾਮ ਅਤੇ ਇਸਹਾਕ ਤੁ-
ਰਿਆ, ਉਹ ਪਰਮੇਸੁਰ, ਜਿਨ ਸਾਰੀ ਉਮਰ ਅੱਜ ਦੇ ਦਿਨ
ਤੀਕੁ ਮੇਰੀ ਪਾਲਣਾ ਕੀਤੀ;—ਉਹ ਦੂਤ, ਜਿਨ ਮੈ ਨੂੰ ੧੬
ਸਾਰੀ ਬੁਰਿਆਈਆਂ ਤੇ ਬਚਾਇਆ, ਸੋ ਇਨਾਂ ਨੀਂਗਰਾਂ
ਨੂੰ ਵਰ ਦੇਵੇ; ਅਤੇ ਜੋ ਮੇਰਾ ਨਾਉਂ, ਅਤੇ ਮੇਰੇ ਪਿਤਰਾਂ
ਅਬਿਰਹਾਮ ਅਤੇ ਇਸਹਾਕ ਦਾ ਨਾਉਂ ਹੈ, ਸੋ ਤਿਨਾਂ ਦਾ
ਰੱਖਿਆ ਜਾਵੇ, ਅਤੇ ਪਿਰਥੀ ਪੁਰ ਉਨਾਂ ਥੀਂ ਢੇਰ ਲੋਕ
ਉਤਪੱਨ ਹੋਵਣ ॥

ਅਤੇ ਜੂਸੁਫ ਇਹ ਦੇਖਕੇ, ਜੋ ਉਸ ਦੇ ਪਿਤਾ ਨੈ ਆਪ- ੧੭
ਣਾ ਸੱਜਾ ਹੱਥ ਇਫਰਾਈਮ ਦੇ ਸਿਰ ਪੁਰ ਧਰਿਆ, ਪਰ-
ਸਿੰਨ ਨਾ ਹੋਇਆ; ਅਤੇ ਓਨ ਆਪਣੇ ਪਿਤਾ ਦਾ ਹੱਥ
ਫੜ ਲੀਤਾ, ਤਾਂ ਇਫਰਾਈਮ ਦੇ ਸਿਰ ਪੁਰੋਂ ਹਟਾਕੇ ਮਨੱਸੀ
ਦੇ ਸਿਰ ਪੁਰ ਧਰ ਦੇਵੇ। ਅਤੇ ਜੂਸੁਫ ਨੈ ਆਪਣੇ ੧੮
ਪਿਉ ਨੂੰ ਕਿਹਾ, ਹੇ ਮੇਰੇ ਪਿਤਾ, ਐਉਂ ਠੀਕ ਨਹੀਂ; ਇਸ
ਕਰਕੇ ਜੋ ਇਹ ਪਲੋਠੀ ਦਾ ਹੈ; ਆਪਣਾ ਸੱਜਾ ਹੱਥ ਇਹ
ਦੇ ਸਿਰ ਉੱਤੇ ਰੱਖ। ਪਰ ਉਹ ਦੇ ਪਿਉ ਨੈ ਇਹ ਗੱਲ ੧੯
ਨਾ ਮੰਨੀ, ਸਗਵਾਂ ਆਖਿਆ, ਮੈਂ ਜਾਣਦਾ ਹਾਂ, ਹੇ ਪੁੱਤ੍ਰ,
ਮੈਂ ਇਹ ਜਾਣਦਾ ਹਾਂ। ਇਸ ਥੋਂ ਬੀ ਲੋਕ ਹੋਣਗੇ, ਅਤੇ

ਇਹ ਬੀ ਵਡਾ ਹੋਊ; ਪਰ ਇਸ ਦਾ ਨਿੱਕੜਾ ਭਰਾਊ ਇਸ
ਤੇ ਵਡਾ ਹੋਊ, ਅਤੇ ਉਹ ਦੀ ਉਲਾਦ ਤੇ ਬਹੁਤ ਕੌਮ ਹੋਲ-
੨੦ ਗੇ। ਅਤੇ ਓਨ ਤਿਨਾਂ ਨੂੰ ਤਿੱਦਿਨ ਅਸੀਸ ਦਿੱਤੀ, ਅਤੇ
ਕਿਹਾ, ਜੋ ਇਸਰਾਏਲ ਦੀ ਉਲਾਦ ਤੇਰਾ ਨਾਉਂ ਲੈਕੇ ਆ-
ਪਸ ਵਿਚ ਇਹ ਕਹਿਕੇ ਅਸੀਸ ਕਰੇਗੀ, ਜੋ ਪਰਮੇਸੁਰ ਤੈ
ਨੂੰ ਇਫਰਾਈਮ ਅਤੇ ਮਨੱਸੀ ਵਰਗਾ ਕਰੇ। ਸੋ ਓਨ ਇਫ-
੨੧ ਰਾਈਮ ਨੂੰ ਮਨੱਸੀ ਨਾਲੋਂ ਵਡਿਆਈ ਦਿੱਤੀ। ਅਤੇ
ਇਸਰਾਏਲ ਨੈ ਜੂਸੁਫ ਨੂੰ ਕਿਹਾ, ਵੇਖ, ਮੈਂ ਮਰਦਾ ਹਾਂ;
ਪਰ ਪਰਮੇਸੁਰ ਤੁਸਾਡੇ ਸੰਗ ਹੋਵੇਗਾ, ਅਤੇ ਤੁਹਾ ਨੂੰ ਤੁ-
ਸਾਡੇ ਪਿਉ ਦਾਦੇ ਦੀ ਧਰਤੀ ਵਿਚ ਮੁੜ ਲਜਾਵੇਗਾ।
੨੨ ਅਤੇ ਮੈਂ ਤੈ ਨੂੰ ਤੇਰੇ ਭਰਾਵਾਂ ਨਾਲੋਂ ਇਕ ਛਾਂਦਾ ਵਧੀਕ
ਦਿੱਤਾ ਹੈ, ਜੋ ਮੈਂ ਆਪਲੇ ਖੰਡੇ ਅਤੇ ਆਪਲੀ ਕਮਾਲ ਦੇ
ਜੋਰ, ਅਮੂਰੀਆਂ ਦੇ ਹਥੋਂ ਖੱਸਕੇ ਲੀਤਾ ਸਾ॥

[੪੯] ਉਪਰੰਦ ਜਾਕੂਬ ਨੈ ਆਪਲੇ ਪੁੱਤ੍ਰਾਂ ਨੂੰ ਸੱਦਕੇ ਆਖਿ-
ਆ, ਤੁਸੀਂ ਆਪਲੇ ਤਾਈਂ ਕਠੇ ਕਰੋ, ਤਾਂ ਜੋ ਅੰਤ ਸਮੇ
੨ ਤੁਸਾਂ ਉੱਤੇ ਹੋਲਾ ਹੈ, ਤਿਸ ਤੁਸਾਂ ਨੂੰ ਖਬਰ ਦਿਆਂ। ਹੇ
ਜਾਕੂਬ ਦੇ ਪੁੱਤ੍ਰ ਕਠੇ ਹੋਕੇ ਆਓ, ਅਤੇ ਸੁਲੋ, ਆਪਲੇ ਪਿ-
ਤਾ ਇਸਰਾਏਲ ਦੀ ਸੁਲੋ॥

੩ ਰੂਬਿਨ, ਤੂੰ ਮੇਰਾ ਜੇਠਾ ਪੁੱਤ ਹੈਂ, ਮੇਰਾ ਬਲ, ਅਤੇ ਮੇਰੀ
ਸਕਤ ਦਾ ਮੁੱਢ; ਤੂੰ ਕਦਰ ਵਿਚ ਵਡਾ, ਅਤੇ ਪਤ ਵਿਖੇ
੪ ਪਹਿਲਾ ਹੈਂ। ਪਰ ਤੂੰ ਜਲ ਵਰਗਾ ਉਬਾਲ ਖਾਂਦਾ ਹੈਂ;
ਇਸ ਕਰਕੇ ਤੂੰ ਵਡਿਆਈ ਨਾ ਲਹੇਂਗਾ; ਕਿੰਉਕਿ ਤੂੰ
ਆਪਲੇ ਪਿਤਾ ਦੇ ਬਿਛਾਉਲੇ ਉੱਤੇ ਚੜ੍ਹਿਆ, ਤਦ ਤੈਂ
ਉਸ ਨੂੰ ਅਪਵਿਤ੍ਰ ਕੀਤਾ; ਇਹ ਮੇਰੀ ਛੇਜੇ ਚੜ੍ਹ ਗਿਆ॥

੫ ਸਿਮਓਨ ਅਤੇ ਲੇਵੀ ਤਾ ਸਕੇ ਭਰਾਉ ਹਨ; ਉਨਾਂ ਦੀ

ਤਦਬੀਰ ਅੰਨਿਆਉ ਦੇ ਹਥਿਆਰ ਹਨ। ਹੇ ਮੇਰੀ ਜਿੰਦ, ੬
ਤਿਨਾਂ ਦੀ ਸਭਾ ਵਿਚ ਨਾ ਆਉ, ਅਤੇ ਹੇ ਮੇਰੇ ਮਨ,
ਤਿਨਾਂ ਦੀ ਗੋਸਟ ਵਿਚ ਨਿੱਜ ਮਿਲ; ਕਿੰਉ ਜੋ ਓਹ
ਆਪਣੇ ਕਰੋਧ ਵਿਚ ਆਕੇ ਮਨੁਖ ਨੂੰ ਮਾਰ ਸਿੱਟਿਆ ਹੈ,
ਅਤੇ ਆਪਣੀ ਮਸਤੀ ਨਾਲ ਕੰਧ ਢਾਹ ਦਿੱਤੀ ਹੈ। ਉਨਾਂ ੭
ਦਾ ਕਰੋਧ ਸਰਾਪਿਆ ਜਾਵੇ, ਜੋ ਪੀੜਦਾਇਕ ਹੈ, ਅਤੇ
ਤਿਨਾਂ ਦਾ ਕਹਿਰ ਬੀ, ਕਿੰਉ ਜੋ ਕਠਨ ਹੈ। ਮੈਂ ਤਿਨਾਂ ਨੂੰ
ਯਾਕੂਬ ਵਿਚ ਨਿਆਰਾ ਕਰਾਂਗਾ, ਅਤੇ ਤਿਨਾਂ ਨੂੰ ਇਸਰਾ-
ਏਲ ਵਿਚ ਤਿਤਰ ਬਿਤਰ ਕਰ ਦਿਆਂਗਾ॥

ਹੇ ਯਹੂਦਾ ਤੂੰ ਉਹ ਹੈਂ, ਕਿ ਜਿਹ ਦੀ ਮਹਿਮਾ ਤੇਰੇ ਭ- ੮
ਰਾਉ ਕਰਨਗੇ, ਅਤੇ ਤੇਰਾ ਹੱਥ ਤੇਰੇ ਵੈਰੀਆਂ ਦੇ ਗਲੇ ਵਿਚ
ਹੋਵੇਗਾ, ਤੇਰੇ ਪਿਤਾ ਦੇ ਪੁੱਤ ਤੈ ਨੂੰ ਮੱਥਾ ਟੇਕਣਗੇ। ਯਹੂ- ੯
ਦਾ ਸੀਂਹ ਦਾ ਬੱਚਾ ਹੈ; ਹੇ ਮੇਰੇ ਪੁੱਤ, ਤੂੰ ਸਕਾਰ ਤੇ ਉਠ
ਤੁਰਿਆ ਹੈਂ; ਉਹ ਸੀਂਹ, ਅਰਥਾਤ ਵਡੇ ਸੀਂਹ ਵਰਗਾ ਝੁਕ-
ਦਾ ਅਤੇ ਬਹਿੰਦਾ ਹੈ; ਕੌਣ ਉਹ ਨੂੰ ਉਠਾਵੇਗਾ? ਜਦ ੧੦
ਤੀਕੁ ਸਿਲਾ ਨਾ ਆਵੇ, ਤਦ ਤੀਕੁ ਰਾਜ ਡੰਡਾ ਯਹੂਦਾ ਤੇ,
ਅਤੇ ਸਰਾ ਦਾ ਬੰਧਣ ਬਣਾਉਣਹਾਰਾ ਉਹ ਦੇ ਪੈਰਾਂ ਵਿਚੋਂ
ਨਿਆਰਾ ਨਾ ਹੋਗਾ; ਅਤੇ ਲੋਕ ਉਸ ਦੇ ਪਾਹ ਕਠੇ ਹੋਣਗੇ।
ਉਹ ਆਪਣਾ ਗਧਾ ਦਾਖ ਦੀ ਬੇਲ ਨਾਲ, ਅਤੇ ਆਪਣੀ ੧੧
ਗਧੀ ਦਾ ਬੱਚਾ ਚੰਗੇ ਦਾਖ ਦੇ ਬੂਟੇ ਨਾਲ ਬੰਨੇਗਾ; ਉਹ
ਆਪਣਾ ਬਸਤਰ ਮਧ ਵਿਖੇ, ਅਤੇ ਆਪਣੇ ਕੱਪੜੇ ਦਾਖ
ਦੇ ਰੱਤ ਵਿਚ ਧੋਵੇਗਾ; ਉਹ ਦੇ ਨੇਤ੍ਰ ਮਧ ਨਾਲ ਲਾਲ ੧੨
ਹੋਣਗੇ, ਅਤੇ ਉਹ ਦੇ ਦੰਦ ਦੁਧ ਨਾਲ ਬੱਗੇ ਹੋਣਗੇ॥

ਜਬੂਲੂਨ ਸਮੁੰਦਰ ਦੇ ਕੰਢੇ ਉੱਤੇ ਰਹੇਗਾ; ਅਤੇ ਜਹਾਜਾਂ ਦਾ ੧੩
ਬੰਦਰ ਹੋਵੇਗਾ; ਅਤੇ ਤਿਸ ਦਾ ਬੰਨਾ ਸੈਦਾ ਤੀਕੁ ਉਪੜੇਗਾ॥

੧੪ ਇਸਹਕਾਰ ਡਾਢਾ ਗਧਾ ਹੈ, ਜੋ ਦੂਹੁੰ ਭਾਰਾਂ ਵਿਚ ਲੇਟੇਗਾ;
੧੫ ਅਤੇ ਜਦ ਓਨ ਡਿਠਾ, ਜੋ ਵਿਸਰਾਮਸਥਾਨ ਚੰਗਾ, ਅਤੇ
ਧਰਤੀ ਸੁਹਾਉਣੀ ਹੈ, ਤਦ ਆਪਣਾ ਕੰਨ੍ਹਾ ਭਾਰ ਚੱਕਣ
ਲਈ ਝੁਕਾਇਆ, ਅਤੇ ਹਾਂਸਲਭਰਨਹਾਰ ਬਣਿਆ ॥
੧੬ ਦਾਨ, ਇਸਰਾਏਲ ਦਿਆਂ ਘਰਾਣਿਆਂ ਵਿਚੋਂ ਇਕ ਵਰ-
੧੭ ਗਾ, ਆਪਣੇ ਲੋਕਾਂ ਦਾ ਨਿਆਉਂ ਕਰੇਗਾ। ਦਾਨ ਰਸਤੇ
ਦਾ ਸਰਪ ਹੈ, ਅਤੇ ਪਹੇ ਦਾ ਕਾਲਾ ਨਾਗ, ਜੋ ਘੋੜੇ ਦੇ
ਸੁੰਬ ਨੂੰ ਅਜਿਹਾ ਡੰਗੇਗਾ, ਜੋ ਤਿਸ ਦਾ ਅਸਵਾਰ ਪਿਛੇ
੧੮ ਨੂੰ ਡਿਗ ਪਵੇਗਾ। ਹੇ ਪ੍ਰਭੁ, ਮੈਂ ਤੇਰੀ ਮੁਕਤ ਦੀ ਉਡੀਕ
ਕਰੀ ਹੈ!
੧੯ ਜੱਦ ਵਿਖੇ; ਇਕ ਫੌਜ ਉਹ ਨੂੰ ਜਿੱਤੇਗੀ, ਪਰ ਅੰਤ ਸਮੇ
ਉਹ ਤਿਸ ਨੂੰ ਜਿਤੇਗਾ ॥
੨੦ ਯਸਰ ਤੇ ਤਿਸ ਦੀ ਚਿਕਣੀ ਰੋਟੀ ਆਊ, ਅਤੇ ਉਹ
ਪਾਤਸਾਹੀ ਭੋਜਨ ਦੇਵੇਗਾ ॥
੨੧ ਨਫਤਾਲੀ ਛੁਟੇਲ ਹਰਨੋਟਾ ਹੈ, ਜੋ ਚੰਗੀਆਂ ਗੱਲਾਂ
ਆਖੇਗਾ ॥
੨੨ ਯੂਸੁਫ ਫਲਦਾਈ ਬੂਟਾ ਹੈ; ਉਹ ਚੁਸਮੇ ਉੱਤੇ ਲੱਗਾ ਹੋ-
ਇਆ ਇਕ ਫਲਦਾਈ ਬੂਟਾ ਹੈ, ਜਿਹ ਦੀਆਂ ਡਾਲੀ-
੨੩ ਆਂ ਕੰਧ ਉੱਤੋਂ ਦੀਂ ਚੜ੍ਹ ਜਾਂਦੀਆਂ ਹਨ। ਤੀਰੰਦਾਜਾਂ ਨੈ
ਤਿਸ ਨੂੰ ਸਤਾਇਆ, ਅਤੇ ਤੀਰ ਮਾਰਿਆ, ਅਤੇ ਤਿਸ
੨੪ ਦਾ ਪਿੱਛਾ ਕੀਤਾ; ਪਰ ਉਹ ਦੀ ਕਮਾਣ ਬਲਮਾਨ ਰਹੀ,
ਅਤੇ ਉਹ ਦੇ ਹੱਥ ਦੀਆਂ ਬਾਹਾਂ, ਯਾਕੂਬ ਦੇ ਸਰਬਸਕਤ-
ਮਾਨ ਪਰਮੇਸੁਰ ਦੇ ਹੱਥਾਂ ਨਾਲ, ਤਕੜੀਆਂ ਬਲੀਆਂ ਹੋ-
ਈਆਂ ਹਨ; ਉਸੀ ਤੇ ਜੋ ਇਸਰਾਏਲ ਦਾ ਚਰਵਾਲਾ ਅਤੇ
੨੫ ਪੱਥਰ ਹੈ। ਤੇਰੇ ਪਿਤਾ ਦੇ ਪਰਮੇਸੁਰ ਤੇ, ਜਿਨ ਤੇਰੀ ਉਪ-

ਕਾਰ ਕੀਤੀ, ਅਤੇ ਉਸ ਸਰਬਸਕਤਮਾਨ ਤੇ, ਜਿਨ ਤੈ ਨੂੰ
ਬਰਕਤ ਦਿੱਤੀ, ਤੇਰੀ ਲਈ ਉਪਰੋਂ ਅਕਾਸ ਦੀਆਂ ਬਰ-
ਕਤਾਂ, ਅਤੇ ਨੀਚਿਓਂ ਡੂੰਘ ਦੀਆਂ ਬਰਕਤਾਂ, ਅਤੇ ਮੰਮਿ-
ਆਂ ਅਰ ਗਰਭ ਦੀਆਂ ਬਰਕਤਾਂ ਹੋਲਗੀਆਂ। ਤੇਰੇ ਪਿਤਾ ੨੬
ਦੀਆਂ ਬਰਕਤਾਂ ਮੇਰੇ ਪਿਉ ਦਾਦੇ ਦੀਆਂ ਬਰਕਤਾਂ ਤੇ,
ਸਗਵਾਂ ਸਦੀਪਕ ਪਰਬਤਾਂ ਦੇ ਸੁਲੱਪ ਤੀਕੁ, ਵਧ ਜਾਂਦੀਆਂ
ਹਨ; ਓਹ ਜੂਸੁਫ ਦੇ ਸਿਰ ਉੱਤੇ, ਅਤੇ ਉਹ ਦੀ ਖੋਪਰੀ ਉੱਤੇ;
ਜੋ ਆਪਣੇ ਭਰਾਵਾਂ ਤੇ ਅੱਡ ਹੋਇਆ ਸੋ, ਆਉਲਗੀਆਂ॥
ਬਿਨਜਮੀਨ ਫਾੜਨਹਾਰਾ ਬਘਿਆੜ ਹੈ; ਸਵੇਰ ਨੂੰ ਸ- ੨੭
ਕਾਰ ਖਾਵੇਗਾ, ਅਤੇ ਸੰਝ ਨੂੰ ਲੁੱਟ ਵੰਡੇਗਾ॥
ਇਸਰਾਏਲ ਦੇ ਸਭ ਏਹ ਬਾਰਾਂ ਘਰਾਣੇ ਹਨ; ਅਤੇ ਇਹ ੨੮
ਹੈ, ਜੋ ਉਨਾਂ ਦੇ ਪਿਤਾ ਨੈ ਉਨਾਂ ਨੂੰ ਕਿਹਾ; ਅਤੇ ਉਨਾਂ ਨੂੰ
ਬਰਕਤ ਦਿੱਤੀ; ਹਰੇਕ ਦੇ ਲਈ ਜੋ ਬਰਕਤ ਠਹਿਰੀ, ਸੋ ਹੀ
ਤਿਸ ਨੂੰ ਦਿੱਤੀ। ਫੇਰ ਓਨ ਤਿਨਾਂ ਨੂੰ ਆਗਿਆ ਦਿੱਤੀ ੨੯
ਅਤੇ ਕਿਹਾ; ਜੋ ਮੈਂ ਆਪਣੇ ਲੋਕਾਂ ਨਾਲ ਕੱਠਾ ਹੋਣ ਪੁਰ
ਹਾਂ; ਮੈ ਨੂੰ ਮੇਰੇ ਪਿਉ ਦਾਦੇ ਕੋਲ, ਉਸ ਗਾਰ ਵਿਚ, ਜੋ
ਹਿੱਤੀ ਇਫਰੂਨ ਦੇ ਖੇਤ ਵਿਚ ਹੈ, ਦਬਾਇਓ; ਅਰਥਾਤ ੩੦
ਉਸ ਗਾਰ ਵਿਖੇ, ਜੋ ਮਕਫੀਲਾ ਦੇ ਖੇਤ ਵਿਚ, ਮਮਰੇ ਤੇ
ਅਗੇ ਕਨਾਨ ਦੀ ਧਰਤੀ ਵਿਚ ਹੈ; ਜਿਹੜੀ ਅਬਿਰਹਾਮ
ਨੈ ਖੇਤ ਸਣੇ ਇਫਰੂਨ ਹਿੱਤੀ ਤੇ, ਕਬਰਸਥਾਨ ਦੀ ਮਾਲਕੀ
ਲਈ, ਮੁੱਲ ਲੀਤੀ ਹੈਸੀ। ਤਿਥੇ ਉਨੀਂ ਅਬਿਰਹਾਮ ਅਤੇ ੩੧
ਤਿਸ ਦੀ ਤੀਵੀਂ ਸਾਇਰਾਹ ਨੂੰ ਦਬਾਇਆ; ਤਿਥੇ ਤਿਨੀਂ
ਇਸਹਾਕ ਅਰ ਉਹ ਦੀ ਤ੍ਰੀਮਤ ਰਿਬਕਾ ਨੂੰ ਦੱਬਿਆ,
ਅਤੇ ਮੈਂ ਉਥੇ ਲੀਆ ਤਾਈਂ ਦੱਬਿਆ; ਉਹ ਖੇਤ, ਅਤੇ ੩੨
ਗਾਰ, ਜੋ ਉਸ ਵਿਚ ਹੈ, ਹਿੱਤ ਦੀ ਉਲਾਦ ਤੇ ਵਿਹਾਜਿਆ

੩੩ ਗਿਆ ਸੀ। ਅਤੇ ਜਾਂ ਯਾਕੂਬ ਆਪਣੇ ਪੁੱਤ੍ਰਾਂ ਨੂੰ ਹੁਕਮ
ਦੇ ਚੁੱਕਾ, ਤਾਂ ਉਨ ਆਪਣੇ ਪੈਰ ਫੇਰ ਬਿਛਾਉਣੇ ਪੁਰ ਚੱਕ
ਧਰੇ, ਅਤੇ ਮਰ ਗਿਆ, ਅਤੇ ਆਪਣੇ ਲੋਕਾਂ ਵਿਚ ਜਾ
ਮਿਲਿਆ॥

[੫੦] ਉਪਰੰਦ ਜੂਸੁਫ ਆਪਣੇ ਪਿਤਾ ਦੇ ਮੁਖ ਉਪੁਰ ਡਿਗ
ਪਿਆ, ਅਤੇ ਉਸ ਉੱਤੇ ਰੁੰਨਾ, ਅਤੇ ਉਹ ਨੂੰ ਚੁੰਮਿਆ।
੨ ਫੇਰ ਉਨ ਆਪਣੇ ਬੈਦ ਚਾਕਰਾਂ ਨੂੰ ਹੁਕਮ ਕੀਤਾ, ਜੋ ਉਹ
ਦੇ ਪਿਤਾ ਵਿਚ ਸੁਗੰਧ ਭਰਨ; ਸੋ ਬੈਦਾਂ ਨੈ ਇਸਰਾਏਲ
੩ ਵਿਚ ਸੁਗੰਧ ਭਰੀ। ਅਤੇ ਉਸ ਪੁਰ ਚਾਲੀ ਦਿਨ ਬਤੀਤੇ;
ਕਿਉਂਕਿ ਜਿਨ੍ਹਾਂ ਵਿਚ ਸੁਗੰਧ ਭਰੀ ਜਾਂਦੀ ਹੈ, ਤਿਨ੍ਹਾਂ ਪੁਰ
ਇਤਨੇ ਦਿਨ ਬੀਤਦੇ ਹਨ। ਅਤੇ ਮਿਸਰ ਦੇ ਲੋਕ ਉਸ
ਦੀ ਲਈ ਸੱਤਰ ਦਿਹਾੜੇ ਰੋਂਦੇ ਰਹੇ॥

੪ ਅਤੇ ਜਾਂ ਉਸ ਪੁਰ ਸੋਗ ਦੇ ਦਿਨ ਬੀਤ ਗਏ ਸੇ, ਤਾਂ ਜੂ-
ਸੁਫ ਨੈ ਫਿਰਊਨ ਦੇ ਘਰਾਣੇ ਨੂੰ ਕਿਹਾ, ਕਿ ਜੋ ਮੈਂ ਹੁਣ ਤੁ-
ਹਾਡੀ ਨਜਰ ਵਿਚ ਦਯਾ ਪਾਈ ਹੈ, ਤਾਂ ਫਿਰਊਨ ਦੇ ਕੰਨੀ
੫ ਵਿਚੀਂ ਕੱਢ ਦਿਓ; ਜੋ ਮੇਰੇ ਪਿਤਾ ਨੈ ਮੈ ਤੇ ਸੁਗੰਦ ਲੈਕੇ
ਇਹ ਆਖਿਆ ਹੈ, ਜੋ ਦੇਖ, ਮੈਂ ਮਰਦਾ ਹਾਂ; ਤੂੰ ਮੈ ਨੂੰ
ਮੇਰੀ ਕਬਰ ਵਿਚ, ਜੋ ਮੈਂ ਕਨਾਨ ਦੀ ਧਰਤੀ ਵਿਚ ਆਪ-
ਣੇ ਲਈ ਖੁਦਾਈ ਹੈ, ਦੱਬੀਂ। ਇਸ ਕਰਕੇ ਮੈ ਨੂੰ ਛੁੱਟੀ
ਦੇਵੋ, ਜੋ ਜਾਵਾਂ, ਅਤੇ ਆਪਣੇ ਪਿਤਾ ਨੂੰ ਦਬਾਕੇ ਫੇਰ
੬ ਮੁੜਿ ਆਵਾਂ। ਫਿਰਊਨ ਨੈ ਕਿਹਾ, ਜਾਹ, ਅਤੇ ਆਪਣੇ
ਪਿਉ ਨੂੰ ਉਸ ਸੁਗੰਦ ਅਨੁਸਾਰ, ਜੋ ਉਹ ਨੈ ਤੇ ਤੇ ਲੀਤਾ,
ਦਬਾਉ।

੭ ਸੋ ਜੂਸੁਫ ਆਪਣੇ ਪਿਉ ਨੂੰ ਦੱਬਣ ਗਿਆ; ਅਤੇ ਫਿਰ-
ਊਨ ਦੇ ਸਾਰੇ ਚਾਕਰ, ਅਤੇ ਤਿਸ ਦੇ ਘਰ ਦੇ ਪ੍ਰਾਤਮ,

ਅਤੇ ਮਿਸਰ ਦੇਸ ਦੇ ਸਰਬੱਤ ਪ੍ਰਾਤਮ; ਅਤੇ ਜੂਸੁਫ ਦਾ ੮
ਸਾਰਾ ਘਰ, ਅਤੇ ਉਹ ਦੇ ਭਰਾਉ, ਅਤੇ ਉਹ ਦੇ ਪਿਉ ਦੇ
ਘਰ ਵਿਚਲੇ ਸਭ ਤਿਸ ਦੇ ਸੰਗ ਗਏ। ਉਨੀਂ ਨਿਰੇ ਆਪ-
ਣੇ ਨੀਂਗਰ, ਅਤੇ ਭੇਡਾਂ ਬੱਕਰੀਆਂ ਅਤੇ ਗਾਈਆਂ ਬਲਦ
ਗੋਸਨ ਦੀ ਧਰਤੀ ਵਿਚ ਛੱਡੀਆਂ। ਅਤੇ ਤਿਸ ਦੇ ਸੰਗ ੯
ਰਥ ਅਤੇ ਅਸਵਾਰ ਗਏ; ਇਸ ਕਰਕੇ ਵਡੀ ਭੀੜ ਹੋ ਗਈ
ਸੀ। ਉਪਰੰਦ ਓਹ ਜਰਦੇਨ ਦੇ ਪਾਰਲੇ ਅਤਦ ਦੇ ਖਲ- ੧੦
ਵਾੜੇ ਪੁਰ ਅਪੁੜੇ, ਅਤੇ ਉਥੇ ਅੱਤ ਡਾਢੇ ਸੋਗ ਨਾਲ ਵਡੇ
ਰੁੰਨੇ; ਅਤੇ ਓਨ ਆਪਣੇ ਪਿਤਾ ਲਈ ਸੱਤਾਂ ਦਿਹਾਂ ਤੀਕੁ
ਸੋਗ ਕੀਤਾ। ਅਤੇ ਜਾਂ ਉਸ ਦੇਸ ਦੇ ਵਸਕੀਲਾਂ, ਅਰ- ੧੧
ਥਾਤ ਕਨਾਨੀਆਂ ਨੈ ਅਤਦ ਵਿਚ ਖਲਵਾੜੇ ਉਤੇ ਇਹ
ਸੋਗ ਕਰਦੇ ਡਿਠੇ, ਤਾਂ ਕੂਏ, ਮਿਸਰੀਆਂ ਦਾ ਇਹ ਵਡਾ
ਸੋਗ ਹੈ। ਸੋ ਉਹ ਜਾਗਾ ਅਬੋਲ-ਮਿਸਰ ਕਹਾਉਂਦੀ ਹੈ;
ਅਤੇ ਉਹ ਜਰਦਨ ਦੇ ਪਾਰ ਹੈ। ਅਤੇ ਉਹ ਦੇ ਪੁੱਤ੍ਰਾਂ ਨੈ ੧੨
ਉਹ ਦੇ ਕਹਿਣ ਅਨੁਸਾਰ, ਉਸ ਦੇ ਸੰਗ ਕੀਤਾ। ਕਿ ਉਸ ੧੩
ਦੇ ਪੁੱਤ੍ਰ ਉਹ ਨੂੰ ਕਨਾਨ ਦੀ ਧਰਤੀ ਵਿਚ ਲੈ ਗਏ, ਅਤੇ
ਉਸ ਨੂੰ ਮਕਫੀਲਾ ਦੇ ਖੇਤ ਦੀ ਗਾਰ ਵਿਚ, ਜੋ ਅਬਿਰ-
ਹਾਮ ਨੈ ਕਬਰਸਥਾਨ ਦੀ ਮਾਲਕੀ ਲਈ, ਇਫਰੂਨ ਹਿੱਤੀ
ਥੀਂ ਮਮਰੇ ਦੇ ਸਾਹਮਣੇ ਮੁੱਲ ਲੀਤੀ ਸੀ, ਦਬਾਇਆ।
ਅਤੇ ਜੂਸੁਫ, ਅਰ ਤਿਸ ਦੇ ਭਾਈ, ਅਤੇ ਹੋਰ ਸਰਬੱਤ, ਜੋ ੧੪
ਉਹ ਦੇ ਨਾਲ ਉਹ ਦੇ ਪਿਤਾ ਨੂੰ ਦੱਬਣ ਗਏ ਸਨ, ਤਿਸ ਦੇ
ਪਿਤਾ ਨੂੰ ਦਬਕੇ ਮਿਸਰ ਨੂੰ ਮੁੜੇ। ਅਤੇ ਜਾਂ ਜੂਸੁਫ ਦੇ ੧੫
ਭਰਾਵਾਂ ਨੈ ਡਿੱਠਾ, ਜੋ ਸਾਡਾ ਪਿਉ ਮਰ ਗਿਆ, ਤਾਂ ਉਨੀਂ
ਕਿਹਾ, ਕੀ ਜਾਣਜੇ, ਜੋ ਜੂਸੁਫ ਸਾਡੇ ਨਾਲ ਵੈਰ ਕਰੇ, ਅਤੇ
ਉਸ ਸਭ ਬੁਰਿਆਈ ਦਾ, ਜੋ ਅਸੀਂ ਤਿਸ ਦੇ ਸੰਗ ਕਰੀ ਹੈ,

੧੬ ਠੀਕ ਵੱਟਾ ਲਵੇਗਾ। ਤਦ ਉਨੀਂ ਜੂਸੁਫ ਨੂੰ ਐਉਂ ਕਹਾ
ਘੱਲਿਆ, ਜੋ ਤੇਰੇ ਪਿਉ ਨੈ, ਆਪਣੇ ਮਰਨੇ ਥੀਂ ਅਗੇ
੧੭ ਹੁਕਮ ਕੀਤਾ ਹੈ; ਜੋ ਤੁਸੀਂ ਜੂਸੁਫ ਨੂੰ ਐਉਂ ਕਹਿਣਾ, ਜੋ
ਦਯਾ ਕਰਕੇ ਆਪਣੇ ਭਰਾਵਾਂ ਦੇ ਅਪਰਾਧ ਅਤੇ ਉਨਾਂ ਦੇ
ਔਗੁਣਾਂ ਤੇ ਹੁਣ ਖਿਮਾ ਕਰੀਂ; ਇਸ ਕਰਕੇ ਜੋ ਉਨੀਂ ਤੇਰੇ
ਸੰਗ ਬੁਰਾ ਕੀਤਾ; ਪਰ ਹੁਣ ਆਪਣੇ ਪਿਤਾ ਦੇ ਪਰਮੇਸੁਰ
ਦੇ ਦਾਸਾਂ ਦੇ ਅਪਰਾਧ ਤੇ ਖਿਮਾ ਕਰੀਂ। ਅਤੇ ਜੂਸੁਫ, ਜਾਂ
੧੮ ਉਨੀਂ ਤਿਸ ਨੂੰ ਇਹ ਕਿਹਾ, ਤਾਂ ਰੁੰਨਾ। ਅਤੇ ਤਿਸ ਦੇ
ਭਰਾਉ ਬੀ ਗਏ, ਅਤੇ ਉਸ ਦੇ ਅਗੇ ਡਿਗ ਪਏ, ਅਤੇ
੧੯ ਉਨੀਂ ਕਿਹਾ, ਵੇਖ, ਅਸੀਂ ਤੇਰੇ ਚਾਕਰ ਹਾਂ। ਜੂਸੁਫ ਨੈ
ਉਨਾਂ ਨੂੰ ਕਿਹਾ, ਤੁਸੀਂ ਨਾ ਡਰੋ; ਕੀ ਮੈਂ ਪਰਮੇਸੁਰ ਦੀ ਜਾ-
੨੦ ਗਾ ਵਿਚ ਹਾਂ? ਤੁਸੀਂ ਜੋ ਹੋ, ਸੋ ਤੁਸੀਂ ਮੇਰੇ ਨਾਲ ਬੁਰਿ-
ਆਈ ਕਰਨ ਦਾ ਦਾਯਾ ਕੀਤਾ; ਅਪਰ ਪਰਮੇਸੁਰ ਨੈ ਉਸ
ਤੇ ਭਲਿਆਈ ਦਾ ਦਾਯਾ ਕੀਤਾ, ਜੋ ਬਾਹਲਿਆਂ ਲੋਕਾਂ
੨੧ ਦੀ ਜਿੰਦ ਬਚ ਜਾਵੇ, ਜਿਹਾਕੁ ਅੱਜ ਹੋਇਆ; ਇਸ
ਲਈ ਤੁਸੀਂ ਮਤ ਡਰੋ, ਮੈਂ ਤੁਹਾਡੀ ਅਤੇ ਤੁਹਾਡੇ ਨੀਂਗਰਾਂ
ਦੀ ਪਾਲਣਾ ਕਰਾਂਗਾ; ਸੋ ਓਨ ਤਿਨਾਂ ਨੂੰ ਸਾਂਤ ਕੀਤਾ, ਅਤੇ
ਤਿਨਾਂ ਦਾ ਮਨ ਠਰਾਇਆ॥

੨੨ ਅਤੇ ਜੂਸੁਫ ਅਰ ਉਹ ਦੇ ਪਿਤਾ ਦੇ ਘਰਾਣੇ ਨੈ ਮਿਸਰ
ਵਿਖੇ ਰਹਾਇਸ ਕੀਤੀ; ਅਤੇ ਜੂਸੁਫ ਇਕ ਸਉ ਦਸ ਵਰਿ-
੨੩ ਹਾਂ ਜੀਵਿਆ। ਅਤੇ ਜੂਸੁਫ ਨੈ ਇਫਰਾਈਮ ਦੇ ਪੁੱਤ,
ਜੋ ਤੀਜੀ ਪੀਹੜੀ ਸੇ, ਡਿਠੇ। ਅਤੇ ਮਨੱਸੀ ਦੇ ਪੁੱਤ ਮ-
ਕੀਰ ਦੇ ਨੀਂਗਰ ਬੀ ਜੂਸੁਫ ਦੇ ਗੋਡਿਆਂ ਉੱਤੇ ਜਣਾਏ ਗਏ।
੨੪ ਫੇਰ ਜੂਸੁਫ ਨੈ ਆਪਣੇ ਭਰਾਵਾਂ ਨੂੰ ਕਿਹਾ, ਮੈਂ ਮਰਦਾ ਹਾਂ;
ਅਤੇ ਪਰਮੇਸੁਰ ਤੁਸਾਂ ਨੂੰ ਜਰੂਰ ਚੇਤੇ ਕਰੇਗਾ, ਅਤੇ ਤੁਸਾਂ ਨੂੰ

ਇਸ ਦੇਸ ਤੇ ਬਾਹਰ ਉਸ ਧਰਤੀ ਵਿਚ, ਜਿਹ ਦੇ ਵਿਖੇ
ਓਨ ਅਬਿਰਹਾਮ ਅਤੇ ਇਸਹਾਕ ਅਤੇ ਜਾਕੂਬ ਨਾਲ
ਸੁਗੰਦ ਕੀਤੀ ਹੈ, ਲੈ ਜਾਵੇਗਾ। ਅਤੇ ਜੂਸੁਫ ਨੈ ਇਸਰਾ- ੨੫
ਏਲ ਦੇ ਪੁੱਤਾਂ ਥੀਂ ਇਹ ਸੌਹੁੰ ਲੈਕੇ ਕਿਹਾ, ਪਰਮੇਸੁਰ ਤੁਸਾ
ਨੂੰ ਜਰੂਰ ਚੇਤੇ ਕਰੂ, ਅਤੇ ਤੁਸੀਂ ਮੇਰੀਆਂ ਹੱਡੀਆਂ ਇਥੋਂ
ਲੈ ਜਾਇਓ। ਸੋ ਜੂਸੁਫ, ਇਕ ਸਉ ਦਸਾਂ ਵਰਿਹਾਂ ਦੀ ੨੬
ਉਮਰ ਦਾ ਹੋਕੇ, ਮਰ ਗਿਆ; ਅਤੇ ਉਨੀਂ ਤਿਸ ਵਿਚ
ਸੁਗੰਧ ਭਰੀ, ਅਤੇ ਤਿਸ ਨੂੰ ਮਿਸਰ ਵਿਖੇ ਸੰਦੂਕ ਵਿਚ
ਰਖਿਆ॥

---

## ਜਾਤ੍ਰੇ ਦਾ, ਜੋ ਮੂਸਾ ਦੀ ਦੂਜੀ ਪੋਥੀ ਹੈ,

### ਪਹਿਲਾ ਭਾਗ।



[੧ ਪਰਬ] ਉਪਰੰਦ ਇਸਰਾਏਲ ਦੇ ਪੁਤ੍ਰਾਂ ਦੇ ਨਾਉਂ, ਜੋ
ਹਰੇਕ ਜਣਾ ਆਪਣੇ ਕੋੜ੍ਹਮੇ ਨੂੰ ਲੈਕੇ, ਯਾਕੂਬ ਦੇ ਸੰਗ ਮਿ-
੨ ਸਰ ਵਿਚ ਆਇਆ ਹੈਸ਼ੋ, ਏਹ ਹਨ। ਰੂਬਿਨ, ਸਿਮ-
੩ ਊਨ, ਲੇਵੀ, ਯਹੂਦਾ; ਇਸਹਕਾਰ, ਜਬੁਲੂਨ, ਬਿਨਯਮੀਨ;
੫ ਦਾਨ, ਨਫਤਾਲੀ, ਜੱਦ, ਯਸਰ। ਅਤੇ ਸਾਰੇ ਪਰਾਣੀ, ਜੋ
ਯਾਕੂਬ ਦੀ ਪਿਠ ਤੇ ਉਤਪੱਤ ਹੋਏ, ਸੱਤਰ ਪਰਾਣੀ ਸਨ;
੬ ਅਤੇ ਯੂਸੁਫ ਮਿਸਰ ਵਿਚ ਆ ਚੁੱਕਾ ਸਾ। ਅਤੇ ਯੂਸੁਫ
ਅਤੇ ਉਹ ਦੇ ਭਰਾਉ, ਅਤੇ ਉਸ ਸਮੇ ਦੇ ਸਭ ਮਨੁਖ ਮਰ
੭ ਗਏ। ਪਰ ਇਸਰਾਏਲ ਦੀ ਉਲਾਦ ਫਲੀ, ਫੁਲੀ, ਅਤੇ
ਬਾਹਲੀ ਵਧੀ, ਅਤੇ ਅੱਤ ਜੋਰ ਫੜਿਆ; ਅਤੇ ਉਹ ਧਰ-
ਤੀ ਉਨ੍ਹਾਂ ਨਾਲ ਭਰ ਗਈ।

੮ ਤਦ ਮਿਸਰ ਵਿਚ ਇਕ ਨਵਾਂ ਪਾਤਸਾਹ, ਜੋ ਯੂਸੁਫ ਨੂੰ
੯ ਜਾਣਦਾ ਨਸੋ, ਪੈਦਾ ਹੋਇਆ। ਅਤੇ ਓਨ ਆਪਣੇ ਲੋ-
ਕਾਂ ਨੂੰ ਕਿਹਾ, ਵੇਖੋ, ਇਸਰਾਏਲ ਦੇ ਵੰਸ ਸਾ ਥੋਂ ਬਹੁਤ,
੧੦ ਅਤੇ ਬਲਵੰਤ ਹਨ। ਆਓ, ਅਸੀਂ ਤਿਨ੍ਹਾਂ ਸੰਗ ਬੁੱਧ

ਦਾ ਕੰਮ ਕਰਿਯੇ, ਅਜਿਹਾ ਨਾ ਹੋਵੇ, ਕਿ ਜਦ ਓਹ ਹੋਰ
ਵੱਧ ਜਾਣ, ਅਤੇ ਤਦ ਲੜਾਈ ਆ ਪਵੇ, ਤਾਂ ਓਹ ਸਾਡੇ
ਵੈਰੀਆਂ ਨਾਲ ਰਲ ਜਾਣ, ਅਤੇ ਸਾਡੇ ਨਾਲ ਮੁੜ ਲੜਾ-
ਈ ਕਰਨ, ਅਤੇ ਦੇਸੋਂ ਬਾਹਰ ਭੱਜ ਜਾਣ। ਇਸ ਕਰਕੇ ੧੧
ਉਨੀਂ ਤਿਨਾਂ ਪੁਰ ਟਹਿਲ ਦੇ ਕਰੋੜੇ ਬਹਾਲੇ, ਜੋ ਓਹ ਤਿ-
ਨਾਂ ਨੂੰ ਕਰੜੇ ਭਾਰਾਂ ਨਾਲ ਅਕਾਉਣ। ਅਤੇ ਉਨੀਂ ਫਿਰ-
ਊਨ ਲਈ ਭੰਡਾਰ ਦੇ ਨਗਰ, ਪਿਤੋਮ ਅਤੇ ਰਾਮਸੇਸ ਬਣਾ-
ਏ। ਪਰ ਜਿਤਨਾ ਉਨੀਂ ਤਿਨਾਂ ਨੂੰ ਸਤਾਇਆ, ਓਹ ੧੨
ਤਿਤਨੇ ਹੀ ਫਲਦੇ ਫੁਲਦੇ ਅਤੇ ਵਧਦੇ ਗਏ, ਅਤੇ ਓਹ
ਇਸਰਾਏਲ ਦੀ ਉਲਾਦ ਦੇ ਕਾਰਨ ਭਉ ਵਿਚ ਪਏ।
ਅਤੇ ਮਿਸਰੀਆਂ ਨੈ ਟਹਿਲ ਕਰਾਉਣ ਵਿਚ ਇਸਰਾਏਲ ੧੩
ਦੇ ਵੰਸ ਪੁਰ ਕਰੜਾਈ ਕੀਤੀ। ਅਤੇ ਉਨੀਂ ਕਰੜੀ ਟ- ੧੪
ਹਿਲ, ਜਿਹਾ ਮਿੱਟੀ ਗਾਰੇ ਅਤੇ ਇੱਟਾਂ ਦਾ ਕੰਮ, ਅਤੇ ਖੇਤ
ਵਿਖੇ ਸਭ ਪਰਕਾਰ ਦੀ ਟਹਿਲ ਕਰਾਕੇ, ਤਿਨਾਂ ਦੀ ਜਿੰਦ
ਕੌੜੀ ਕੀਤੀ। ਉਨਾਂ ਦੀਆਂ ਸਾਰੀਆਂ ਟਹਿਲਾਂ, ਜੋ ਓਹ
ਕਰਦੇ ਸਨ, ਕਠਨ ਸੀਆਂ।

ਤਦ ਮਿਸਰ ਦੇ ਰਾਜੇ ਨੈ ਇਬਰਾਨੀ ਦਾਈਆਂ ਨੂੰ, ਜਿਨਾਂ ੧੫
ਵਿਚੋਂ ਇਕ ਦਾ ਨਾਉਂ ਸਿਫਰਾ, ਅਤੇ ਦੂਜੀ ਦਾ ਨਾਉਂ ਪੂਆ
ਸਾ, ਐਉਂ ਆਖਿਆ; ਕਿ ਜਦ ਇਬਰਾਨੀ ਤ੍ਰੀਮਤਾਂ ਤੁਸਾਂ ੧੬
ਤੇ ਦਾਈਪੁਣਾ ਕਰਾਉਣ, ਅਤੇ ਤੁਸੀਂ ਉਨਾਂ ਨੂੰ ਪੱਥਰਾਂ ਪੁਰ ਦੇ-
ਖੋ, ਜੇ ਪੁਤ੍ਰ ਹੋਵੇ, ਤਾਂ ਉਹ ਨੂੰ ਮਾਰ ਸਿਟੋ, ਅਤੇ ਜੇ ਕੁੜੀ ਹੋਵੇ,
ਤਾਂ ਜੀਉਂਦੀ ਰਹਿਣ ਦਿਓ। ਪਰ ਦਾਈਆਂ ਨੈ ਪਰਮੇਸੁਰ ੧੭
ਦਾ ਭਉ ਕੀਤਾ, ਅਤੇ ਜਿਹਾਕੁ ਮਿਸਰ ਦੇ ਰਾਜੇ ਨੈ ਤਿਨਾਂ ਨੂੰ
ਕਿਹਾ ਸੀ, ਤਿਹਾ ਨਾ ਕੀਤਾ, ਅਤੇ ਮੁੰਡਿਆਂ ਨੂੰ ਜੀਉਂਦੇ
ਰਹਿਣ ਦਿੱਤਾ। ਫੇਰ ਮਿਸਰ ਦੇ ਰਾਜੇ ਨੈ ਦਾਈਆਂ ਸਦਾ- ੧੮

ਈਆਂ, ਅਤੇ ਉਨ੍ਹਾਂ ਨੂੰ ਕਿਹਾ, ਤੁਸੀਂ ਇਹ ਕੰਮ ਕਿੱਉ ਕੀਤਾ,
੧੯ ਜੋ ਮੁੰਡੇ ਜੀਉਂਦੇ ਛਡੇ? ਦਾਈਆਂ ਨੈ ਫਿਰਊਨ ਨੂੰ ਕਿਹਾ,
ਇਸ ਲਈ ਜੋ ਇਬਰਾਨੀ ਤ੍ਰੀਮਤਾਂ ਮਿਸਰ ਦੀਆਂ ਤ੍ਰੀਮਤਾਂ
ਵਰਗੀਆਂ ਨਹੀਂ; ਕਿੰਉਕਿ ਓਹ ਡਾਢੀਆਂ ਹਨ; ਅਤੇ ਦਾ-
ਈਆਂ ਦੇ ਆਪਣੇ ਤੀਕੁ ਪਹੁੰਚਣ ਤੇ ਅਗੇ ਹੀ ਜਣ ਪੈਂਦੀ-
੨੦ ਆਂ ਹਨ। ਪਰੰਤੁ ਪਰਮੇਸੁਰ ਨੈ ਦਾਈਆਂ ਦੇ ਸੰਗ ਮੰਗਲ
ਕੀਤਾ, ਅਤੇ ਓਹ ਲੋਕ ਬਹੁਤ ਵਧੇ, ਅਤੇ ਵਡੇ ਬਲਵੰਤ
੨੧ ਹੋਏ। ਅਤੇ ਇਸ ਕਰਕੇ ਜੋ ਦਾਈਆਂ ਨੈ ਪਰਮੇਸੁਰ ਦਾ
ਡੌ ਕੀਤਾ, ਐਉਂ ਹੋਇਆ, ਜੋ ਉਨ ਤਿਨ੍ਹਾਂ ਦੇ ਘਰ ਬਸਾਏ।
੨੨ ਅਤੇ ਫਿਰਊਨ ਨੈ ਆਪਣੇ ਸਭ ਲੋਕਾਂ ਤਾਈਂ ਹੁਕਮ ਕੀਤਾ,
ਕਿ ਉਨ੍ਹਾਂ ਦੇ ਜੋ ਮੁੰਡਾ ਜੰਮੇ; ਤੁਸੀਂ ਤਿਸ ਨੂੰ ਦਰਿਆਉ ਵਿਚ
ਸੁੱਟ ਪਾਓ, ਅਤੇ ਹਰ ਏਕ ਪੁੱਤ੍ਰੀ ਜੀਉਂਦੀ ਰੱਖ ਲਵੋ॥

[੨] ਉਪਰੰਦ ਲੇਵੀ ਦੇ ਘਰਾਣੇ ਦੇ ਇਕ ਮਨੁਖ ਨੈ ਜਾਕੇ, ਲੇ-
੨ ਵੀ ਦੀ ਇਕ ਧੀ ਨਾਲ ਵਿਆਹ ਕਰ ਲਿਆ। ਉਸ ਤੀ-
ਵੀਂ ਨੂੰ ਪੇਟ ਹੋਇਆ, ਅਤੇ ਓਨ ਪੁੱਤ੍ਰ ਜਣਿਆ; ਅਤੇ
ਓਨ ਤਿਸ ਨੂੰ ਸੁਹਣਾ ਵੇਖਕੇ ਤਿੰਨ ਮਹੀਨੇ ਲੁਕਾ ਛੱਡਿ-
੩ ਆ। ਅਤੇ ਜਾਂ ਅਗੇ ਨੂੰ ਲੁਕਾ ਨਾ ਸੱਕੀ, ਤਾਂ ਓਨ ਕਾ-
ਨਿਆਂ ਦਾ ਇਕ ਟੋਕਰਾ ਲੈਕੇ ਉਸ ਪੁਰ ਚੀਕੁਣੀ ਮਿੱਟੀ
ਅਰ ਰਾਲ ਮਲ਼ੀ, ਅਤੇ ਨੀਂਗਰ ਨੂੰ ਉਸ ਵਿਚ ਪਾਕੇ, ਦਰਿ-
੪ ਆਉ ਦੇ ਕੰਢੇ ਪਿਲਛੀ ਵਿਚ ਧਰ ਦਿੱਤਾ। ਅਤੇ ਤਿਸ
ਦੀ ਭੈਣ ਦੂਰ ਖੜੀ ਰਹੀ, ਇਸ ਉਡੀਕ ਵਿਚ, ਜੋ ਉਹ ਦੇ
੫ ਨਾਲ ਕੀ ਬਣੇ। ਤਿਸ ਸਮੇ ਫਿਰਊਨ ਦੀ ਧੀ ਅਸਨਾਨ
ਕਰਨ ਨਦੀ ਕਨਾਰੇ ਆਈ, ਅਤੇ ਉਹ ਦੀਆਂ ਸਹੇਲੀ-
ਆਂ ਨਦੀ ਦੇ ਕੰਢੇ ਕੰਢੇ ਫਿਰਦੀਆਂ ਸੀਆਂ; ਤਾਂ ਉਨ
ਪਿਲਛੀ ਵਿਚ ਟੋਕਰਾ ਪਿਆ ਵੇਖਕੇ ਆਪਣੀ ਸਹੇਲੀ ਨੂੰ

ਘੱਲਿਆ, ਜੋ ਉਹ ਨੂੰ ਚਕ ਲਿਆਵੇ। ਜਾਂ ਓਨ ਉਸ ੬
ਤਾਈਂ ਖੁਹੁਲਿਆ, ਤਾਂ ਉਸ ਨੀਂਗਰ ਨੂੰ ਡਿੱਠਾ, ਅਤੇ ਕੀ
ਦੇਖਿਆ, ਜੋ ਉਹ ਮੁੰਡਾ ਰੁੰਨਾ। ਅਤੇ ਉਸ ਨੂੰ ਤਿਸ ਉੱਤੇ
ਤਰਸ ਆਇਆ, ਅਤੇ ਬੋਲੀ, ਜੋ ਇਹ ਕਿਸੇ ਇਬਰਾਨੀ
ਦਾ ਨੀਂਗਰ ਹੈ। ਤਦ ਉਹ ਦੀ ਭੈਣ ਨੈ ਫਿਰਊਨ ਦੀ ੭
ਧੀ ਨੂੰ ਕਿਹਾ, ਜੇ ਆਖੇ, ਤਾਂ ਮੈਂ ਜਾਕੇ ਇਬਰਾਨੀ ਤ੍ਰੀਮਤਾਂ
ਵਿਚੋਂ ਕਿਸੇ ਦਾਈ ਨੂੰ ਤੇਰੇ ਕੋਲ ਲਿਆਵਾਂ, ਤਾਂ ਉਹ ਤੇਰੀ
ਲਈ ਇਸ ਮੁੰਡੇ ਨੂੰ ਦੁੱਧ ਪਿਆਲੇ। ਫਿਰਊਨ ਦੀ ਧੀ ੮
ਨੈ ਉਹ ਨੂੰ ਕਿਹਾ, ਜਾਹ। ਉਹ ਕੁੜੀ ਗਈ, ਅਤੇ ਨੀਂਗਰ
ਦੀ ਮਾਊਂ ਨੂੰ ਸੱਦ ਲਿਆਈ। ਫਿਰਊਨ ਦੀ ਧੀ ਨੈ ਉਸ ੯
ਨੂੰ ਕਿਹਾ, ਜੋ ਇਸ ਨੀਂਗਰ ਨੂੰ ਚੱਕ ਲੈ, ਅਤੇ ਮੇਰੇ ਵਾਸਤੇ
ਇਸ ਨੂੰ ਦੁੱਧ ਚੁੰਘਾਉ; ਮੈਂ ਤੈ ਨੂੰ ਮਹੀਨਾ ਦਿਆਂਗੀ।
ਉਸ ਤ੍ਰੀਮਤ ਨੈ ਮੁੰਡੇ ਨੂੰ ਲੈਕੇ ਦੁੱਧ ਪਿਆਇਆ। ਜਦ ੧੦
ਮੁੰਡਾ ਵਡਾ ਹੋਇਆ, ਤਾਂ ਉਹ ਉਸ ਨੂੰ ਫਿਰਊਨ ਦੀ ਧੀ
ਪਾਹ ਲਿਆਈ, ਅਤੇ ਉਹ ਤਿਸ ਦਾ ਪੁੱਤ ਠਹਿਰਿਆ,
ਅਤੇ ਓਨ ਉਹ ਦਾ ਨਾਉਂ ਮੂਸਾ ਧਰਿਆ, ਕਿੰਉ ਜੋ ਉਨ
ਕਿਹਾ, ਮੈਂ ਇਹ ਨੂੰ ਪਾਣੀ ਵਿਚੋਂ ਕੱਢਿਆ ਹੈ॥

ਅਤੇ ਉਨਾਂ ਦਿਨਾਂ ਵਿਖੇ ਐਉਂ ਹੋਇਆ, ਕਿ ਮੂਸਾ ਵਡਾ ੧੧
ਹੋਇਆ, ਅਤੇ ਉਹ ਆਪਣੇ ਭਰਾਵਾਂ ਪਾਹ ਬਾਹਰ ਗਿ-
ਆ, ਅਤੇ ਤਿਨਾਂ ਦੀਆਂ ਮਿਹਨਤਾਂ ਡਿੱਠੀਆਂ; ਅਤੇ ਕੀ
ਦੇਖਦਾ ਹੈ, ਜੋ ਇਕ ਮਿਸਰੀ ਇਕ ਇਬਰਾਨੀ ਨੂੰ, ਜੋ ਉਹ
ਦੇ ਭਾਈਆਂ ਵਿਚੋਂ ਸਾ, ਮਾਰ ਰਿਹਾ ਹੈ। ਫੇਰ ਓਨ ਐ- ੧੨
ਧਰ ਓਧਰ ਨਿਗਾ ਕਰਕੇ ਡਿੱਠਾ, ਜੋ ਕੋਈ ਹੈ ਨਹੀਂ; ਤਦ
ਓਨ ਉਸ ਮਿਸਰੀ ਨੂੰ ਮਾਰ ਸਿੱਟਿਆ, ਅਤੇ ਰੇਤ ਵਿਚ
ਲੁਕਾ ਦਿੱਤਾ। ਜਦ ਉਹ ਦੂਜੇ ਦਿਨ ਬਾਹਰ ਗਿਆ, ਤਾਂ ੧੩

ਕੀ ਵੇਖਦਾ ਹੈ, ਜੋ ਦੂਹੁੰ ਇਬਰਾਨੀ ਆਪਸ ਵਿਚ ਝਗੜ
ਰਹੇ ਹਨ; ਤਾਂ ਉਨ ਉਸ ਨੂੰ, ਜੋ ਝੂਠ ਪੁਰ ਸੀ, ਕਿਹਾ, ਜੋ ਤੂੰ
੧੪ ਆਪਣੇ ਮਿੱਤ੍ਰ ਨੂੰ ਕਿੱਉ ਮਾਰਦਾ ਹੈਂ? ਉਹ ਬੋਲਿਆ, ਜੋ
ਤੈ ਨੂੰ ਸਾਡੇ ਪੁਰ ਕਿਨ ਹਾਕਮ ਅਤੇ ਨਿਆਈ ਠਹਿਰਾ-
ਇਆ ਹੈ? ਕੀ ਤੂੰ ਚਾਹੁੰਦਾ ਹੈਂ, ਕਿ ਜਿੱਕੁਰ ਤੈਂ ਉਸ ਮਿਸ-
ਰੀ ਨੂੰ ਮਾਰ ਘਤਿਆ, ਤਿਵੇਂ ਮੈ ਨੂੰ ਬੀ ਮਾਰ ਸਿਟੇਂ? ਤਦ
ਮੂਸਾ ਡਰਿਆ, ਅਤੇ ਕਿਹਾ, ਜੋ ਠੀਕ ਇਹ ਗੱਲ ਉੱਘੀ ਹੋ
੧੫ ਗਈ ਹੈ। ਜਦ ਫਿਰਊਨ ਨੈ ਇਹ ਸੁਣੀ, ਤਾਂ ਚਾਹਿਆ,
ਜੋ ਮੂਸਾ ਨੂੰ ਮਾਰ ਸਿਟੇ; ਪਰ ਮੂਸਾ ਫਿਰਊਨ ਦੇ ਪਾਹੋਂ ਭ-
ਜਿਆ, ਅਤੇ ਮਿਦਯਾਨ ਦੇ ਦੇਸ ਵਿਚ ਜਾ ਰਿਹਾ, ਅਤੇ
੧੬ ਇਕ ਖੂਹੇ ਦੇ ਕੋਲ ਬੈਠ ਗਿਆ। ਅਤੇ ਮਿਦਯਾਨ
ਦੇ ਯਾਜਕ ਦੀਆਂ ਸੱਤ ਧੀਆਂ ਸਨ; ਓਹ ਆਕੇ ਪਾਣੀ
ਕੱਢਣ, ਅਤੇ ਆਪਣੇ ਪਿਉ ਦੇ ਅੱਯੜਾਂ ਦੇ ਪਿਆਉਣ
੧੭ ਲਈ, ਹੌਦਾਂ ਵਿਚ ਭਰਨ ਲੱਗੀਆਂ। ਤਦ ਅਯਾਲੀਆਂ
ਨੈ ਉਨਾਂ ਨੂੰ ਆਕੇ ਹੱਕਿਆ; ਪਰ ਮੂਸਾ ਨੈ ਖੜੇ ਹੋਕੇ,
ਉਨਾਂ ਕੁੜੀਆਂ ਦਾ ਛੁਟਕਾਰਾ ਕੀਤਾ, ਅਤੇ ਉਨਾਂ ਦੇ ਅ-
੧੮ ਯੜ ਨੂੰ ਪਾਣੀ ਪਿਵਾਇਆ। ਅਤੇ ਜਦ ਓਹ ਆਪਣੇ
ਪਿਤਾ ਰਿਗੁਏਲ ਪਾਹ ਆਈਆਂ, ਤਾਂ ਉਨ ਪੁਛਿਆ, ਜੋ
੧੯ ਅਜ ਤੁਸੀਂ ਕਿੱਕੁਰ ਝਬਦੇ ਮੁੜਿ ਆਈਆਂ? ਓਹ ਕੂਈ-
ਆਂ, ਇਕ ਮਿਸਰੀ ਨੈ ਸਾ ਨੂੰ ਅਯਾਲੀਆਂ ਦੇ ਹਥੋਂ ਬਚਾ-
ਇਆ, ਅਤੇ ਹੋਰ ਬੀ ਸਾਡੇ ਲਈ ਪਾਣੀ ਭਰਿਆ, ਅਤੇ
੨੦ ਅੱਯੜ ਨੂੰ ਪਿਆਲਿਆ। ਅਤੇ ਉਨ ਆਪਣੀਆਂ ਧੀ-
ਆਂ ਨੂੰ ਕਿਹਾ, ਜੋ ਉਹ ਮਨੁਖ ਕਿਥੇ ਹੈ? ਤੁਸੀਂ ਉਹ ਨੂੰ
ਕਿੱਉ ਛੱਡ ਆਈਆਂ? ਉਹ ਨੂੰ ਸਦੋ, ਜੋ ਉਹ ਰੋਟੀ ਖਾ-
੨੧ ਵੇ। ਤਦ ਮੂਸਾ ਉਸ ਮਨੁਖ ਦੇ ਪਾਹ ਰਹਿਣ ਪੁਰ ਪਰ-

ਸਿੰਨ ਹੋਇਆ; ਅਤੇ ਓਨ ਆਪਣੀ ਧੀ ਜਿਪੋਰਾ ਮੂਸਾ
ਨੂੰ ਦਿੱਤੀ। ਅਤੇ ਉਹ ਪੁੱਤ੍ਰ ਜਣੀ; ਅਰ ਓਨ ਤਿਸ ਦਾ ੨੨
ਨਾਉਂ ਗੇਰਸੋਮ ਧਰਿਆ; ਕਿੰਉ ਜੋ ਉਨ ਕਿਹਾ, ਕਿ ਮੈਂ ਪਰ-
ਦੇਸ ਵਿਚ ਮੁਸਾਫਰ ਹਾਂ॥

ਅਤੇ ਕੁਛ ਚਿਰ ਪਿਛੇ ਐਉਂ ਹੋਇਆ, ਜੋ ਮਿਸਰ ਦਾ ੨੩
ਰਾਜਾ ਮਰ ਗਿਆ; ਅਤੇ ਇਸਰਾਏਲ ਦੇ ਵੰਸ ਬਾਂਦ ਦੇ
ਕਾਰਨ ਉਭੇਸਾਹ ਲੈ ਲੈ ਰੁੰਨੇ, ਅਤੇ ਤਿਨ੍ਹਾਂ ਦੀਆਂ ਚੀਕਾਂ
ਦਾ ਸਬਦ, ਜੋ ਤਿਨ੍ਹਾਂ ਦੀ ਬਾਂਦ ਦੇ ਕਾਰਣ ਹੋਈਆਂ,
ਪਰਮੇਸੁਰ ਤੀਕੁ ਪਹੁਤਾ। ਅਤੇ ਪਰਮੇਸੁਰ ਨੈ ਤਿਨ੍ਹਾਂ ਦੀ ੨੪
ਫਰਿਆਦ ਸੁਣੀ, ਅਤੇ ਪਰਮੇਸੁਰ ਨੈ ਆਪਣੇ ਐਧ ਨੂੰ,
ਜੋ ਅਬਿਰਹਾਮ ਅਤੇ ਇਸਹਾਕ ਅਤੇ ਯਾਕੂਬ ਦੇ ਸੰਗ ਹੈ-
ਸੀ, ਚੇਤੇ ਕੀਤਾ। ਅਤੇ ਪਰਮੇਸੁਰ ਨੈ ਇਸਰਾਏਲ ਦੀ ੨੫
ਉਲਾਦ ਪੁਰ ਨਿਗਾ ਕੀਤੀ, ਅਤੇ ਤਿਨ੍ਹਾਂ ਦੀ ਵਿਥਿਆ
ਮਲੂਮ ਕੀਤੀ॥

ਉਪਰੰਦ ਮੂਸਾ ਆਪਣੇ ਸੌਹੁਰੇ ਯਿਤਰੋ ਦੇ ਅੱਜੜ ਦੀ, [੩]
ਜੋ ਮਿਦਯਾਨੀ ਯਾਜਕ ਸੀ, ਚਰਵਾਹੀ ਕਰਦਾ ਸਾ। ਤਦ
ਓਨ੍ਹ ਅੱਜੜ ਨੂੰ ਰੋਹੀ ਦੇ ਪਿਛਾੜੇ ਵਲ ਹੱਕ ਦਿੱਤਾ, ਅਤੇ
ਪਰਮੇਸੁਰ ਦੇ ਪਹਾੜ ਖਾਰਿਬ ਦੇ ਪਾਹ ਆਇਆ। ਤਦ ੨
ਪ੍ਰਭੁ ਦਾ ਦੂਤ ਇਕ ਝਾੜੀ ਵਿਚੋਂ, ਅੱਗ ਦੀ ਲਾਟ ਵਿਚ,
ਉਸ ਉਤੇ ਪਰਗਟ ਹੋਇਆ; ਓਨ ਜਾਂ ਨਿਗਾ ਕਰਕੇ ਡਿ-
ਠਾ, ਤਾਂ ਕੀ ਦੇਖਦਾ ਹੈ, ਜੋ ਉਸ ਝਾੜੀ ਵਿਚ ਅੱਗ ਬਲ-
ਦੀ ਹੈ, ਅਤੇ ਝਾੜੀ ਜਲ ਨਹੀਂ ਜਾਂਦੀ। ਤਦ ਮੂਸਾ ਨੈ ੩
ਕਿਹਾ, ਹੁਣ ਮੈਂ ਇਕ ਪਾਸੇਦਿਓਂ ਹੋਕੇ ਜਾਵਾਂ, ਅਤੇ ਇਸ
ਵਡੇ ਅਚੰਭੇ ਨੂੰ ਵੇਖਾਂ, ਜੋ ਇਹ ਝਾੜੀ ਕਿੰਉ ਨਹੀਂ ਜਲ
ਜਾਂਦੀ। ਜਾਂ ਪ੍ਰਭੁ ਨੈ ਡਿਠਾ, ਜੋ ਉਹ ਦੇਖਣ ਲਗਾ ਇਕ ੪

ਪਾਸੇ ਨੂੰ ਮੁੜਿਆ, ਤਾਂ ਪਰਮੇਸੁਰ ਨੈ ਉਸੇ ਝਾੜੀ ਦੇ ਵਿਚੋਂ
ਹਾਕ ਮਾਰਕੇ ਉਹ ਨੂੰ ਕਿਹਾ, ਹੇ ਮੂਸਾ, ਹੇ ਮੂਸਾ। ਉਹ ਬੋ-
੫ ਲਿਆ, ਮੈਂ ਇਥੇ ਹਾਂ। ਤਦ ਓਨ ਕਿਹਾ, ਇਥੇ ਨੇੜੇ ਨਾ
ਢੁਕ; ਆਪਣੇ ਪੈਰਾਂ ਤੇ ਜੁੱਤੀ ਉਤਾਰ; ਕਿੰਉਕਿ ਇਹ ਜਾ-
੬ ਗਾ, ਜਿਥੇ ਤੂੰ ਖੜ੍ਹਾ ਹੈਂ, ਪਵਿਤ੍ਰ ਜਿਮੀਨ ਹੈ। ਅਤੇ ਓਨ
ਕਿਹਾ, ਮੈਂ ਤੇਰੇ ਪਿਤਾ ਦਾ ਪਰਮੇਸੁਰ, ਅਬਿਰਹਾਮ ਦਾ
ਪਰਮੇਸੁਰ, ਅਤੇ ਇਸਹਾਕ ਦਾ ਪਰਮੇਸੁਰ, ਅਤੇ ਯਾਕੂਬ
ਦਾ ਪਰਮੇਸੁਰ ਹਾਂ। ਤਾਂ ਮੂਸਾ ਨੈ ਆਪਣਾ ਮੁਖ ਛਪਕਿ-
ਆ; ਇਸ ਲਈ ਜੋ ਉਹ ਪਰਮੇਸੁਰ ਉੱਤੇ ਨਿਗਾ ਕਰਨ ਤੇ
੭ ਡਰਦਾ ਸਾ। ਅਤੇ ਪ੍ਰਭੂ ਨੈ ਕਿਹਾ, ਮੈਂ ਆਪਣੇ ਲੋਕਾਂ
ਦਾ ਦੁਖ, ਜੋ ਮਿਸਰ ਵਿਚ ਹਨ, ਸਚਮੁੱਚ ਡਿੱਠਾ, ਅਤੇ ਤਿ-
ਨ੍ਹਾਂ ਦੀ ਫਰਿਆਦ, ਜੋ ਤਿਨ੍ਹਾਂ ਦੀ ਟਹਿਲ ਕਰਾਉਣਹਾਰਾਂ
ਦੇ ਕਾਰਣ ਹੈ, ਸੁਣੀ; ਅਤੇ ਮੈਂ ਉਨ੍ਹਾਂ ਦੇ ਦੁਖਾਂ ਨੂੰ ਜਾਣਦਾ
੮ ਹਾਂ। ਅਤੇ ਮੈਂ ਉੱਤਰਿਆ ਹਾਂ, ਜੋ ਉਨ੍ਹਾਂ ਨੂੰ ਮਿਸਰੀਆਂ
ਦੇ ਹੱਥ ਤੇ ਛੁਟਕਾਰਾ ਦਿਆਂ, ਅਤੇ ਉਸ ਧਰਤੀ ਵਿਚੋਂ
ਕੱਢਕੇ ਅੱਛੀ ਅਤੇ ਵਡੀ ਧਰਤੀ ਵਿਚ, ਜਿਥੇ ਦੁਧ ਅਰ
ਸਹਿਤ ਵਹਿੰਦਾ ਹੈ, ਅਰਥਾਤ ਕਨਾਨੀਆਂ, ਅਤੇ ਹਿੱਤੀ-
ਆਂ, ਅਰ ਅਮੂਰੀਆਂ, ਫਰਿੱਜੀਆਂ, ਹਾਵੀਆਂ ਅਤੇ ਯ-
੯ ਬੂਸੀਆਂ ਦੀ ਜਾਗਾ ਵਿਚ ਲਿਆਵਾਂ। ਸੋ ਹੁਣ ਵੇਖ,
ਇਸਰਾਏਲ ਦੀ ਉਲਾਦ ਦੀ ਫਰਿਆਦ ਮੇਰੇ ਤੀਕੁਰ ਉਪ-
ੜੀ, ਅਤੇ ਮੈਂ ਉਸ ਜੁਲਮ ਨੂੰ, ਜੋ ਮਿਸਰੀ ਉਨ੍ਹਾਂ ਪੁਰ ਕਰਦੇ
੧੦ ਹਨ, ਡਿੱਠਾ ਹੈ; ਪਰੰਤੂ ਹੁਣ ਤੂੰ ਜਾਹ, ਮੈਂ ਤੈ ਨੂੰ ਫਿਰਊਨ
ਕੋਲ ਘੱਲਦਾ ਹਾਂ, ਮੇਰੇ ਲੋਕਾਂ ਨੂੰ, ਜੋ ਇਸਰਾਏਲ ਦੇ ਵੰਸ
੧੧ ਹਨ, ਮਿਸਰੋਂ ਕੱਢ। ਮੂਸਾ ਨੈ ਪਰਮੇਸੁਰ ਨੂੰ ਕਿਹਾ, ਮੈਂ
ਕੌਣ ਹਾਂ, ਜੋ ਫਿਰਊਨ ਦੇ ਪਾਹ ਜਾਵਾਂ, ਅਤੇ ਇਸਰਾਏਲ

ਦੇ ਪੁੱਤ੍ਰਾਂ ਨੂੰ ਮਿਸਰ ਤੇ ਕੱਢ ਲਿਆਵਾਂ? ਉਹ ਬੋਲਿਆ, ੧੨
ਠੀਕ ਮੈਂ ਤੇਰੇ ਸੰਗ ਹੋਵਾਂਗਾ, ਅਤੇ ਇਸ ਗੱਲ ਦਾ, ਜੋ ਮੈਂ ਤੈ
ਨੂੰ ਭੇਜਿਆ ਹੈ, ਤੇਰੇ ਪਾਹ ਇਹ ਪਤਾ ਰਹੇ, ਕਿ ਜਦ ਤੂੰ
ਉਨ੍ਹਾਂ ਲੋਕਾਂ ਨੂੰ ਮਿਸਰ ਤੇ ਕੱਢੇਂ, ਤਾਂ ਤੁਸੀਂ ਇਸ ਪਰਬਤ
ਉੱਤੇ ਪਰਮੇਸੁਰ ਦੀ ਬੰਦਗੀ ਕਰੋਗੇ। ਫੇਰ ਮੂਸਾ ਨੈ ਪਰ- ੧੩
ਮੇਸੁਰ ਥੀਂ ਆਖਿਆ, ਵੇਖ, ਜਦ ਮੈਂ ਇਸਰਾਏਲ ਦੇ ਪੁੱਤ੍ਰਾਂ
ਪਾਹ ਉਪੜਾਂ, ਅਤੇ ਉਨ੍ਹਾਂ ਨੂੰ ਕਹਾਂ, ਜੋ ਤੁਹਾਡੇ ਪਿਤ੍ਰਾਂ ਦੇ
ਪਰਮੇਸੁਰ ਨੈ ਮੈ ਨੂੰ ਤੁਸਾਂ ਕੋਲ ਘੱਲਿਆ ਹੈ, ਅਤੇ ਓਹ
ਮੈ ਥੋਂ ਪੁੱਛਲ, ਜੋ ਉਹ ਦਾ ਨਾਉਂ ਕੀ ਹੈ? ਤਾਂ ਮੈਂ ਉਨ੍ਹਾਂ
ਨੂੰ ਕੀ ਦੱਸਾਂ? ਪਰਮੇਸੁਰ ਨੈ ਮੂਸਾ ਨੂੰ ਕਿਹਾ, ਮੈਂ ਉਹ ਹਾਂ, ੧੪
ਜੋ ਮੈਂ ਹਾਂ; ਅਤੇ ਓਨ ਕਿਹਾ, ਜੋ ਤੂੰ ਇਸਰਾਏਲ ਦੇ ਪੁੱਤ੍ਰਾਂ
ਨੂੰ ਐਉਂ ਕਹੀਂ, ਕਿ ਜਿਹ ਦਾ ਨਾਉਂ ਹੈ ਮੈਂ ਹਾਂ, ਓਨ ਮੈ ਨੂੰ
ਤੁਸਾਂ ਪਾਹ ਘੱਲਿਆ ਹੈ॥

ਫੇਰ ਪਰਮੇਸੁਰ ਨੈ ਮੂਸਾ ਨੂੰ ਕਿਹਾ, ਜੋ ਤੂੰ ਇਸਰਾਏਲ ੧੫
ਦੇ ਪੁੱਤ੍ਰਾਂ ਨੂੰ ਕਹੀਂ, ਜੋ ਜਹੋਵਾ ਤੁਹਾਡੇ ਪਿਤ੍ਰਾਂ ਦੇ ਪਰਮੇਸੁਰ,
ਅਬਿਰਹਾਮ ਦੇ ਪਰਮੇਸੁਰ, ਇਸਹਾਕ ਦੇ ਪਰਮੇਸੁਰ, ਅਤੇ
ਯਾਕੂਬ ਦੇ ਪਰਮੇਸੁਰ ਨੈ ਮੈ ਨੂੰ ਤੁਹਾਡੇ ਪਾਹ ਘੱਲਿਆ ਹੈ;
ਸਦੀਪਕਾਲ ਮੇਰਾ ਇਹੋ ਨਾਉਂ ਹੈ, ਅਤੇ ਸਰਬੱਤ ਪੀਹੜ੍ਹੀ-
ਆਂ ਤੀਕੁਰ ਮੇਰੀ ਇਹੋ ਯਾਦਗਾਰੀ ਹੈ। ਜਾਹ, ਅਤੇ ੧੬
ਇਸਰਾਏਲ ਦੇ ਪੁਰਾਤਮਾਂ ਨੂੰ ਕਠੇ ਕਰ, ਅਤੇ ਤਿਨ੍ਹਾਂ ਨੂੰ
ਕਹੁ, ਜੋ ਜਹੋਵਾ, ਤੁਸਾਡੇ ਪਿਤ੍ਰਾਂ ਦਾ ਪਰਮੇਸੁਰ, ਅਬਿਰ-
ਹਾਮ, ਇਸਹਾਕ, ਅਤੇ ਯਾਕੂਬ ਦਾ ਪਰਮੇਸੁਰ ਐਉਂ ਆਖ-
ਦਾ ਹੋਇਆ, ਮੈ ਨੂੰ ਵਿਖਾਲੀ ਦਿੱਤਾ, ਜੋ ਮੈਂ ਠੀਕ ਤੁਸਾਡੀ
ਖਬਰ ਲੀਤੀ, ਅਤੇ ਜੋ ਕੁਛ ਤੁਸਾਂ ਉੱਤੇ ਮਿਸਰ ਵਿਚ ਬੀ-
ਤਿਆ, ਡਿੱਠਾ। ਅਤੇ ਮੈਂ ਕਿਹਾ ਹੈ, ਜੋ ਮੈਂ ਤੁਸਾ ਨੂੰ ੧੭

ਮਿਸਰੀਆਂ ਦੇ ਦੁਖਾਂ ਤੇ, ਕਨਾਨੀਆਂ, ਹਿੱਤੀਆਂ, ਅਮੂ-
ਰੀਆਂ, ਫਰਿੱਜੀਆਂ, ਹਵੀਆਂ, ਅਤੇ ਜਬੂਸੀਆਂ ਦੀ ਧਰ-
ਤੀ ਵਿਖੇ, ਅਜਿਹੀ ਧਰਤੀ ਵਿਖੇ, ਕਿ ਜਿਥੇ ਦੁਧ ਅਤੇ
੧੮ ਸਹਿਤ ਵਹਿੰਦਾ ਹੈ, ਕੱਢ ਲਿਆਵਾਂਗਾ। ਅਤੇ ਓਹ ਤੇਰਾ
ਸਬਦ ਸੁਣਨਗੇ; ਅਤੇ ਤੂੰ ਅਰ ਇਸਰਾਏਲ ਦੇ ਪੁਰਾਤਮਾਂ
ਮਿਸਰ ਦੇ ਰਾਜੇ ਪਾਹ ਜਾਓ, ਅਤੇ ਉਸ ਨੂੰ ਕਹੋ, ਜੋ ਜਹੋ-
ਵਾ, ਇਬਰਾਨੀਆਂ ਦਾ ਪਰਮੇਸੁਰ ਸਾਡੇ ਨਾਲ ਮਿਲ੍ਯਾ
ਹੈ, ਅਤੇ ਹੁਣ ਤੂੰ ਦਯਾ ਕਰਕੇ ਸਾ ਨੂੰ ਤਿੰਨਾਂ ਦਿਨਾਂ ਦੇ
ਰਸਤੇ, ਜੰਗਲ ਵਿਚ ਜਾਣ ਦਿਹ, ਜੋ ਅਸੀਂ ਪ੍ਰਭੁ, ਆਪ-
੧੯ ਣੇ ਪਰਮੇਸੁਰ ਦੀ ਲਈ ਬਲਦਾਨ ਕਰਜੇ। ਅਤੇ ਮੈਂ ਸੱਚ
ਜਾਣਦਾ ਹਾਂ, ਜੋ ਮਿਸਰ ਦਾ ਰਾਜਾ ਤੁਹਾ ਨੂੰ ਕਿਵੇਂ ਜਾਣ
੨੦ ਨਾ ਦੇਵੇਗਾ, ਅਪਰ ਜਬਰਦਸਤੀ ਨਾਲ। ਅਤੇ ਮੈਂ ਆਪ-
ਣਾ ਹੱਥ ਪਸਾਰਾਂਗਾ, ਅਤੇ ਮਿਸਰ ਨੂੰ, ਆਪਣੀਆਂ ਸਰ-
ਬੱਤ ਅਚਰਜ ਦੀਆਂ ਗੱਲਾਂ ਥੀਂ, ਜੋ ਮੈਂ ਤਿਸ ਵਿਚ ਦਿ-
ਖਾਲ੍ਹਾਂਗਾ, ਮਾਰਧਾੜ ਕਰਾਂਗਾ; ਉਸ ਪਿਛੋਂ ਉਹ ਤੁਸਾਂ ਨੂੰ
੨੧ ਕੱਢ ਦੇਵੇਗਾ। ਅਤੇ ਮੈਂ ਉਨਾਂ ਲੋਕਾਂ ਨੂੰ ਮਿਸਰੀਆਂ ਦੀ
ਨਿਗਾ ਵਿਚ ਦਯਾ ਦਾਨ ਕਰਾਂਗਾ, ਅਤੇ ਐਉਂ ਹੋਊ, ਕਿ ਜਦ
੨੨ ਤੁਸੀਂ ਜਾਓਗੇ, ਤਾਂ ਸੱਖਣੇ ਹੱਥੀਂ ਨਾ ਜਾਓਗੇ। ਸਗਵਾਂ
ਹਰੇਕ ਤ੍ਰੀਮਤ ਆਪੋ ਆਪਣੀ ਗੁਆਂਢਣ ਤੇ, ਅਤੇ ਉਸ
ਤੇ, ਜੋ ਤਿਸ ਦੇ ਘਰ ਵਿਚ ਰਹਿੰਦੀ ਹੈ, ਰੁਪੇ ਅਤੇ ਸੋਇਨੇ
ਦੇ ਭਾਂਡੇ ਅਤੇ ਬਸਤਰ, ਉਧਾਰੇ ਲਵੇਗੀ; ਅਤੇ ਤੁਸੀਂ
ਆਪਣੇ ਪੁੱਤ੍ਰਾਂ, ਅਤੇ ਆਪਣੀਆਂ ਪੁੱਤ੍ਰੀਆਂ ਨੂੰ ਭਨਾਓ-
ਗੇ, ਅਤੇ ਮਿਸਰੀਆਂ ਨੂੰ ਨਿਰਧਨ ਕਰੋਗੇ॥

[੪] ਉਪਰੰਦ ਮੂਸਾ ਨੈ ਉੱਤਰ ਦਿੱਤਾ, ਅਤੇ ਕਿਹਾ, ਦੇਖ, ਓਹ
ਮੇਰੇ ਉੱਤੇ ਨਾ ਪਤੀਜਣਗੇ, ਅਤੇ ਨਾ ਮੇਰੀ ਗੱਲ ਸੁਣਨਗੇ;

ਸਗੋਂ ਓਹ ਕਹਿਲਗੇ, ਜੋ ਪ੍ਰਭੁ ਤੈ ਨੂੰ ਦਿਖਾਲੀ ਨਹੀਂ ਦਿੱਤਾ।
ਤਦ ਪ੍ਰਭੁ ਨੈ ਉਹ ਨੂੰ ਕਿਹਾ, ਜੋ ਇਹ ਤੇਰੇ ਹੱਥ ਵਿਚ ਕੀ ੨
ਹੈ? ਉਹ ਬੋਲਿਆ, ਜੋ ਲਾਠੀ ਹੈ। ਫੇਰ ਓਨ ਕਿਹਾ, ੩
ਇਹ ਨੂੰ ਧਰਤੀ ਪੁਰ ਸਿੱਟ ਦਿਹ। ਓਨ ਧਰਤੀ ਉੱਤੇ ਸਿੱਟ
ਪਾਈ, ਅਤੇ ਉਹ ਸਰਪ ਬਣ ਗਈ; ਅਤੇ ਮੂਸਾ ਉਹ ਦੇ
ਅਗਿਓਂ ਭੱਜਿਆ। ਤਦ ਪ੍ਰਭੁ ਨੈ ਮੂਸਾ ਨੂੰ ਕਿਹਾ, ੪
ਆਪਣਾ ਹੱਥ ਲੰਬਾ ਕਰਕੇ ਉਹ ਦੀ ਦੁੰਬ ਫੜ ਲੈ; ਤਾਂ
ਓਨ ਹੱਥ ਲੰਬਾ ਕਰਕੇ ਉਹ ਨੂੰ ਫੜ ਲੀਤਾ; ਤਦ ਉਹ
ਤਿਸ ਦੇ ਹੱਥ ਵਿਚ ਮੁੜ ਲਾਠੀ ਹੋ ਗਈ। ਤਾਂ ਓਹ ਪਤੀ- ੫
ਜਣ, ਜੋ ਪ੍ਰਭੁ, ਤਿਨਾਂ ਦੇ ਪਿਤ੍ਰਾਂ ਦਾ ਪਰਮੇਸੁਰ, ਅਬਿਰ-
ਹਾਮ ਦਾ ਪਰਮੇਸੁਰ, ਇਸਹਾਕ ਦਾ ਪਰਮੇਸੁਰ, ਅਤੇ ਯਾ-
ਕੂਬ ਦਾ ਪਰਮੇਸੁਰ, ਤੁਧ ਤਾਈਂ ਵਿਖਾਲੀ ਦਿੱਤਾ। ਫੇਰ ੬
ਪ੍ਰਭੁ ਨੈ ਉਹ ਨੂੰ ਕਿਹਾ, ਹੁਣ ਤੂੰ ਆਪਣਾ ਹੱਥ ਆਪਣੀ
ਹਿੱਕ ਪੁਰ ਰਖ; ਸੋ ਓਨ ਆਪਣਾ ਹੱਥ ਆਪਣੀ ਹਿੱਕ ਉੱਤੇ
ਧਰਿਆ, ਅਤੇ ਜਦ ਓਨ ਉਹ ਕੱਢਿਆ, ਤਾਂ ਡਿੱਠਾ, ਜੋ
ਉਹ ਦਾ ਹੱਥ ਬਰਫ ਵਰਗਾ ਕੁਹੜੀ ਸਾ। ਮੁੜ ਓਨ ਆ- ੭
ਖਿਆ, ਜੋ ਤੂੰ ਆਪਣਾ ਹੱਥ ਫੇਰ ਆਪਣੀ ਹਿੱਕ ਉੱਤੇ
ਧਰ। ਓਨ ਫੇਰ ਧਰਿਆ; ਜਾਂ ਬਾਹਰ ਕੱਢਿਆ, ਤਾਂ
ਡਿੱਠਾ, ਜੋ ਉਹ ਮੁੜ ਸਾਰੇ ਸਰੀਰ ਵਰਗਾ ਹੋ ਗਿਆ।
ਅਤੇ ਐਉਂ ਹੋਊ, ਕਿ ਜੇ ਓਹ ਤੇਰੇ ਪੁਰ ਨਾ ਪਤੀਜਣ, ਅਤੇ ੮
ਨਾ ਪਹਿਲੇ ਪਤੇ ਦਾ ਸਬਦ ਸੁਣਨ, ਤਾਂ ਓਹ ਦੂਜੇ ਪਤੇ ਦੇ
ਸਬਦ ਪੁਰ ਪਤੀਜਣਗੇ। ਅਤੇ ਐਉਂ ਹੋਊ, ਕਿ ਜੇ ਓਹ ੯
ਉਨਾਂ ਦੁਹਾਂ ਪਤਿਆਂ ਪੁਰ ਬੀ ਨਾ ਪਤੀਜਣ, ਅਤੇ ਤੇਰੇ
ਸਬਦ ਨੂੰ ਨਾ ਸੁਣਨ, ਤਾਂ ਤੂੰ ਦਰਿਆਓਂ ਪਾਣੀ ਲੈਕੇ ਸੁੱਕੀ
ਤੋਂ ਵਿਚ ਛਿੜਕਣਾ, ਅਤੇ ਉਹ ਪਾਣੀ, ਜੋ ਤੂੰ ਦਰਿਆਉ ਥੋਂ

੧੦ ਲਵੇਂਗਾ, ਸੁੱਕੀ ਭੋਂ ਉੱਤੇ ਰੱਤ ਹੋ ਜਾਊ। ਤਦ ਮੂਸਾ ਨੈ
ਪ੍ਰਭੁ ਨੂੰ ਕਿਹਾ, ਜੋ ਹੇ ਪ੍ਰਭੁ, ਦਯਾ ਕਰ; ਮੈਂ ਤਾ ਗੱਲਬਾਤ
ਕਰਨਵਾਲਾ ਮਨੁਖ ਨਹੀਂ ਹਾਂ; ਨਾ ਤਾ ਅਗੇ ਥੀਂ, ਅਤੇ ਨਾ
ਜਦ ਥੀਂ ਤੂੰ ਆਪਣੇ ਦਾਸ ਨਾਲ ਬੋਲਿਆ; ਕਿੰਉ ਜੋ ਮੇ-
੧੧ ਰੀਆਂ ਗੱਲਾਂ ਅਤੇ ਮੇਰੀ ਜੀਭ ਥਥਲੀ ਹੈ। ਤਦ ਪ੍ਰਭੁ
ਨੈ ਉਹ ਨੂੰ ਕਿਹਾ, ਜੋ ਮਨੁਖ ਨੂੰ ਮੁਖ ਕਿਨ ਦਿੱਤਾ ਹੈ?
ਅਤੇ ਕੌਣ ਗੁੰਗਾ ਅਤੇ ਬੋਲ਼ਾ, ਅਕੇ ਸੁਜਾਖਾ ਅਤੇ ਮਨਾ-
੧੨ ਖਾ ਕਰਦਾ ਹੈ? ਕਿਆ ਮੈਂ ਹੀ ਨਹੀਂ, ਜੋ ਪ੍ਰਭੁ ਹਾਂ? ਸੋ
ਹੁਣ ਤੂੰ ਜਾਹ, ਅਤੇ ਮੈਂ ਤੇਰੇ ਮੁਖ ਦੇ ਸੰਗ ਹਾਂ, ਅਤੇ ਜੋ ਕੁਛ
ਤੈ ਨੂੰ ਆਖਣਾ ਪਵੇਗਾ, ਸੋ ਤੈ ਨੂੰ ਸਿਖਾਲ ਦਿਆਂਗਾ।
੧੩ ਤਦ ਓਨ ਕਿਹਾ, ਜੋ ਹੇ ਪ੍ਰਭੁ, ਮੈਂ ਤੇਰੀ ਮਿੰਨਤ ਕਰਦਾ ਹਾਂ,
੧੪ ਜਿਹ ਦੇ ਹੱਥ ਘੱਲਣੇ ਨੂੰ ਚਾਹੇਂ, ਤੂੰ ਉਹ ਨੂੰ ਘੱਲ। ਤਦ
ਪ੍ਰਭੁ ਦਾ ਰੋਹ ਮੂਸਾ ਪੁਰ ਭੜਕਿਆ, ਅਤੇ ਓਨ ਕਿਹਾ, ਕੀ
ਹਾਰੂਨ ਲੇਵੀ ਤੇਰਾ ਭਰਾਉ ਨਹੀਂ ਹੈ? ਮੈਂ ਜਾਣਦਾ ਹਾਂ,
ਜੋ ਉਹ ਤੁਰਤੁਰਾ ਹੈ। ਅਤੇ ਦੇਖ, ਉਹ ਤੇਰੇ ਮਿਲਨੇ ਨੂੰ
ਬੀ ਆਉਂਦਾ ਹੈ, ਅਤੇ ਤੈ ਨੂੰ ਦੇਖਕੇ ਮਨ ਵਿਖੇ ਪਰਸਿੰਨ
੧੫ ਹੋਵੇਗਾ। ਅਤੇ ਤੂੰ ਉਸ ਨੂੰ ਕਹੇਂਗਾ, ਅਤੇ ਉਸ ਦੇ ਮੁਖ
ਵਿਚ ਗੱਲਾਂ ਰਖੇਂਗਾ, ਅਤੇ ਮੈਂ ਤੇਰੇ ਅਤੇ ਉਹ ਦੇ ਮੁਖ ਦੇ
ਸੰਗ ਹੋਵਾਂਗਾ, ਅਤੇ ਤੁਸੀਂ ਜੋ ਕੁਛ ਕਰੋਗੇ, ਤੁਹਾ ਨੂੰ ਦੱਸਾਂ-
੧੬ ਗਾ। ਅਤੇ ਉਹ ਤੇਰੇ ਬਦਲੇ ਲੋਕਾਂ ਨਾਲ ਗੱਲਾਂ ਕਰੇਗਾ,
ਅਤੇ ਉਹ ਤੇਰੇ ਮੂਹੁੰ ਦੀ ਜਾਗਾ ਹੋਵੇਗਾ, ਅਤੇ ਤੂੰ ਉਸ ਦੇ
੧੭ ਲਈ ਪਰਮੇਸੁਰ ਦੀ ਜਾਗਾ ਹੋਵੇਂਗਾ। ਅਤੇ ਤੂੰ ਇਹ ਲਾ-
ਠੀ ਆਪਣੇ ਹੱਥ ਵਿਚ ਰੱਖੀਂ, ਜੋ ਇਸ ਥੀਂ ਤੂੰ ਉਨ੍ਹਾਂ ਪਤਿ-
ਆਂ ਨੂੰ ਦਿਖਾਲੇਂਗਾ॥

੧੮ ਤਦ ਮੂਸਾ ਤੁਰ ਪਿਆ, ਅਤੇ ਆਪਣੇ ਸੌਹੁਰੇ ਯਿਤਰੋ

ਪਾਹ ਗਿਆ, ਅਤੇ ਉਸ ਨੂੰ ਕਿਹਾ, ਜੋ ਤੂੰ ਦਯਾ ਕਰਕੇ ਮੈ
ਨੂੰ ਛੁੱਟੀ ਦਿਹ, ਜੋ ਆਪਣੇ ਭਰਾਵਾਂ ਪਾਹ, ਜਿਹੜੇ ਮਿਸਰ
ਵਿਚ ਹਨ, ਮੁੜ ਜਾਵਾਂ, ਅਤੇ ਦੇਖਾਂ, ਜੋ ਹੁਣ ਤੀਕੁਰ ਜੀਉਂ-
ਦੇ ਹਨ, ਕੇ ਨਹੀਂ। ਯਿਤਰੋ ਨੈ ਮੂਸਾ ਨੂੰ ਕਿਹਾ, ਜੋ ਸੁੱਖ
ਨਾਲ੍ਹ ਜਾਹ। ਫੇਰ ਪ੍ਰਭੁ ਨੈ ਮਿਦਯਾਨ ਵਿਚ ਮੂਸਾ ਨੂੰ ਕਿ- ੧੯
ਹਾ, ਜੋ ਮਿਸਰ ਨੂੰ ਫੇਰ ਜਾਹ; ਕਿਸ ਲਈ, ਕਿ ਜੋ ਤੇਰੇ ਜਾਨੋਂ
ਮਾਰਨ ਦੇ ਲਾਗੂ ਸਨ, ਓਹ ਸਭ ਮਨੁਖ ਮਰ ਗਏ ਹਨ।
ਤਦ ਮੂਸਾ ਨੈ ਆਪਣੀ ਤ੍ਰੀਮਤ ਅਤੇ ਆਪਣੇ ਪੁੱਤ੍ਰਾਂ ਨੂੰ ੨੦
ਲੈਕੇ ਘੋੜੇ ਉੱਤੇ ਬਹਾਲ੍ਹਿਆ, ਅਤੇ ਮਿਸਰ ਧਰਤੀ ਵਿਚ
ਫੇਰ ਆਂਦਾ; ਅਤੇ ਮੂਸਾ ਨੈ ਪਰਮੇਸੁਰ ਦੀ ਉਹ ਲਾਠੀ
ਆਪਣੇ ਹੱਥ ਵਿਚ ਆਂਦੀ। ਅਤੇ ਪ੍ਰਭੁ ਨੈ ਮੂਸਾ ਨੂੰ ਕਿ- ੨੧
ਹਾ, ਕਿ ਜਦ ਤੂੰ ਮਿਸਰ ਵਿਚ ਫੇਰ ਵੜੇਂ, ਤਾਂ ਹੁਸਿਆਰੀ
ਕਰ, ਅਤੇ ਓਹ ਸਾਰੇ ਅਚੰਭਕ ਕੰਮ, ਜੋ ਮੈਂ ਤੇਰੇ ਹੱਥ ਵਿਚ
ਰਖੇ ਹਨ, ਫਿਰਊਨ ਦੇ ਅਗੇ ਪਰਗਟ ਕਰੀਂ; ਪਰ ਮੈਂ ਉਹ ਦੇ
ਮਨ ਨੂੰ ਕਠਣ ਕਰਾਂਗਾ, ਜੋ ਉਹ ਉਨਾਂ ਲੋਕਾਂ ਨੂੰ ਜਾਣ ਨਾ
ਦੇਊ। ਤਦ ਤੂੰ ਫਿਰਊਨ ਨੂੰ ਐਉਂ ਕਹੀਂ, ਜੋ ਪ੍ਰਭੁ ਨੈ ਐਉਂ ੨੨
ਆਖਿਆ ਹੈ, ਜੋ ਇਸਰਾਏਲ ਮੇਰਾ ਪੁੱਤ੍ਰ, ਬਲਕ ਮੇਰਾ
ਪਲੋਠੀ ਦਾ ਹੈ। ਸੋ ਮੈਂ ਤੈ ਨੂੰ ਕਹਿੰਦਾ ਹਾਂ, ਜੋ ਮੇਰੇ ਪੁੱਤ੍ਰ ੨੩
ਤਾਈਂ ਜਾਣ ਦਿਹ, ਜੋ ਉਹ ਮੇਰੀ ਬੰਦਗੀ ਕਰੇ। ਅਤੇ ਜੇ
ਤੂੰ ਉਹ ਨੂੰ ਜਾਣ ਨਹੀਂ ਦਿੰਦਾ ਹੈਂ, ਤਾਂ ਦੇਖ, ਮੈਂ ਤੇਰੇ ਜੇਠੇ
ਪੁੱਤ੍ਰ ਨੂੰ ਮਾਰ ਸਿੱਟਾਂਗਾ॥

ਅਤੇ ਰਸਤੇ ਵਿਚ ਮਜਲ ਸਿਰ ਐਉਂ ਹੋਇਆ, ਜੋ ਪ੍ਰਭੁ ੨੪
ਉਹ ਨੂੰ ਮਿਲ੍ਹਿਆ, ਅਤੇ ਉਹ ਦਾ ਮਾਰ ਸੁੱਟਣ ਚਿਤਮਿ-
ਆ। ਤਦ ਜਿਪੋਰਾ ਨੈ ਇਕ ਤੇਜ ਪੱਥਰ ਲੈਕੇ ਆਪਣੇ ੨੫
ਪੁੱਤ੍ਰ ਦੀ ਸੁੰਨਤ ਕੀਤੀ, ਅਤੇ ਉਸ ਚਮੜੇ ਨੂੰ ਤਿਸ ਦੇ

ਚਰਨਾਂ ਉੱਤੇ ਸੁੱਟਿਆ, ਅਤੇ ਕਿਹਾ, ਜੋ ਤੂੰ ਮੇਰੇ ਲਈ ਖੂਨ-
੨੬ ਵਾਲਾ ਖਸਮ ਹੋਇਆ। ਸੋ ਓਨ ਉਹ ਨੂੰ ਛਡ ਦਿੱਤਾ;
ਤਦ ਉਹ ਬੋਲੀ, ਜੋ ਸੁੰਨਤਾਂ ਦੇ ਕਾਰਨ, ਇਹ ਖੂਨਵਾਲਾ
ਖਸਮ ਹੋਇਆ॥
੨੭ ਅਤੇ ਪ੍ਰਭੁ ਨੈ ਹਾਰੂਨ ਨੂੰ ਕਿਹਾ, ਜੰਗਲ ਵਿਚ ਜਾਕੇ ਮੂ-
ਸਾ ਸੰਗ ਮਿਲ। ਉਹ ਗਿਆ, ਅਤੇ ਪਰਮੇਸੁਰ ਦੇ ਪਹਾੜ
ਪੁਰ ਉਸ ਦੇ ਨਾਲ ਮਿਲਿਆ, ਅਤੇ ਉਹ ਨੂੰ ਚੁੰਮਿਆ।
੨੮ ਅਤੇ ਮੂਸਾ ਨੈ ਪ੍ਰਭੁ ਦੀਆਂ, ਕਿ ਜਿਨ ਉਹ ਨੂੰ ਘੱਲਿਆ
ਸੀ, ਸਾਰੀਆਂ ਗੱਲਾਂ, ਅਤੇ ਕਰਾਮਾਤਾਂ ਦਾ, ਜੋ ਉਨ ਤਿਸ
ਨੂੰ ਦਿੱਤੀਆਂ ਸੀਆਂ, ਹਾਰੂਨ ਦੇ ਪਾਹ ਬਖਾਨ ਕੀਤਾ।
੨੯ ਤਦ ਮੂਸਾ ਅਤੇ ਹਾਰੂਨ ਗਏ, ਅਤੇ ਇਸਰਾਏਲ ਦੀ ਉ-
੩੦ ਲਾਦ ਦੇ ਸਾਰੇ ਪੁਰਾਤਮਾਂ ਨੂੰ ਕਠੇ ਕੀਤਾ। ਅਤੇ ਹਾਰੂਨ
ਨੈ ਸਾਰੀਆਂ ਗੱਲਾਂ, ਜੋ ਪ੍ਰਭੁ ਨੈ ਮੂਸਾ ਨੂੰ ਕਹੀਆਂ ਸਨ,
ਆਖੀਆਂ, ਅਤੇ ਲੋਕਾਂ ਦੀਆਂ ਅੱਖਾਂ ਦੇ ਸਾਹਮਣੇ ਕਰਾ-
੩੧ ਮਾਤਾਂ ਦਿਖਾਲੀਆਂ। ਤਦ ਲੋਕ ਪਤੀਜੇ; ਅਤੇ ਓਹ
ਇਹ ਸੁਣਕੇ, ਜੋ ਪ੍ਰਭੁ ਨੈ ਇਸਰਾਏਲ ਦੇ ਵੰਸ ਦੀ ਖਬਰ
ਲੀਤੀ, ਅਤੇ ਉਨਾਂ ਦੇ ਦੁਖਾਂ ਉੱਤੇ ਨਿਗਾ ਕੀਤੀ ਹੈ, ਤਾਂ
ਝੁਕੇ, ਅਤੇ ਮੱਥਾ ਟੇਕਿਆ॥

[੫] ਉਪਰੰਦ, ਮੂਸਾ ਅਤੇ ਹਾਰੂਨ ਨੈ ਆਕੇ, ਫਿਰਊਨ ਤਾ-
ਈਂ ਆਖਿਆ, ਜੋ ਜਹੋਵਾ ਇਸਰਾਏਲ ਦਾ ਪਰਮੇਸੁਰ
ਐਉਂ ਆਖਦਾ ਹੈ, ਜੋ ਮੇਰੇ ਲੋਕਾਂ ਨੂੰ ਜਾਣ ਦਿਹ, ਤਾਂ ਓਹ
੨ ਮੇਰੇ ਵਾਸਤੇ ਜੰਗਲ ਵਿਚ ਪਰਬ ਕਰਨ। ਫਿਰਊਨ ਨੈ
ਕਿਹਾ, ਜਹੋਵਾ ਕੌਣ ਹੈ, ਜੋ ਮੈਂ ਉਹ ਦਾ ਆਖਿਆ ਸੁਣਕੇ
ਇਸਰਾਏਲ ਦੇ ਵੰਸ ਨੂੰ ਜਾਣ ਦੇਵਾਂ? ਮੈਂ ਜਹੋਵਾ ਨੂੰ ਨਹੀਂ
ਜਾਣਦਾ, ਅਤੇ ਨਾ ਮੈਂ ਇਸਰਾਏਲ ਨੂੰ ਜਾਣ ਦਿਆਂਗਾ।

ਤਦ ਉਨ੍ਹੀਂ ਕਿਹਾ, ਇਬਰਾਨੀਆਂ ਦਾ ਪਰਮੇਸੁਰ ਸਾ ਨੂੰ ੩
ਮਿਲਿਆ ਹੈ; ਸਾ ਨੂੰ ਛੁੱਟੀ ਦਿਓ, ਜੋ ਅਸੀਂ ਤਿੰਨਾਂ ਦਿਹਾਂ
ਰਸਤੇ ਜੰਗਲ ਵਿਚ ਜਾਣੇ, ਅਤੇ ਆਪਣੇ ਪਰਮੇਸੁਰ ਜਹੋ-
ਵਾ ਦੇ ਲਈ ਬਲ ਦਾਨ ਕਰਣੇ; ਕਿਧਰੇ ਅਜਿਹਾ ਨਾ ਹੋਵੇ,
ਜੋ ਉਹ ਸਾਡੇ ਵਿਚ ਮਰੀ ਘਲੇ, ਅਕੇ ਸਾ ਨੂੰ ਤਰਵਾਰ ਦੇ
ਮੂਹੁੰ ਮਾਰੇ। ਤਦ ਮਿਸਰ ਦੇ ਰਾਜੇ ਨੈ ਉਨਾਂ ਨੂੰ ਕਿਹਾ, ਹੇ ੪
ਮੂਸਾ, ਅਤੇ ਹੇ ਹਾਰੂਨ, ਤੁਸੀਂ ਲੋਕਾਂ ਨੂੰ ਤਿਨਾਂ ਦਿਆਂ ਕੰਮਾਂ
ਤੇ ਕਿੰਉ ਹਟਕਦੇ ਹੋ? ਤੁਸੀਂ ਆਪਣੇ ਭਾਰਾਂ ਨੂੰ ਜਾਵੋ।
ਅਤੇ ਫਿਰਊਨ ਨੈ ਕਿਹਾ, ਦੇਖੋ, ਇਸ ਧਰਤੀ ਦੇ ਮਨੁਖ ੫
ਹੁਣ ਬਹੁਤ ਹਨ, ਅਤੇ ਤੁਸੀਂ ਉਨਾਂ ਨੂੰ ਤਿਨਾਂ ਦੇ ਭਾਰਾਂ ਤੇ ਛੁਟੀ
ਦਿੰਦੇ ਹੋ। ਅਤੇ ਫਿਰਊਨ ਨੈ ਉਸੀ ਦਿਹਾੜੇ ਕਰੋੜਿਆਂ ਨੂੰ, ੬
ਜੋ ਲੋਕਾਂ ਪੁਰ ਸਨ, ਅਤੇ ਆਪਣੇ ਸਰਦਾਰਾਂ ਨੂੰ ਐਉਂ ਆਖ-
ਦੇ ਹੁਕਮ ਕੀਤਾ; ਹੁਣ ਤੁਸੀਂ ਅਗੇ ਵਾਂਙੂ ਲੋਕਾਂ ਤਾਈਂ ਇੱਟਾਂ ੭
ਬਣਾਉਣ ਲਈ ਪਰਾਲੀ ਨਾ ਦੇਵੋ; ਉਨਾਂ ਨੂੰ ਜਾਣ ਦਿਓ,
ਜੋ ਆਪਣੇ ਵਾਸਤੇ ਪਰਾਲੀ ਕੱਠੀ ਕਰਨ। ਅਤੇ ਜੋ ਇੱਟਾਂ ੮
ਉਨ੍ਹੀਂ ਹੁਣ ਤੀਕੁਰ ਪੱਥੀਆਂ, ਤਿਨਾਂ ਦੇ ਅਨੁਸਾਰ, ਤੁਸੀਂ
ਤਿਨਾਂ ਉਤੇ ਭਾਉ ਠਰਾਵੋ; ਤੁਸੀਂ ਉਸ ਵਿਚੋਂ ਕੁਹੁੰ ਕਾਟ
ਕਸੂਰ ਨਾ ਕਰੋ; ਕਿ ਓਹ ਜਿੱਲਹੇ ਹਨ; ਇਸੇ ਲਈ ਓਹ ਕੂਕ
ਮਾਰਦੇ ਹਨ, ਅਤੇ ਕਹਿੰਦੇ ਹਨ, ਸਾ ਨੂੰ ਜਾਣ ਦਿਓ, ਜੋ
ਅਸੀਂ ਆਪਣੇ ਪਰਮੇਸੁਰ ਦੇ ਨਿਮਿੱਤ ਬਲ ਦਾਨ ਕਰਣੇ।
ਉਨਾਂ ਮਨੁਖਾਂ ਦਾ ਕੰਮ ਵਧਾ ਦਿੱਤਾ ਜਾਵੇ, ਜੋ ਉਸ ਵਿਚ ੯
ਰੁੱਧੇ ਰਹਿਣ, ਅਤੇ ਅਕਾਰਥ ਗੱਲਾਂ ਵਲ ਨਾ ਝੁਕਣ। ਤਦ ੧੦
ਲੋਕਾਂ ਦੇ ਕਰੋੜੇ ਅਤੇ ਤਿਨਾਂ ਦੇ ਸਰਦਾਰ ਨਿੱਕਲੇ, ਅਤੇ
ਲੋਕਾਂ ਨੂੰ ਐਉਂ ਕਿਹਾ, ਜੋ ਫਿਰਊਨ ਆਖਦਾ ਹੈ, ਮੈਂ ਤੁਹਾ
ਨੂੰ ਪਰਾਲੀ ਨਹੀਂ ਦਿਆਂਗਾ। ਤੁਸੀਂ ਜਾਓ, ਅਤੇ ਜਿਥੋਂ ੧੧

ਲਭੇ, ਉਥੋਂ ਆਪਣੇ ਲਈ ਪਰਾਲ਼ੀ ਲਵੇ; ਪਰ ਤੁਸਾਡੇ
ਕੰਮ ਥੀਂ ਕੁਝੁ ਘਾਟਾ ਨਾ ਹੋਵੇ ॥
੧੨ ਸੋ ਓਹ ਲੋਕ ਮਿਸਰ ਦੇ ਸਾਰੇ ਦੇਸ ਵਿਚ ਖਿੰਡ ਗਏ, ਜੋ
੧੩ ਪਰਾਲ਼ੀ ਦੇ ਬਦਲੇ ਨਾਲ਼ੀ ਕੱਠੀ ਕਰਨ। ਅਤੇ ਕਰੋੜਿਆਂ
ਨੈ ਤਗੀਦ ਕੀਤੀ, ਅਤੇ ਕਿਹਾ, ਜੋ ਤੁਸੀਂ ਜਿਕੁਰ ਪਰਾਲ਼ੀ
ਹੁੰਦੇ ਕੀਤਾ ਕਰਦੇ ਸੇ, ਉਵੇਂ ਹਰ ਦਿਹਾੜ੍ਹੀ ਦਾ ਕੰਮ ਉਸੇ
੧੪ ਦਿਹਾੜ੍ਹੀ ਵਿਚ ਪੂਰਾ ਕਰੋ। ਅਰ ਇਸਰਾਏਲ ਦੇ ਵੰਸ
ਦਿਆਂ ਸਰਦਾਰਾਂ ਨੂੰ, ਜੋ ਫਿਰਊਨ ਦੇ ਕਰੋੜਿਆਂ ਨੈ
ਉਨਾਂ ਪੁਰ ਰਖੇ ਸੇ, ਮਾਰਿਆ, ਅਤੇ ਕਿਹਾ, ਜੋ ਤੁਸੀਂ ਲੋਕ
ਇੱਟਾਂ ਪੱਥਲ ਵਿਚ ਆਪਣਾ ਭਾਉ ਅੱਜ ਬੀ ਅਗੇ ਵਾਂਙੁ
੧੫ ਕਿਉ ਨਹੀਂ ਪੂਰਾ ਕਰਦੇ? ਤਦ ਇਸਰਾਏਲ ਦੇ ਵੰਸ ਦੇ
ਸਰਦਾਰਾਂ ਨੈ ਫਿਰਊਨ ਦੇ ਪਾਹ ਆਕੇ ਫਰਿਆਦ ਕੀਤੀ,
ਅਤੇ ਕਿਹਾ, ਜੋ ਤੂੰ ਆਪਣੇ ਦਾਸਾਂ ਨਾਲ਼ ਅਜਿਹਾ ਸਲੂਕ
੧੬ ਕਿਉ ਕਰਦਾ ਹੈਂ? ਤੇਰੇ ਦਾਸਾਂ ਨੂੰ ਪਰਾਲ਼ੀ ਨਹੀਂ ਦਿੱਤੀ
ਗਈ, ਅਰ ਤਾਂ ਭੀ ਸਾ ਨੂੰ ਕਹਿੰਦੇ ਹਨ, ਜੋ ਇੱਟਾਂ ਪੱਥੋ;
ਅਤੇ ਦੇਖ, ਤੇਰੇ ਚਾਕਰਾਂ ਨੈ ਮਾਰ ਖਾਹਦੀ ਹੈ; ਪਰ ਤੇਰੇ ਲੋ-
੧੭ ਕਾਂ ਦਾ ਦੋਸ ਹੈ। ਓਨ ਕਿਹਾ, ਤੁਸੀਂ ਜਿੱਲਹੇ ਹੋ, ਤੁਸੀਂ
ਜਿੱਲਹੇ ਹੋ; ਇਸੀ ਕਰਕੇ ਤੁਸੀਂ ਕਹਿੰਦੇ ਹੋ, ਜੋ ਸਾ ਨੂੰ ਜਾਣ
੧੮ ਦਿਹ, ਜੋ ਪ੍ਰਭੁ ਦੇ ਨਿਮਿੱਤ ਬਲ਼ ਦਾਨ ਕਰਣੇ। ਸੋ ਹੁਣ
ਤੁਸੀਂ ਜਾਕੇ ਕੰਮ ਕਰੋ; ਅਤੇ ਪਰਾਲ਼ੀ ਤੁਹਾ ਨੂੰ ਨਾ ਦਿੱਤੀ
੧੯ ਜਾਵੇਗੀ; ਪਰ ਇੱਟਾਂ ਤੁਸੀਂ ਉਸੀ ਲੇਖੇ ਦਿਓਗੇ। ਅਤੇ
ਇਸਰਾਏਲ ਦੇ ਵੰਸ ਦੇ ਸਰਦਾਰਾਂ ਨੈ ਡਿੱਠਾ, ਜੋ ਅਸੀਂ
ਬੁਰੇ ਹਾਲ ਵਿਚ ਹਾਂਗੇ; ਇਸ ਕਰਕੇ ਜੋ ਉਨਾਂ ਨੂੰ ਕਿਹਾ ਗਿ-
ਆ, ਕਿ ਤੁਸੀਂ ਆਪਣੀਆਂ ਇੱਟਾਂ ਵਿਚ ਘੱਟ ਨਾ ਪਾਓ; ਸਗੋਂ
੨੦ ਹਰ ਦਿਨ ਦਾ ਕੰਮ ਉਸੇ ਦਿਨ ਪੂਰਾ ਕਰੋ। ਅਤੇ ਜਾਂ ਓਹ

ਫਿਰਊਨ ਪਾਹੋਂ ਨਿੱਕਲੇ, ਤਾਂ ਮੂਸਾ ਅਤੇ ਹਾਰੂਨ ਨੂੰ, ਜੋ
ਤਿਨ੍ਹਾਂ ਦੇ ਦਰਸਨ ਲਈ ਖੜ੍ਹੇ ਸਨ, ਪਾਇਆ; ਅਤੇ ਉਨ੍ਹਾਂ ੨੧
ਨੂੰ ਕਿਹਾ, ਜੋ ਪ੍ਰਭੁ ਤੁਸਾਂ ਨੂੰ ਦੇਖੇ, ਅਤੇ ਨਿਆਉਂ ਕਰੇ;
ਕਿੰਉਕਿ ਤੁਸੀਂ ਸਾ ਨੂੰ ਫਿਰਊਨ ਅਤੇ ਉਹ ਦੇ ਚਾਕਰਾਂ ਦੇ
ਸਾਹਮਣੇ ਅਜਿਹੇ ਗੰਦੇ ਕੀਤਾ ਹੈ, ਜੋ ਉਨ੍ਹਾਂ ਦੇ ਹੱਥ ਵਿਚ
ਤਰਵਾਰ ਦਿੱਤੀ ਹੈ, ਤਾਂ ਸਾ ਨੂੰ ਵੱਢ ਸਿੱਟਣ।

ਉਪਰੰਦ ਮੂਸਾ ਪ੍ਰਭੁ ਦੇ ਪਾਹ ਫੇਰ ਗਿਆ, ਅਤੇ ਕਿਹਾ, ੨੨
ਹੇ ਪ੍ਰਭੁ, ਤੈਂ ਇਨ੍ਹਾਂ ਲੋਕਾਂ ਨੂੰ ਕਿੰਉ ਦੁਖ ਵਿਚ ਸੁੱਟਿਆ,
ਅਤੇ ਮੈ ਨੂੰ ਕਾਸ ਨੂੰ ਘੱਲਿਆ? ਇਸ ਲਈ ਕਿ ਜਦ ਤੇ ੨੩
ਮੈਂ ਤੇਰਾ ਨਾਉਂ ਲੈਕੇ ਫਿਰਊਨ ਨੂੰ ਕਹਿਣ ਆਇਆ, ਤਦੋਂ
ਓਨ ਉਨ੍ਹਾਂ ਲੋਕਾਂ ਨਾਲ਼ ਬੁਰਿਆਈ ਕੀਤੀ, ਅਤੇ ਤੈਂ ਆਪ-
ਣੇ ਲੋਕਾਂ ਨੂੰ ਕਦੇ ਮੁਕਤ ਨਾ ਦਿੱਤੀ।

ਉਪਰੰਦ ਪ੍ਰਭੁ ਨੇ ਮੂਸਾ ਨੂੰ ਕਿਹਾ, ਹੁਣ ਤੂੰ ਦੇਖੇਂਗਾ, ਜੋ ਮੈਂ [੬]
ਫਿਰਊਨ ਨਾਲ਼ ਕੀ ਕਰਾਂਗਾ; ਜੋ ਉਹ ਤਕੜੇ ਹੱਥ ਨਾਲ਼ ਉਨ੍ਹਾਂ
ਨੂੰ ਤੋਰ ਦੇਵੇਗਾ, ਅਤੇ ਤਕੜੇ ਹੱਥ ਨਾਲ਼ ਤਿਨ੍ਹਾਂ ਨੂੰ ਆਪਣੇ
ਦੇਸੋਂ ਬਾਹਰ ਕਰ ਦੇਵੇਗਾ। ਫੇਰ ਪਰਮੇਸੁਰ ਨੇ ਮੂਸਾ ਨਾਲ਼ ੨
ਗੱਲ ਕੀਤੀ, ਅਤੇ ਉਸ ਨੂੰ ਕਿਹਾ, ਮੈਂ ਜਹੋਵਾ ਹਾਂ। ਅਤੇ ੩
ਮੈਂ ਅਬਿਰਹਾਮ ਅਤੇ ਇਸਹਾਕ ਅਤੇ ਯਾਕੂਬ ਉੱਤੇ ਸਰਬ
ਸਮਰਥੀ ਈਸੁਰ ਦੇ ਨਾਉਂ ਵਿਚ ਪਰਗਟ ਹੋਇਆ ਹਾਂ,
ਪਰ ਆਪਣੇ ਨਾਉਂ ਜਹੋਵਾ ਵਿਚ ਉਨ੍ਹਾਂ ਤੇ ਨਹੀਂ ਜਾਣਿ-
ਆ ਗਿਆ। ਅਤੇ ਮੈਂ ਤਿਨ੍ਹਾਂ ਦੇ ਸੰਗ ਆਪਣਾ ਨੇਮ ਬੀ ੪
ਬੰਨ੍ਹਿਆ ਹੈ, ਜੋ ਤਿਨ੍ਹਾਂ ਦੀ ਮੁਸਾਫਰੀ ਦੀ ਧਰਤੀ, ਅਰ-
ਥਾਤ ਕਨਾਨ ਦੀ ਧਰਤੀ, ਜਿਸ ਵਿਚ ਓਹ ਓਪਰੇ ਸਨ,
ਤਿਨ੍ਹਾਂ ਨੂੰ ਦੇਵਾਂ। ਅਤੇ ਮੈਂ ਇਸਰਾਏਲ ਦੇ ਵੰਸ ਦੀ ਫਰਿ- ੫
ਆਦ ਬੀ, ਜਿਨ੍ਹਾਂ ਤਾਈਂ ਮਿਸਰੀਆਂ ਨੇ ਆਪਣੀ ਟਹਿਲ

ਵਿਖੇ ਪਾ ਛੱਡਿਆ ਹੈ, ਸੁਣੀ ਹੈ, ਅਤੇ ਆਪਣੇ ਨੇਮ ਨੂੰ
੬ ਚੇਤੇ ਕੀਤਾ ਹੈ। ਸੋ ਤੂੰ ਇਸਰਾਏਲ ਦੇ ਵੰਸ ਨੂੰ ਕਹੁ, ਜੋ
ਮੈਂ ਜਹੋਵਾ ਹਾਂ, ਅਤੇ ਮੈਂ ਤੁਸਾਂ ਨੂੰ ਮਿਸਰੀਆਂ ਦੇ ਭਾਰ
ਹੇਠੋਂ ਨਿੱਕਾਲ ਦਿਆਂਗਾ, ਅਤੇ ਮੈਂ ਤੁਸਾ ਨੂੰ ਤਿਨਾਂ ਦੇ ਗੁ-
ਲੱਮਪੁਣੇ ਤੇ ਛੁਡਾਵਾਂਗਾ, ਅਤੇ ਮੈਂ ਆਪਣਾ ਹੱਥ ਪਸਾਰਕੇ,
ਅਤੇ ਉਨਾਂ ਨੂੰ ਵਡੀਆਂ ਕਸਟਣੀਆਂ ਦਿਖਾਲਕੇ, ਤੁਸਾਂ
੭ ਨੂੰ ਛੁਟਕਾਰਾ ਦਿਆਂਗਾ; ਅਤੇ ਮੈਂ ਤੁਸਾਂ ਨੂੰ ਆਪਣੀ ਕੋਮ
ਬਣਾ ਰੱਖਾਂਗਾ, ਅਤੇ ਮੈਂ ਤੁਸਾਡਾ ਪਰਮੇਸੁਰ ਹੋਵਾਂਗਾ।
ਅਤੇ ਤੁਸੀਂ ਜਾਣੋਗੇ, ਜੋ ਮੈਂ ਜਹੋਵਾ ਤੁਹਾਡਾ ਪਰਮੇਸੁਰ ਹਾਂ,
ਜੋ ਤੁਸਾਂ ਨੂੰ ਮਿਸਰੀਆਂ ਦਿਆਂ ਭਾਰਾਂ ਹੇਠੋਂ ਕਢਦਾ ਹਾਂ।
੮ ਅਤੇ ਮੈਂ ਤੁਹਾ ਨੂੰ ਉਸ ਧਰਤੀ ਵਿਚ ਲਿਆਵਾਂਗਾ, ਜਿਹ
ਦੀ ਬਾਬਤ ਮੈਂ ਸੁਗੰਦ ਖਾਹਦੀ ਹੈ, ਜੋ ਉਹ ਨੂੰ ਅਬਿਰਹਾਮ
ਅਤੇ ਇਸਹਾਕ ਅਤੇ ਯਾਕੂਬ ਤਾਈਂ ਦਿਆਂਗਾ; ਅਤੇ ਮੈਂ
ਉਹ ਨੂੰ ਤੁਹਾਡੀ ਮਿਲਖ ਕਰ ਦਿਆਂਗਾ; ਮੈਂ ਹੀ ਪ੍ਰਭੁ ਹਾਂ।
੯ ਅਰ ਮੂਸਾ ਨੇ ਇਸਰਾਏਲ ਦੇ ਵੰਸ ਨੂੰ ਉਸੇ ਤਰਾਂ ਕਿਹਾ;
ਪਰ ਓਹ ਮਨ ਦੀ ਉਦਾਸੀ ਅਤੇ ਮਿਹਨਤ ਦੀ ਕਰੜਾਈ
ਕਰਕੇ, ਮੂਸਾ ਦੇ ਬਚਨ ਵਲ ਕੰਨ ਨਾ ਧਰਿਆ॥
੧੦ ਫੇਰ ਪ੍ਰਭੁ ਨੇ ਮੂਸਾ ਨਾਲ ਗੱਲ ਕੀਤੀ ਅਤੇ ਕਿਹਾ; ਤੂੰ
ਜਾਹ, ਅਤੇ ਮਿਸਰ ਦੇ ਰਾਜੇ ਫਿਰਊਨ ਤਾਈਂ ਆਖ, ਜੋ
ਇਸਰਾਏਲ ਦੇ ਪੁੱਤ੍ਰਾਂ ਨੂੰ ਆਪਣੇ ਦੇਸ ਵਿਚੋਂ ਤੋਰ ਦੇਵੇ।
੧੨ ਤਦ ਮੂਸਾ ਨੇ ਪ੍ਰਭੁ ਦੇ ਅਗੇ ਐਉਂ ਕਿਹਾ, ਦੇਖ, ਇਸਰਾ-
ਏਲ ਦੇ ਪੁੱਤਾਂ ਨੇ ਤਾ ਮੇਰੀ ਗੱਲ ਨਹੀਂ ਸੁਣੀ; ਤਾਂ ਮੈਂ ਜੋ
ਬੇਸੁੰਨਤੇ ਹੋਂਠ ਧਰਦਾ ਹਾਂ, ਫਿਰਊਨ ਮੇਰੀ ਕਿਕੂੰ ਸੁਣੇਗਾ?
੧੩ ਤਦ ਪ੍ਰਭੁ ਨੇ ਮੂਸਾ ਅਤੇ ਹਾਰੂਨ ਨੂੰ ਕਿਹਾ, ਅਤੇ ਉਨਾਂ ਨੂੰ
ਇਸਰਾਏਲ ਦੇ ਪੁੱਤਾਂ, ਅਤੇ ਮਿਸਰ ਦੇ ਰਾਜੇ ਫਿਰਊਨ

ਵਿਖੇ ਹੁਕਮ ਦਿੱਤਾ, ਜੋ ਇਸਰਾਏਲ ਦੇ ਵੰਸ ਨੂੰ ਮਿਸਰ
ਦੇਸ ਥੀਂ ਬਾਹਰ ਲੈ ਜਾਲ॥
ਤਿਨ੍ਹਾਂ ਦੇ ਪਿਤ੍ਰਾਂ ਦੇ ਘਰਾਲਿਆਂ ਦੇ ਸਰਦਾਰ ਏਹ ਹੈਸਨ। ੧੪
ਰੂਬਿਨ, ਜੋ ਇਸਰਾਏਲ ਦਾ ਜੇਠਾ ਪੁਤ੍ਰ ਸਾ; ਉਹ ਦੇ ਪੁੱਤ
ਹਨੂਕ ਅਤੇ ਫਲੂ ਅਤੇ ਹਸਰੋਨ ਅਤੇ ਕਰਮੀ ਸਨ; ਅਤੇ
ਏਹ ਰੂਬਿਨ ਦੇ ਘਰਾਲੇ ਸਨ। ਸਿਮਓਨ ਦੇ ਪੁੱਤ; ਜਮੂ- ੧੫
ਏਲ, ਅਤੇ ਜਮੀਨ, ਅਤੇ ਅਹਦ, ਅਤੇ ਜਕੀਨ, ਅਤੇ
ਜੁਹਰ, ਅਤੇ ਸਾਊਲ ਕਨਾਨੀ ਤ੍ਰੀਮਤ ਦਾ ਪੁਤ੍ਰ; ਏਹ
ਸਿਮਓਨ ਦੇ ਘਰਾਲੇ ਸਨ। ਅਤੇ ਲੇਵੀ ਦੇ ਪੁੱਤਾਂ ਦੇ ਨਾਉਂ, ੧੬
ਤਿਨ੍ਹਾਂ ਦੀਆਂ ਕੁਲਪੱਤ੍ਰੀਆਂ ਅਨੁਸਾਰ, ਏਹ ਹਨ; ਗਿਰ-
ਸੂਨ, ਅਤੇ ਕਹਾਤ, ਅਤੇ ਮਿਰਾਰੀ; ਅਤੇ ਲੇਵੀ ਦੀ ਉਮਰ
ਇਕ ਸੌ ਸੈਂਤੀਹਾਂ ਵਰਿਹਾਂ ਦੀ ਹੈਸੀ। ਗਿਰਸੂਨ ਦੇ ਵੰਸ ੧੭
ਲਿਬਨੀ ਅਤੇ ਸਮਈ ਸਨ, ਆਪਲੇ ਘਰਾਲਿਆਂ ਸਲੇ।
ਕਹਾਤ ਦੇ ਵੰਸ ਆਮਿਰਾਮ ਅਤੇ ਇਜਹਾਰ ਅਤੇ ਹਿਬ- ੧੮
ਰੋਨ ਅਤੇ ਉਜਿਏਲ ਸਨ। ਅਤੇ ਕਹਾਤ ਇਕ ਸਉ ਤੇ-
ਤੀ ਵਰਿਹਾਂ ਜੀਵਿਆ। ਮਿਰਾਰੀ ਦੇ ਵੰਸ ਮੂਹਲੀ ਅਤੇ ੧੯
ਮੂਸੀ ਸਨ; ਲੇਵੀ ਦੇ ਘਰਾਲੇ, ਤਿਨ੍ਹਾਂ ਦੀਆਂ ਕੁਲਪੱਤ੍ਰੀਆਂ
ਅਨੁਸਾਰ, ਏਹ ਸਨ। ਅਤੇ ਆਮਿਰਾਮ ਨੈ ਆਪਲੀ ੨੦
ਫੁੱਫੀ ਜੂਕਬਿਦ ਨਾਲ ਵਿਆਹ ਕੀਤਾ; ਅਤੇ ਓਨ ਉਸ ਥੀਂ
ਹਾਰੂਨ ਅਤੇ ਮੂਸਾ ਜਲਿਆ। ਅਰ ਆਮਿਰਾਮ ਦੀ ਉ-
ਮਰ ਇਕ ਸੌ ਸੈਂਤੀਹਾਂ ਵਰਿਹਾਂ ਦੀ ਸੀ। ਇਜਹਾਰ ਦੇ ੨੧
ਵੰਸ ਕੋਰਾ ਅਤੇ ਨੱਫਾਜ ਅਤੇ ਜਿਕਰੀ ਸਨ। ਉਜਿਏਲ ੨੨
ਦੇ ਵੰਸ ਮੀਸਾਏਲ ਅਤੇ ਇਲਸਫਨ ਅਤੇ ਸਿਤਰੀ ਸੇ।
ਅਤੇ ਹਾਰੂਨ ਨੈ ਨਹਸੂਨ ਦੀ ਭੈਣ, ਅੱਮਿਨਦਾਬ ਦੀ ਪੁੱਤ੍ਰੀ, ੨੩
ਇਲਿਸਬਾ ਨਾਲ ਵਿਆਹ ਕਰਾਇਆ। ਉਸ ਥੀਂ ਨਦਬ,

ਅਤੇ ਅਬਿਹੂ, ਅਤੇ ਇਲਿਅਜਰ, ਅਤੇ ਇਤਮਰ ਉਤ-
੨੪ ਪਨ ਹੋਏ। ਕੋਰਾ ਦੇ ਵੰਸ, ਅਸੀਰ ਅਤੇ ਇਲਕਨਾ, ਅਤੇ
ਅਬਿਸਫ ਸਨ; ਏਹ ਕੋਰਾਹੀਆਂ ਦੇ ਘਰਾਣੇ ਸਨ।
੨੫ ਅਤੇ ਹਾਰੂਨ ਦੇ ਪੁੱਤ ਇਲਿਅਜਰ ਨੈ, ਫੂਤੀਏਲ ਦੀਆਂ
ਧੀਆਂ ਵਿੱਚੋਂ ਇਕ ਨਾਲ ਵਿਆਹ ਕੀਤਾ; ਅਰ ਉਸ ਤੇ
ਫੀਨਿਹਾਸ ਜਨਮਿਆ। ਲੇਵੀਆਂ ਦੇ ਵਡਿਆਂ ਵਿਚ,
ਤਿਨਾਂ ਦੇ ਘਰਾਣਿਆਂ ਅਨੁਸਾਰ, ਏਹ ਸਰਦਾਰ ਸਨ।
੨੬ ਏਹ ਓਹ ਹਾਰੂਨ ਅਤੇ ਮੂਸਾ ਹਨ, ਜਿਨਾਂ ਨੂੰ ਪ੍ਰਭੁ ਨੈ
ਹੁਕਮ ਕੀਤਾ, ਜੋ ਇਸਰਾਏਲ ਦੀ ਉਲਾਦ ਨੂੰ, ਤਿਨਾਂ ਦੀ
੨੭ ਸੈਨਾ ਸਣੇ, ਮਿਸਰ ਦੀ ਧਰਤੀ ਥੀਂ ਕੱਢ ਲਿਆਵੇ ਏਹ
ਓਹ ਹਨ ਜਿਨੀਂ ਮਿਸਰ ਦੇ ਰਾਜੇ ਫਿਰਊਨ ਨੂੰ, ਇਸਰਾ-
ਏਲ ਦੇ ਵੰਸ ਨੂੰ ਮਿਸਰ ਥੀਂ ਕੱਢ ਲੈ ਜਾਣ ਵਿਖੇ, ਕਿਹਾ;
੨੮ ਏਹ ਉਹੋ ਮੂਸਾ ਅਤੇ ਹਾਰੂਨ ਹਨ। ਅਤੇ ਜਿੱਦਨ ਪ੍ਰਭੁ
ਨੈ ਮਿਸਰ ਦੇਸ ਵਿਚ ਮੂਸਾ ਨਾਲ ਗੱਲਾਂ ਕੀਤੀਆਂ,
੨੯ ਤਿੱਦਿਨ ਐਉਂ ਹੋਇਆ; ਜੋ ਪ੍ਰਭੁ ਨੈ ਮੂਸਾ ਨੂੰ ਕਿਹਾ, ਮੈਂ
ਜਹੋਵਾ ਹਾਂ; ਤੂੰ ਸਭ ਕੁਛ, ਜੋ ਮੈਂ ਤੈ ਨੂੰ ਕਹਿੰਦਾ ਹਾਂ, ਮਿ-
੩੦ ਸਰ ਦੇ ਰਾਜੇ ਫਿਰਊਨ ਥੀਂ ਕਹੁ। ਅਤੇ ਮੂਸਾ ਨੈ ਪ੍ਰਭੁ ਦੇ
ਅਗੇ ਕਿਹਾ, ਦੇਖ, ਮੇਰੇ ਤਾ ਹੋਠਾਂ ਦੀ ਸੁੰਨਤ ਨਾ ਹੋਈ;
ਅਤੇ ਫਿਰਊਨ ਕਿਊਂ ਮੇਰੀ ਗੱਲ ਸੁਣੇਗਾ?

[੭] ਫੇਰ ਪ੍ਰਭੁ ਨੈ ਮੂਸਾ ਨੂੰ ਕਿਹਾ, ਦੇਖ, ਮੈਂ ਤੈ ਨੂੰ ਫਿਰਊਨ
ਉੱਤੇ ਇਕ ਪਰਮੇਸੁਰ ਦੀ ਨਿਆਈਂ ਬਣਾਇਆ; ਅਤੇ
੨ ਤੇਰਾ ਭਰਾਉ ਫਿਰਊਨ ਤੇਰਾ ਪਿਕੰਬਰ ਹੋਵੇਗਾ। ਸਭ
ਕੁਛ, ਜੋ ਮੈਂ ਤੈ ਨੂੰ ਹੁਕਮ ਕਰਾਂ, ਤੂੰ ਉਹ ਨੂੰ ਕਹੇਂਗਾ ਅਤੇ ਤੇ-
ਰਾ ਭਰਾਉ ਹਾਰੂਨ ਫਿਰਊਨ ਥੀਂ ਆਖੇਗਾ; ਜੋ ਇਸਰਾਏਲ
੩ ਦੇ ਵੰਸ ਨੂੰ ਆਪਣੇ ਦੇਸ ਤੇ ਤੋਰ ਦੇਵੇ। ਅਤੇ ਮੈਂ ਫਿਰ-

ਊਨ ਦੇ ਮਨ ਨੂੰ ਕਠਣ ਕਰਾਂਗਾ, ਅਤੇ ਆਪਣੇ ਪਤਿਆਂ
ਅਤੇ ਅਚੰਭਿਆਂ ਨੂੰ ਮਿਸਰ ਦੇਸ ਵਿਚ ਵਧਾਵਾਂਗਾ। ਪਰ ੪
ਫਿਰਊਨ ਤੁਸਾਡਾ ਬਚਨ ਨਾ ਸੁਣੇਗਾ; ਤਦ ਮੈਂ ਆਪਣਾ
ਹੱਥ ਮਿਸਰ ਉੱਤੇ ਪਸਾਰਾਂਗਾ, ਅਤੇ ਆਪਣੀ ਸੈਨਾ ਨੂੰ, ਜੋ
ਮੇਰੀ ਕੌਮ ਇਸਰਾਏਲ ਦਾ ਵੰਸ ਹੈ, ਵਡੇ ਅਚੰਭੇ ਦੇ ਕੰਮ
ਪਰਗਟ ਕਰਕੇ, ਮਿਸਰ ਦੇਸ ਤੇ ਕੱਢ ਲਿਆਵਾਂਗਾ। ਅਤੇ ੫
ਮੈਂ ਜਦ ਮਿਸਰ ਉੱਤੇ ਹੱਥ ਚਲਾਵਾਂਗਾ, ਅਤੇ ਇਸਰਾਏਲ
ਦੇ ਪੁੱਤ੍ਰਾਂ ਨੂੰ ਉਨ੍ਹਾਂ ਵਿਚੋਂ ਕੱਢਾਂਗਾ, ਤਦ ਮਿਸਰੀ ਜਾਣਨ-
ਗੇ, ਜੋ ਮੈਂ ਪ੍ਰਭੁ ਹਾਂ। ਅਤੇ ਮੂਸਾ ਅਤੇ ਹਾਰੂਨ ਨੈ, ਜਿਹਾ ੬
ਪ੍ਰਭੁ ਨੈ ਤਿਨ੍ਹਾਂ ਨੂੰ ਕਿਹਾ, ਤਿਹਾ ਹੀ ਕੀਤਾ। ਅਤੇ ਜਿਸ ੭
ਵੇਲੇ ਉਨ੍ਹੀਂ ਦੋਹੀਂ ਫਿਰਊਨ ਨਾਲ ਗੱਲ ਕਥਾ ਕੀਤੀ, ਮੂਸਾ
ਅੱਸੀਆਂ, ਅਤੇ ਹਾਰੂਨ ਤਿਰਾਸੀਆਂ ਵਰਿਹਾਂ ਦਾ ਹੈਸੀ॥

ਅਤੇ ਪ੍ਰਭੁ ਨੈ ਮੂਸਾ ਅਤੇ ਹਾਰੂਨ ਨੂੰ ਕਿਹਾ, ਕਿ ਜਦ ੯
ਫਿਰਊਨ ਤੁਹਾ ਨੂੰ ਕਹੇ, ਜੋ ਆਪਣੀ ਕਰਾਮਾਤ ਦਿਖਾਲੋ;
ਤਦ ਹਾਰੂਨ ਨੂੰ ਆਖੀਂ, ਜੋ ਆਪਣਾ ਆਸਾ ਲੈ, ਅਤੇ
ਫਿਰਊਨ ਅਗੇ ਸਿੱਟ ਦਿਹ; ਉਹ ਇਕ ਸਰਪ ਬਣ ਜਾਵੇ-
ਗਾ। ਤਦ ਮੂਸਾ ਅਤੇ ਹਾਰੂਨ ਫਿਰਊਨ ਪਾਹ ਗਏ, ਅਤੇ ੧੦
ਉਨ੍ਹੀਂ, ਜਿਸ ਤਰਾਂ ਪ੍ਰਭੁ ਨੈ ਕਿਹਾ ਸੀ, ਤਿਹਾ ਹੀ ਕੀਤਾ;
ਹਾਰੂਨ ਨੈ ਆਪਣਾ ਆਸਾ ਫਿਰਊਨ ਅਤੇ ਉਹ ਦੇ ਚਾਕ-
ਰਾਂ ਦੇ ਅਗੇ ਸੁਟਿਆ, ਅਤੇ ਉਹ ਸਰਪ ਬਣ ਗਿਆ।
ਤਦ ਫਿਰਊਨ ਨੈ ਬੀ ਸਿਆਣਿਆਂ ਅਤੇ ਮਨਤ੍ਰੀਆਂ ਨੂੰ ੧੧
ਸੱਦਿਆ; ਅਤੇ ਮਿਸਰ ਦੇ ਉਨ੍ਹਾਂ ਜਾਦੂਗਰੀਂ ਬੀ ਆਪਣੇ
ਜੁਗਤਾਂ ਦੇ ਜੋਰ, ਤਿਹਾ ਹੀ ਕੀਤਾ। ਕਿ ਉਨ੍ਹਾਂ ਵਿਚੋਂ ਹਰ ੧੨
ਕਿਸੇ ਨੈ ਆਪੋ ਆਪਣਾ ਆਸਾ ਸੁਟਿਆ, ਅਤੇ ਉਹ
ਸਰਪ ਹੋ ਗਿਆ; ਪਰ ਹਾਰੂਨ ਦਾ ਆਸਾ ਤਿਨ੍ਹਾਂ ਦੇ

੧੩ ਆਸਿਆਂ ਨੂੰ ਭੱਛ ਗਿਆ। ਅਤੇ ਫਿਰਊਨ ਦਾ ਮਨ
ਕਠਲ ਹੋ ਗਿਆ, ਜੋ ਉਨ, ਪ੍ਰਭੁ ਦੇ ਕਹਿਲੇ ਅਨੁਸਾਰ, ਉ-
ਨਾਂ ਦੀ ਨਾ ਸੁਲੀ॥
੧੪ ਤਦ ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਫਿਰਊਨ ਦਾ ਮਨ
੧੫ ਕਠਨ ਹੈ, ਉਹ ਲੋਕਾਂ ਤਾਈਂ ਜਾਲ ਨਹੀਂ ਦਿੰਦਾ। ਤੂੰ ਤੜ-
ਕੇ ਨੂੰ ਫਿਰਊਨ ਪਾਹ ਜਾਹ; ਦੇਖ ਜੋ ਉਹ ਦਰਿਆਉ ਉਤੇ
ਜਾਵੇਗਾ; ਤੂੰ ਦਰਿਆਉ ਦੇ ਕੰਢੇ, ਉਸ ਦੇ ਮਿਲਲੇ ਨੂੰ ਖੜਾ
ਹੋਵੀਂ; ਅਤੇ ਉਹ ਆਸਾ ਜੋ ਸਰਪ ਹੋ ਗਿਆ ਸਾ, ਆਪ-
੧੬ ਲੇ ਹੱਥ ਵਿਚ ਲਵੀਂ। ਅਤੇ ਉਹ ਨੂੰ ਕਹੀਂ, ਜੋ ਪ੍ਰਭੁ, ਇਬ-
ਰਾਨੀਆਂ ਦੇ ਪਰਮੇਸੁਰ ਨੈ ਮੈ ਨੂੰ ਤੇਰੇ ਪਾਹ ਇਹ ਕਹਿੰਦੇ
ਘੱਲਿਆ ਹੈ, ਜੋ ਮੇਰੇ ਲੋਕਾਂ ਨੂੰ ਜਾਲ ਦਿਹ, ਤਾਂ ਜੰਗਲ
ਵਿਚ ਓਹ ਮੇਰਾ ਭਜਨ ਕਰਨ; ਅਤੇ ਦੇਖ, ਤੈਂ ਹੁਲ ਤੀਕੁਰ
੧੭ ਮੇਰੀ ਨਾ ਸੁਲੀ। ਪ੍ਰਭੁ ਨੈ ਐਉਂ ਕਿਹਾ, ਜੋ ਤੂੰ ਇਸੇ ਤੇ
ਜਾਲੇਂਗਾ, ਜੋ ਮੈਂ ਹੀ ਪ੍ਰਭੁ ਹਾਂ; ਦੇਖ, ਮੈਂ ਇਹ ਆਸਾ ਜੋ ਮੇ-
ਰੇ ਹੱਥ ਵਿਚ ਹੈ, ਦਰਿਆਉ ਦੇ ਜਲ ਵਿਚ ਮਾਰਾਂਗਾ, ਅਤੇ
੧੮ ਉਹ ਰੱਤ ਹੋ ਜਾਵੇਗਾ। ਅਤੇ ਮਛੀਆਂ ਜੋ ਦਰਿਆਉ
ਵਿਚ ਹਨ, ਮਰ ਜਾਲਗੀਆਂ, ਅਤੇ ਦਰਿਆਉ ਸੜ ਜਾ-
ਵੇਗਾ; ਅਤੇ ਮਿਸਰ ਦੇ ਲੋਕ ਦਰਿਆਉ ਦਾ ਜਲ ਪੀਲ
੧੯ ਵਿਚ ਔਖੇ ਹੋਲਗੇ। ਫੇਰ ਪ੍ਰਭੁ ਨੈ ਮੂਸਾ ਨੂੰ ਕਿਹਾ, ਹਾ-
ਰੂਨ ਨੂੰ ਆਖ, ਜੋ ਆਪਲਾ ਆਸਾ ਲੈ, ਅਤੇ ਆਪਲਾ
ਹੱਥ ਮਿਸਰ ਦੇ ਪਾਲੀਆਂ ਉਤੇ, ਅਰਥਾਤ ਉਨਾਂ ਦੀਆਂ
ਨਹਿਰਾਂ, ਅਤੇ ਉਨਾਂ ਦੀਆਂ ਨਦੀਆਂ, ਅਤੇ ਤਿਨਾਂ ਦੇ
ਤਲਾਵਾਂ, ਅਤੇ ਉਨਾਂ ਦਿਆਂ ਸਰਬੱਤ ਪਾਲੀਆਂ ਉਤੇ ਲੰਬਾ
ਕਰ, ਤਾਂ ਓਹ ਸਾਰੇ ਮਿਸਰ ਦੇਸ ਵਿਚ, ਬਲਕ ਪੱਥਰ
ਅਤੇ ਲਕੜੀ ਦੇ ਬਾਸਲਾਂ ਵਿਚ ਬੀ, ਰੱਤ ਬਲ ਜਾਲ।

ਤਦ ਮੂਸਾ ਅਤੇ ਹਾਰੂਨ ਨੈ, ਪ੍ਰਭੁ ਦੇ ਆਖੇ ਅਨੁਸਾਰ ਤਿ- ੨੦
ਹਾ ਹੀ ਕੀਤਾ; ਓਨ ਆਸਾ ਚੱਕਿਆ, ਅਤੇ ਦਰਿਆਉ ਦੇ
ਪਾਣੀ ਪੁਰ, ਫਿਰਊਨ ਅਤੇ ਉਹ ਦੇ ਚਾਕਰਾਂ ਦੇ ਰੂਬਰੂ ਮਾ-
ਰਿਆ; ਅਤੇ ਦਰਿਆਉ ਦਾ ਜਲ ਸਭ ਲੋਹੂ ਹੋ ਗਿਆ।
ਅਤੇ ਦਰਿਆਉ ਦੀਆਂ ਮਛੀਆਂ ਮਰ ਗਈਆਂ, ਅਤੇ ੨੧
ਦਰਿਆਉ ਸੜ ਗਿਆ, ਅਤੇ ਮਿਸਰ ਦੇ ਲੋਕ ਦਰਿਆਉ
ਦਾ ਪਾਣੀ ਪੀ ਨਾ ਸਕੇ; ਅਤੇ ਮਿਸਰ ਦੀ ਸਾਰੀ ਧਰਤੀ
ਵਿਚ ਰੱਤੋਰੱਤ ਹੋ ਗਿਆ। ਤਦ ਮਿਸਰ ਦੇ ਜਾਦੂਗਰਾਂ ਨੈ ੨੨
ਬੀ ਆਪਣੇ ਜੁਗਤਾਂ ਨਾਲ ਤਿਹਾ ਹੀ ਕੀਤਾ; ਅਤੇ ਫਿਰ-
ਊਨ ਦਾ ਮਨ ਕਠਨ ਹੋ ਗਿਆ, ਅਤੇ ਜਿਹਾ ਪ੍ਰਭੁ ਨੈ ਕਿ-
ਹਾ, ਸੋ ਉਨਾਂ ਦਾ ਨਾ ਸੁਣਿਆ। ਅਤੇ ਫਿਰਊਨ ਮੁੜਕੇ ੨੩
ਆਪਣੇ ਘਰ ਨੂੰ ਗਿਆ, ਅਤੇ ਉਹ ਦਾ ਮਨ ਇਨਾਂ ਗੱਲਾਂ
ਪੁਰ ਬੀ ਨਾ ਝੁਕਿਆ। ਅਤੇ ਸਾਰੇ ਮਿਸਰੀਆਂ ਨੈ ਦਰਿ- ੨੪
ਆਉ ਦੇ ਆਸ ਪਾਸ ਖੋਦਣ ਲੱਗੇ, ਜੋ ਉੱਥੋਂ ਪਾਣੀ ਪੀਣ;
ਇਸ ਕਰਕੇ ਜੋ ਓਹ ਦਰਿਆਉ ਦਾ ਪਾਣੀ ਪੀ ਨਾ ਸਕੇ।
ਅਤੇ ਉਸ ਸਮੇ ਤੇ, ਜੋ ਪ੍ਰਭੁ ਨੈ ਦਰਿਆਉ ਨੂੰ ਮਾਰਿਆ, ੨੫
ਸੱਤ ਦਿਹਾੜੇ ਬਤੀਤ ਹੋ ਗਏ॥

ਫੇਰ ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਫਿਰਊਨ ਕੋਲ ਜਾਹ, [੮]
ਅਤੇ ਉਹ ਨੂੰ ਇਹ ਆਖ, ਪ੍ਰਭੁ ਐਉਂ ਕਹਿੰਦਾ ਹੈ, ਜੋ ਮੇਰੇ
ਲੋਕਾਂ ਨੂੰ ਜਾਣ ਦਿਹ, ਤਾਂ ਓਹ ਮੇਰਾ ਭਜਨ ਕਰਨ। ਅਤੇ ੨
ਜੇ ਤੂੰ ਜਾਣ ਨਾ ਦੇਵੇਂਗਾ, ਤਾਂ ਦੇਖ, ਜੋ ਮੈਂ ਤੇਰੇ ਦੇਸ ਦੇ ਸਰ-
ਬੱਤ ਹੱਦਾਂ ਨੂੰ ਡੱਡੂਆਂ ਨਾਲ ਮਾਰਾਂਗਾ। ਅਤੇ ਦਰਿਆਉ ੩
ਅਣਗਿਣਤ ਡੱਡੂ ਉਪਜਾਵੇਗਾ, ਅਤੇ ਓਹ ਚੜ੍ਹਨਗੇ, ਅਤੇ
ਤੇਰੇ ਘਰ ਵਿਚ, ਅਤੇ ਤੇਰੇ ਸੌਣ ਦੇ ਥਾਉਂ ਵਿਚ, ਅਤੇ ਤੇਰੀ
ਛੇਜ ਉਤੇ, ਅਤੇ ਤੇਰੇ ਚਾਕਰਾਂ ਦੇ ਘਰਾਂ ਵਿਚ, ਅਤੇ ਤੇਰੀ

ਪਰਜਾ ਉੱਤੇ, ਅਤੇ ਤੇਰੇ ਤੰਦੂਰਾਂ, ਅਤੇ ਤੇਰੇ ਆਟਾ ਗੁੰਨਣ
੪ ਦੇ ਕੁਨਾਲੀਆਂ ਵਿਚ ਆਉਣਗੇ। ਅਤੇ ਡੱਡੂ ਤੇਰੇ, ਅਤੇ
ਤੇਰੀ ਪਰਜਾ, ਅਤੇ ਤੇਰੇ ਸਭਨਾਂ ਚਾਕਰਾਂ ਉੱਤੇ ਚੜ੍ਹਨਗੇ।
੫ ਅਤੇ ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਹਾਰੂਨ ਨੂੰ ਆਖ, ਜੋ
ਆਪਣਾ ਹੱਥ ਆਸੇ ਸਣੇ, ਨਹਿਰਾਂ ਅਤੇ ਦਰਿਆਵਾਂ
ਅਤੇ ਤਲਾਵਾਂ ਉੱਤੇ ਪਸਾਰ, ਅਤੇ ਡੱਡੂਆਂ ਨੂੰ ਮਿਸਰ ਦੇਸ
੬ ਵਿਚ ਕੱਢ। ਸੋ ਹਾਰੂਨ ਨੈ ਮਿਸਰ ਦੇ ਪਾਣੀਆਂ ਉੱਤੇ ਹੱਥ
ਪਸਾਰਿਆ; ਅਤੇ ਡੱਡੂਆਂ ਨੈ ਨਿੱਕਲਕੇ ਮਿਸਰ ਦੀ ਧਰ-
੭ ਤੀ ਢੱਕ ਲਈ। ਅਤੇ ਜਾਦੂਗਰਾਂ ਨੈ ਬੀ ਆਪਣੇ ਜੁਗਤਾਂ
ਤੇ ਤਿਹਾ ਹੀ ਕੀਤਾ, ਅਤੇ ਮਿਸਰ ਦੀ ਧਰਤੀ ਉੱਪੁਰ ਡੱਡੂ
੮ ਝੜਾਏ। ਤਦ ਫਿਰਊਨ ਨੈ ਮੂਸਾ ਅਤੇ ਹਾਰੂਨ ਤਾਈਂ
ਸੱਦਿਆ, ਅਤੇ ਕਿਹਾ, ਪ੍ਰਭੁ ਦੇ ਅਗੇ ਬੇਨਤੀ ਕਰੋ, ਜੋ ਉਹ
ਡੱਡੂਆਂ ਨੂੰ ਮੇ ਤੇ ਅਤੇ ਮੇਰੀ ਪਰਜਾ ਥੀਂ ਹਟਾਵੇ; ਅਤੇ ਮੈਂ
ਉਨ੍ਹਾਂ ਲੋਕਾਂ ਨੂੰ ਤੋਰ ਦਿਆਂਗਾ, ਜੋ ਪ੍ਰਭੁ ਦੇ ਅਗੇ ਬਲ
੯ ਦਾਨ ਕਰਨ। ਮੂਸਾ ਨੈ ਫਿਰਊਨ ਨੂੰ ਕਿਹਾ, ਤੂੰ ਮੇਰੇ ਉੱਤੇ
ਵਡਿਆਈ ਕਰੀਂ; ਤੇਰੇ ਲਈ, ਅਤੇ ਤੇਰੇ ਚਾਕਰਾਂ, ਅਤੇ
ਤੇਰੀ ਪਰਜਾ ਦੇ ਲਈ ਮੈਂ ਕਿਸ ਵੇਲੇ ਬੇਨਤੀ ਕਰਾਂ, ਜੋ ਡੱਡੂ
ਤੇ ਤੇ ਅਤੇ ਤੇਰੇ ਘਰਾਂ ਤੇ ਹਟਾਏ ਜਾਣ, ਅਤੇ ਦਰਿਆਉ
੧੦ ਵਿਚ ਹੀ ਰਹਿਣ। ਉਹ ਬੋਲਿਆ ਜੋ ਕੱਲ। ਤਦ ਓਨ
ਕਿਹਾ, ਇਸੇ ਤਰਾਂ ਹੋਵੇਗਾ; ਤਾਂ ਤੂੰ ਜਾਣੇਂ, ਜੋ ਪ੍ਰਭੁ, ਸਾਡੇ
੧੧ ਪਰਮੇਸੁਰ ਵਾਂਙੁ, ਕੋਈ ਨਹੀਂ ਹੈ। ਅਤੇ ਡੱਡੂ ਤੈ ਨੂੰ, ਅਤੇ
ਤੇਰੇ ਘਰਾਂ ਨੂੰ, ਅਤੇ ਤੇਰੇ ਚਾਕਰਾਂ ਅਤੇ ਤੇਰੀ ਪਰਜਾ ਨੂੰ
ਛੱਡ ਦੇਣਗੇ; ਨਿਰੇ ਦਰਿਆਉ ਹੀ ਵਿਚ ਰਿਹਾ ਕਰਨਗੇ।
੧੨ ਫੇਰ ਮੂਸਾ ਅਤੇ ਹਾਰੂਨ ਫਿਰਊਨ ਦੇ ਪਾਹੋਂ ਨਿੱਕਲ ਗਏ;
ਅਤੇ ਮੂਸਾ ਨੈ ਪ੍ਰਭੁ ਦੇ ਅਗੇ ਉਨ੍ਹਾਂ ਡੱਡੂਆਂ ਦੇ ਕਾਰਨ, ਜੋ

ਉਹ ਫਿਰਊਨ ਉਤੇ ਲੇਆਇਆ ਸਾ, ਬੇਨਤੀ ਕੀਤੀ। ਅਤੇ ੧੩
ਪ੍ਰਭੁ ਨੈ ਮੂਸਾ ਦੇ ਕਹਿਣ ਅਨੁਸਾਰ ਕੀਤਾ; ਅਤੇ ਡੱਡੂ ਘਰਾਂ
ਅਤੇ ਪਿੰਡਾਂ ਅਤੇ ਖੇਤਾਂ ਵਿਚੋਂ ਮਰ ਗਏ। ਅਤੇ ਉਨੀਂ ਜਿ- ੧੪
ਥੇ ਕਿਥੇ ਕਠੇ ਕਰਕੇ ਢੇਰ ਲਾ ਦਿੱਤੇ, ਜੋ ਧਰਤੀ ਸੜ ਉੱਠੀ।
ਪਰ ਜਾਂ ਫਿਰਊਨ ਨੈ ਡਿੱਠਾ, ਜੋ ਸਖੇਹਤਾ ਹੋਇਆ, ੧੫
ਤਾਂ ਓਨ ਫੇਰ ਆਪਣਾ ਮਨ ਕਠਣ ਕਰ ਲੀਤਾ, ਅਤੇ ਪ੍ਰਭੁ
ਦੇ ਆਖੇ ਅਨੁਸਾਰ, ਤਿਨਾਂ ਦੀ ਨਾ ਸੁਣੀ। ਤਦ ਪ੍ਰਭੁ ਨੈ ੧੬
ਮੂਸਾ ਨੂੰ ਕਿਹਾ, ਹਾਰੂਨ ਨੂੰ ਕਹੁ, ਆਪਣਾ ਆਸਾ ਪਸਾਰ,
ਅਤੇ ਧਰਤੀ ਦੀ ਧੂੜ ਨੂੰ ਕੁੱਟ, ਤਾਂ ਸਾਰੇ ਮਿਸਰ ਦੇਸ ਵਿਚ
ਜੂਆਂ ਪੈ ਜਾਣ। ਉਨੀਂ ਅਜਿਹਾ ਹੀ ਕੀਤਾ; ਅਤੇ ਹਾ- ੧੭
ਰੂਨ ਨੈ ਆਪਣਾ ਹੱਥ ਆਸੇ ਦੇ ਨਾਲ ਪਸਾਰਿਆ, ਅਤੇ
ਉਸ ਧਰਤੀ ਦੀ ਮਿੱਟੀ ਕੁੱਟੀ, ਅਤੇ ਉਹ ਜੂਆਂ ਬਣਕੇ ਮ-
ਨੁਖਾਂ ਅਤੇ ਪਸੂਆਂ ਨੂੰ ਚਿੰਬੜ ਗਈਆਂ; ਮਿਸਰ ਦੀ ਸਾ-
ਰੀ ਧਰਤੀ ਦੀ ਧੂੜ ਜੂਆਂ ਬਣ ਗਈ। ਅਤੇ ਜਾਦੂਗਰਾਂ ੧੮
ਨੈ ਬੀ ਆਪਣੇ ਜੁਗਤਾਂ ਦੇ ਨਾਲ ਉਸੇ ਤਰਾਂ ਕੀਤਾ, ਜੋ ਜੂ-
ਆਂ ਕੱਢਣ, ਪਰ ਕੱਢ ਨਾ ਸਕੇ; ਅਤੇ ਮਨੁਖਾਂ ਅਤੇ ਪਸੂ-
ਆਂ ਉੱਤੇ ਜੂਆਂ ਹੋਏ। ਤਦ ਜਾਦੂਗਰਾਂ ਨੈ ਫਿਰਊਨ ਨੂੰ ੧੯
ਕਿਹਾ, ਜੋ ਇਹ ਪਰਮੇਸੁਰ ਦੀ ਸਕਤ ਹੈ; ਅਤੇ ਫਿਰਊਨ
ਦਾ ਮਨ ਕਠਣ ਹੋ ਗਿਆ, ਅਤੇ ਉਨ, ਜਿਹਾ ਪ੍ਰਭੁ ਨੈ ਕਿਹਾ
ਸਾ, ਤਿਹਾ ਉਨਾਂ ਦਾ ਕਹਿਣਾ ਨਾ ਮੰਨਿਆ। ਫੇਰ ਪ੍ਰਭੁ ੨੦
ਨੈ ਮੂਸਾ ਨੂੰ ਕਿਹਾ, ਜੋ ਤੜਕੇ ਸਵੇਰੇ ਹੀ ਉਠਕੇ ਫਿਰਊਨ
ਦੇ ਅਗੇ ਖੜਾ ਹੋ; ਦੇਖ, ਜੋ ਉਹ ਦਰਿਆਉ ਪੁਰ ਆਵੇਗਾ;
ਤੂੰ ਉਹ ਨੂੰ ਕਹੀਂ, ਜੋ ਪ੍ਰਭੁ ਐਉਂ ਆਖਦਾ ਹੈ, ਜੋ ਮੇਰੇ ਲੋਕਾਂ
ਨੂੰ ਜਾਣ ਦਿਹ, ਕਿ ਓਹ ਮੇਰਾ ਭਜਨ ਕਰਨ। ਨਹੀਂ ਤਾ, ੨੧
ਜੇ ਤੂੰ ਮੇਰੇ ਲੋਕਾਂ ਨੂੰ ਜਾਣ ਨਾ ਦੇਵੇਂਗਾ, ਤਾਂ ਦੇਖ, ਮੈਂ ਤੇਰੇ

ਅਤੇ ਤੇਰੇ ਦਾਸਾਂ ਅਤੇ ਤੇਰੀ ਪਰਜਾ ਉਤੇ, ਅਤੇ ਤੇਰੇ ਘਰਾਂ
ਵਿਚ ਮੱਛਰਾਂ ਦਾ ਟਾਂਡੇ ਦਾ ਟਾਂਡਾ ਹੀ ਘੱਲਾਂਗਾ; ਜੋ ਮਿ-
ਸਰ ਦੇ ਘਰ, ਅਤੇ ਸਰਬੱਤ ਧਰਤੀ, ਜਿਥੇ ਓਹ ਹਨ, ਉਨਾਂ
੨੨ ਗੋਲ੍ਹਾਂ ਸੰਗ ਭਰ ਜਾਵੇਗੀ। ਅਤੇ ਮੈਂ ਉੱਦਿਨ ਗੋਸਨ ਦੀ
ਧਰਤੀ ਨੂੰ, ਜਿਥੇ ਮੇਰੀ ਕੋਮ ਵਸਦੀ ਹੈ, ਅੱਡ ਕਰਾਂਗਾ, ਜੋ
ਮੱਛਰਾਂ ਦੇ ਗੋਲ੍ਹ ਉਥੇ ਨਾ ਹੋਵਲਗੇ; ਤਾਂ ਤੂੰ ਜਾਣੇਂ, ਜੋ ਪਿਰ-
੨੩ ਥੀ ਦੇ ਵਿਚ ਮੈਂ ਹੀ ਪ੍ਰਭੁ ਹਾਂ। ਅਤੇ ਮੈਂ ਤੇਰੀ ਪਰਜਾ ਅਤੇ
ਆਪਣੀ ਪਰਜਾ ਵਿਚ ਫਾਟਕ ਪਾਵਾਂਗਾ, ਅਤੇ ਇਹ ਕ-
੨੪ ਰਾਮਾਤ ਕੱਲ ਨੂੰ ਹੋਵੇਗੀ। ਸੋ ਪ੍ਰਭੁ ਨੈ ਤਿਵੇਂ ਹੀ ਕੀਤੀ;
ਅਤੇ ਫਿਰਊਨ ਦੇ ਘਰ, ਅਤੇ ਉਹ ਦੇ ਚਾਕਰਾਂ ਦੇ ਘਰਾਂ,
ਅਤੇ ਸਾਰੇ ਮਿਸਰ ਦੇਸ ਵਿਚ, ਮੱਛਰਾਂ ਦਾ ਦਲ ਆਇ-
ਆ, ਜੋ ਧਰਤੀ, ਮੱਛਰਾਂ ਦੇ ਦਲ ਦੇ ਮਾਰੇ ਬਿਗੜ ਗਈ।
੨੫ ਤਦ ਫਿਰਊਨ ਨੈ ਮੂਸਾ ਅਤੇ ਹਾਰੂਨ ਨੂੰ ਸਦਿਆ, ਅਤੇ
ਕਿਹਾ, ਤੁਸੀਂ ਜਾਓ, ਅਤੇ ਆਪਣੇ ਪਰਮੇਸੁਰ ਦੇ ਲਈ
੨੬ ਇਸ ਧਰਤੀ ਵਿਚ ਬਲ ਦਾਨ ਕਰੋ। ਮੂਸਾ ਨੈ ਕਿਹਾ,
ਐਉਂ ਕਰਨਾ ਜੋਗ ਨਹੀਂ; ਕਿਉਂ ਜੋ ਅਸੀਂ ਪ੍ਰਭੁ, ਆਪਣੇ
ਪਰਮੇਸੁਰ ਦੇ ਲਈ ਅਜਿਹਾ ਬਲ੍ਹ ਦਾਨ ਕਰਨਗੇ, ਕਿ
ਜਿਸ ਤੇ ਮਿਸਰੀ ਕਿਰਕ ਰਖਦੇ ਹਨ; ਫੇਰ ਦੇਖੋ, ਜੋ ਅਸੀਂ
ਮਿਸਰੀਆਂ ਦਿਆਂ ਨੇਤ੍ਰਾਂ ਦੇ ਅਗੇ ਉਹ ਬਲ੍ਹ ਦਾਨ ਕਿ
ਜਿਸ ਤੇ ਓਹ ਕਿਰਕ ਰਖਦੇ ਹਨ, ਕਰਯੇ, ਤਾਂ ਕੀ ਓਹ ਸਾ
੨੭ ਨੂੰ ਪਥਰਵਾਹ ਨਾ ਕਰਨਗੇ? ਅਸੀਂ ਤਿੰਨਾਂ ਦਿਨਾਂ ਦੇ ਰਸ-
ਤੇ ਜੰਗਲ੍ਹ ਵਿਚ ਜਾਵਾਂਗੇ; ਅਤੇ ਪ੍ਰਭੁ, ਆਪਣੇ ਪਰਮੇਸੁਰ
ਦੇ ਲਈ, ਜਿਹਾ ਉਹ ਸਾ ਨੂੰ ਕਹੇਗਾ, ਬਲ੍ਹ ਦਾਨ ਕਰਾਂਗੇ।
੨੮ ਫਿਰਊਨ ਬੋਲਿਆ, ਜੋ ਮੈਂ ਤੁਹਾ ਨੂੰ ਜਾਣ ਦਿਆਂਗਾ, ਜੋ
ਤੁਸੀਂ ਪ੍ਰਭੁ, ਆਪਣੇ ਪਰਮੇਸੁਰ ਦੇ ਲਈ ਜੰਗਲ੍ਹ ਵਿਚ

ਬਲ਼ ਦਾਨ ਕਰੇ; ਪਰ ਤੁਸੀਂ ਬਹੁਤ ਦੂਰ ਨਾ ਜਾਇਓ; ਮੇਰੇ
ਲਈ ਸਪਾਰਸ ਕਰਿਓ। ਮੂਸਾ ਬੋਲਿਆ, ਦੇਖ, ਮੈਂ ਤੇਰੇ ੨੯
ਪਾਹੋਂ ਬਾਹਰ ਜਾਂਦਾ ਹਾਂ, ਅਤੇ ਮੈਂ ਪ੍ਰਭੁ ਦੇ ਅਗੇ ਸਪਾਰਸ
ਕਰਾਂਗਾ, ਜੋ ਮੱਛਰਾਂ ਦੇ ਗੋਲ਼, ਫਿਰਊਨ ਅਤੇ ਉਹ ਦੇ ਚਾਕ-
ਰਾਂ ਅਤੇ ਉਹ ਦੀ ਪਰਜਾ ਉਪੂਰੋਂ ਕੱਲ ਜਾਂਦੇ ਰਹਿਲ; ਪਰ
ਅਜਿਹਾ ਨਾ ਹੋਵੇ, ਜੋ ਫਿਰਊਨ ਫੇਰ ਛਲ਼ ਕਰਕੇ ਲੋਕਾਂ
ਨੂੰ, ਪ੍ਰਭੁ ਦੇ ਲਈ ਬਲ਼ ਦਾਨ ਕਰਨੇ ਨੂੰ, ਜਾਲ ਨਾ ਦੇਵੇ।
ਤਦ ਮੂਸਾ ਫਿਰਊਨ ਪਾਹੋਂ ਬਾਹਰ ਗਿਆ, ਅਤੇ ਪ੍ਰਭੁ ਦੇ ੩੦
ਅਗੇ ਸਪਾਰਸ ਕੀਤੀ। ਅਤੇ ਪ੍ਰਭੁ ਨੇ ਮੂਸਾ ਦੇ ਕਹਿਲ ੩੧
ਅਨੁਸਾਰ ਕੀਤਾ, ਅਤੇ ਓਨ ਮੱਛਰਾਂ ਦੇ ਗੋਲ਼ਾਂ ਨੂੰ ਫਿਰਊਨ
ਅਤੇ ਉਹ ਦੇ ਚਾਕਰਾਂ ਅਤੇ ਉਹ ਦੀ ਪਰਜਾ ਉੱਤੋਂ ਹਟਾ
ਦਿੱਤਾ; ਉਨ੍ਹਾਂ ਵਿਚੋਂ ਇਕ ਬੀ ਨਾ ਰਿਹਾ। ਪਰ ਫਿਰਊਨ ੩੨
ਨੇ ਐਤਕੀ ਬੀ ਆਪਲਾ ਮਨ ਕਠਲ ਕੀਤਾ; ਅਤੇ ਉਨ੍ਹਾਂ
ਲੋਕਾਂ ਨੂੰ ਜਾਲ ਨਾ ਦਿੱਤਾ॥

ਉਪਰੰਦ ਪ੍ਰਭੁ ਨੇ ਮੂਸਾ ਨੂੰ ਕਿਹਾ, ਫਿਰਊਨ ਕੋਲ਼ ਜਾਹ, [੯]
ਅਤੇ ਉਸ ਨੂੰ ਕਹੁ, ਜੋ ਪ੍ਰਭੁ, ਇਬਰਾਨੀਆਂ ਦਾ ਪਰਮੇਸੁਰ
ਐਉਂ ਆਹੰਦਾ ਹੈ, ਜੋ ਮੇਰੇ ਲੋਕਾਂ ਨੂੰ ਜਾਲ ਦਿਹ, ਤਾਂ ਓਹ
ਮੇਰੀ ਬੰਦਗੀ ਕਰਨ। ਕਿੰਉਕਿ ਜੇ ਜਾਲ ਨਾ ਦੇਵੇਂਗਾ, ਅਤੇ ੨
ਐਤਕੀ ਬੀ ਉਨ੍ਹਾਂ ਨੂੰ ਰੋਕੇਂਗਾ; ਤਾਂ ਦੇਖ, ਜੋ ਪ੍ਰਭੁ ਦਾ ਹੱਥ ੩
ਤੇਰੇ ਪਸੂਆਂ ਉਤੇ ਜੋ ਖੇਤਾਂ ਵਿਚ ਹਨ, ਅਰਥਾਤ ਘੋੜਿਆਂ,
ਗਧਿਆਂ, ਊਠਾਂ, ਬਲ਼ਦਾਂ, ਅਤੇ ਭੇਡਾਂ ਉਤੇ ਹੋਵੇਗਾ; ਸੋ
ਉਨ੍ਹਾਂ ਉਪੁਰ ਵਡੀ ਕਸਟਲੀ ਪਵੇਗੀ। ਅਤੇ ਪ੍ਰਭੁ ਇਸ- ੪
ਰਾਏਲ ਅਤੇ ਮਿਸਰੀਆਂ ਦੇ ਪਸੂਆਂ ਨੂੰ ਆਪਸ ਥੀਂ ਅੱਡ
ਕਰੇਗਾ; ਅਤੇ ਉਨ੍ਹਾਂ ਵਿਚੋਂ ਜੋ ਇਸਰਾਏਲ ਦੇ ਪੁੱਤਾਂ ਦੇ
ਹਨ, ਕੋਈ ਨਾ ਮਰੇਗਾ। ਅਤੇ ਪ੍ਰਭੁ ਨੇ ਇਕ ਵੇਲਾ ਠਗ- ੫

ਇਆ, ਅਤੇ ਕਿਹਾ, ਜੋ ਕੱਲ ਨੂੰ ਪ੍ਰਭੁ ਇਹ ਕੰਮ ਇਸ
੬ ਧਰਤੀ ਵਿਚ ਕਰੇਗਾ। ਅਤੇ ਪ੍ਰਭੁ ਨੈ ਦੂਜੇ ਦਿਹਾੜੇ ਉਹ
ਕੰਮ ਕੀਤਾ, ਅਤੇ ਮਿਸਰੀਆਂ ਦੇ ਸਭ ਪਸੂ ਮਰ ਗਏ; ਪਰ
ਇਸਰਾਏਲ ਦੇ ਪੁੱਤਾਂ ਦੇ ਪਸੂਆਂ ਥੀਂ ਇਕ ਬੀ ਨਾ ਮੋਇ-
੭ ਆ। ਸੋ ਜਾਂ ਫਿਰਊਨ ਨੈ ਮਨੁਖ ਘੱਲਿਆ, ਤਾਂ ਉਹ
ਕੀ ਵੇਖਦਾ ਹੈ, ਜੋ ਇਸਰਾਏਲੀਆਂ ਦੇ ਪਸੂਆਂ ਥੀਂ ਕੋਈ
ਬੀ ਨਾ ਮੋਇਆ ਸਾ। ਹੋਰ ਬੀ ਫਿਰਊਨ ਦਾ ਮਨ ਕਠਲ
ਹੋਇਆ, ਅਤੇ ਓਨ ਤਿਨ੍ਹਾਂ ਲੋਕਾਂ ਨੂੰ ਜਾਣ ਨਾ ਦਿੱਤਾ।
੮ ਅਤੇ ਪ੍ਰਭੁ ਨੈ ਮੂਸਾ ਅਤੇ ਹਾਰੂਨ ਨੂੰ ਕਿਹਾ, ਜੋ ਭੱਠ ਦੀ
ਸੁਆਹ ਦੀਆਂ ਦੋਨੋ ਮੁਠੀਆਂ ਭਰਕੇ, ਮੂਸਾ ਫਿਰਊਨ ਦੇ
੯ ਸਾਹਮਣੇ ਅਕਾਸ ਵਲ ਕਰਕੇ ਉਡਾਵੇ। ਅਤੇ ਉਹ ਮਿ-
ਸਰ ਦੀ ਸਾਰੀ ਧਰਤੀ ਵਿਚ ਧੂੰਦੂਕਾਰ ਹੋ ਜਾਵੇਗਾ; ਅਤੇ
ਸਾਰੇ ਮਿਸਰ ਦੇਸ ਵਿਚ, ਮਨੁਖਾਂ ਅਤੇ ਪਸੂਆਂ ਦੇ ਪਿੰਡੇ
੧੦ ਪੁਰ ਫੋੜੇ ਅਤੇ ਛਾਲੇ ਪੈ ਜਾਣਗੇ। ਸੋ ਉਨ੍ਹੀਂ ਭੱਠੀ ਦੀ
ਸੁਆਹ ਲਈ, ਅਤੇ ਫਿਰਊਨ ਦੇ ਅਗੇ ਖੜੋਤੇ; ਅਤੇ ਮੂਸਾ
ਨੈ ਉਹ ਨੂੰ ਅਕਾਸ ਦੀ ਵਲ ਉਡਾ ਦਿੱਤਾ; ਅਤੇ ਮਨੁਖਾਂ
ਅਰ ਪਸੂਆਂ ਦੇ ਪਿੰਡੇ ਉਪੁਰ ਫੋੜੇ ਅਤੇ ਛਾਲੇ ਨਿੱਕਲਿ
੧੧ ਆਏ। ਅਤੇ ਜਾਦੂਗਰ ਫੋੜਿਆਂ ਦੇ ਹਥੋਂ ਮੂਸਾ ਦੇ ਅਗੇ
ਖੜੇ ਨਾ ਰਹਿ ਸਕੇ; ਇਸ ਲਈ ਜੋ ਜਾਦੂਗਰਾਂ ਅਤੇ ਸਾਰੇ
੧੨ ਮਿਸਰੀਆਂ ਦੀ ਦੇਹ ਪੁਰ ਫੋੜੇ ਸਨ। ਅਤੇ ਪ੍ਰਭੁ ਨੈ ਫਿਰ-
ਊਨ ਦੇ ਮਨ ਨੂੰ ਕਠਲ ਕਰ ਦਿੱਤਾ, ਅਤੇ ਉਨ, ਜਿਹਾ ਪ੍ਰਭੁ
ਨੈ ਮੂਸਾ ਨੂੰ ਕਿਹਾ ਸੀ, ਤਿਨ੍ਹਾਂ ਦੀ ਨਾ ਸੁਣੀ।
੧੩ ਫੇਰ ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਤੜਕੇ ਉਠਕੇ ਫਿਰਊਨ
ਦੇ ਅਗੇ ਖੜਾ ਹੋ, ਅਤੇ ਉਹ ਨੂੰ ਕਹੁ, ਜੋ ਪ੍ਰਭੁ, ਇਬਰਾਨੀ-
ਆਂ ਦਾ ਪਰਮੇਸੁਰ ਐਉਂ ਆਖਦਾ ਹੈ, ਜੋ ਮੇਰੇ ਲੋਕਾਂ ਨੂੰ

ਜਾਲ ਦੇਹ, ਤਾਂ ਓਹ ਮੇਰੀ ਬੰਦਗੀ ਕਰਨ। ਕਿੰਉਕਿ ਮੈਂ ੧੪
ਐਤਕੀ ਆਪਣੀਆਂ ਸਭੇ ਬਲਾਇਆਂ ਤੇਰੇ ਮਨ ਵਿਚ,
ਅਤੇ ਤੇਰੇ ਚਾਕਰਾਂ ਅਤੇ ਤੇਰੀ ਪਰਜਾ ਉੱਤੇ ਘੱਲਾਂਗਾ; ਤਾਂ
ਤੂੰ ਜਾਣੇਂ, ਜੋ ਸਾਰੀ ਪਿਰਥੀ ਵਿਚ ਮੇਰੇ ਵਰਗਾ ਕੋਈ ਨਹੀਂ।
ਕਿ ਹੁਣ ਮੈਂ ਆਪਣਾ ਹੱਥ ਪਸਾਰਾਂਗਾ, ਅਤੇ ਤੈ ਨੂੰ ਅਰ ੧੫
ਤੇਰੀ ਪਰਜਾ ਨੂੰ ਮਰੀ ਨਾਲ ਮਾਰਾਂਗਾ; ਅਤੇ ਤੇਰਾ, ਧਰਤੀ
ਤੇ, ਨਿਸਟ ਹੋ ਜਾਵੇਗਾ। ਅਤੇ ਮੈਂ ਤੈ ਨੂੰ ਠੀਕ ਇਸੇ ਕਾ- ੧੬
ਰਨ ਉਪਜਾਇਆ ਹੈ, ਜੋ ਤੇਰੇ ਕਰਕੇ ਆਪਣਾ ਪਰਤਾਪ
ਦਿਖਾਲਾਂ, ਅਤੇ ਸਾਰੇ ਜਗਤ ਵਿਚ ਆਪਣਾ ਨਾਉਂ ਪਰ-
ਗਟ ਕਰਾਂ। ਹੁਣ ਤੀਕੁਰ ਤੂੰ ਮੇਰੇ ਲੋਕਾਂ ਪੁਰ ਆਪ ਨੂੰ ੧੭
ਉੱਚਾ ਖਿਚਦਾ ਜਾਂਦਾ ਹੈਂ, ਜੋ ਉਨਾਂ ਨੂੰ ਜਾਣ ਨਹੀਂ ਦਿੰਦਾ।
ਦੇਖ, ਕੱਲ ਨੂੰ ਮੈਂ ਇਸੇ ਵੇਲੇ ਅਹਿਣ ਦੇ ਗੋਲੇ, ਜੋ ਮਿਸਰ ੧੮
ਵਿਚ ਉਹ ਦੇ ਅਰੰਭ ਤੇ ਲੈਕੇ ਹੁਣ ਤੀਕੁਰ ਕਦੇ ਨਹੀਂ ਪਏ,
ਵਰਹਾਵਾਂਗਾ। ਪਰੰਤੂ ਲੋਕਾਂ ਨੂੰ ਹੁਣੇ ਘੱਲ, ਅਤੇ ਆਪਣਾ ੧੯
ਪਸੂ, ਅਤੇ ਜੋ ਕੁਛ ਤੇਰਾ ਮਾਲ ਰੜੇ ਵਿਚ ਹੈ, ਬਚਾ ਲੈ;
ਹਰੇਕ ਮਨੁਖ ਅਤੇ ਪਸੂ ਉੱਤੇ, ਜੋ ਰੜੇ ਵਿਚ ਹੋਊ, ਅਤੇ ਘਰ
ਨਾ ਆਂਦਾ ਜਾਊ, ਗੜੇ ਪੈਣਗੇ, ਅਤੇ ਓਹ ਨਾਸ ਹੋ ਜਾਣ-
ਗੇ। ਫਿਰਊਨ ਦੇ ਚਾਕਰਾਂ ਵਿਚੋਂ ਜੋ ਕੋਈ ਪ੍ਰਭੁ ਦੇ ਬਚਨ ੨੦
ਤੇ ਡਰਦਾ ਸਾ, ਉਹ ਆਪਣੇ ਚਾਕਰਾਂ ਅਤੇ ਆਪਣੇ ਪਸੂ-
ਆਂ ਨੂੰ ਘਰਾਂ ਨੂੰ ਭਜਾ ਲਿਆਇਆ। ਅਤੇ ਜਿਨ ਪ੍ਰਭੁ ੨੧
ਦੇ ਬਚਨ ਪੁਰ ਆਪਣਾ ਮਨ ਨਾ ਲਾਇਆ, ਉਨ ਆਪ-
ਣੇ ਚਾਕਰ ਅਤੇ ਪਸੂ ਰੜੇ ਵਿਚ ਰਹਿਣ ਦਿਤੇ। ਅਤੇ ੨੨
ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਆਪਣਾ ਹੱਥ ਅਕਾਸ ਦੀ ਵਲ
ਪਸਾਰ, ਤਾਂ ਸਾਰੇ ਮਿਸਰ ਦੇਸ ਵਿਚ, ਮਨੁਖਾਂ, ਅਤੇ ਪਸੂ-
ਆਂ, ਅਤੇ ਖੇਤ ਦੀਆਂ ਸਰਬੱਤ ਬੂਟੀਆਂ ਉੱਪੁਰ, ਜੋ

੨੩ ਮਿਸਰ ਦੀ ਧਰਤੀ ਵਿਚ ਹਨ, ਗੜੇ ਪੈਣ। ਅਤੇ ਮੂਸਾ
ਨੈ ਆਪਣਾ ਆਸਾ ਅਕਾਸ ਦੀ ਵਲ ਉਠਾਇਆ, ਅਤੇ
ਪ੍ਰਭੁ ਨੈ ਮੇਘ ਦਾ ਗਰਜਣਾ ਅਤੇ ਗੜੇ ਘਲੇ, ਅਤੇ ਅੱਗ
ਧਰਤੀ ਉੱਤੇ ਚਲਦੀ ਤੁਰਦੀ ਸੀ; ਸੋ ਪ੍ਰਭੁ ਨੈ ਮਿਸਰ ਦੀ
੨੪ ਧਰਤੀ ਪੁਰ ਗੜੇ ਬਰਸਾਏ। ਉਪਰੰਦ ਗੜੇ ਸਨ, ਅਤੇ
ਗੜਿਆਂ ਵਿਚ ਅੱਗ ਮਿਲਾਈ ਹੋਈ; ਉਹ ਅੱਤ ਤੇਜ ਹੈ-
ਸੀ, ਇਸ ਪਰਕਾਰ ਜੋ ਸਾਰੇ ਮਿਸਰ ਦੇਸ ਵਿਚ, ਜਦ ਤੇ
ਉਹ ਬਸਿਆ ਸਾ, ਅਗੇ ਕਦੇ ਅਜਿਹੀ ਨਹੀਂ ਹੋਈ ਸੀ।
੨੫ ਅਤੇ ਗੜਿਆਂ ਨੈ ਸਾਰੇ ਮਿਸਰ ਦੇਸ ਵਿਚ, ਜਿਹੜੇ ਰੜੇ
ਵਿਚ ਸਨ, ਕੀ ਮਨੁਖ, ਤੇ ਕੀ ਪਸੂਆਂ ਆਦਕ, ਸਰਬੱਤ
ਮਾਰੇ; ਅਤੇ ਗੜਿਆਂ ਨਾਲ ਜੂਹ ਦਾ ਘਾਹ ਬੀ ਸਭ ਮਾ-
੨੬ ਰਿਆ ਗਿਆ, ਅਤੇ ਬਣ ਦੇ ਸਭ ਰੁੱਖ ਟੁੱਟ ਗਏ। ਪਰ
ਨਿਰੀ ਗੋਸਨ ਦੀ ਧਰਤੀ ਵਿਚ, ਜਿਥੇ ਇਸਰਾਏਲ ਦਾ
ਪਰਵਾਰ ਸਾ, ਗੜੇ ਨਾ ਪਏ॥

੨੭ ਤਦ ਫਿਰਊਨ ਨੈ ਮੂਸਾ ਅਤੇ ਹਾਰੂਨ ਨੂੰ ਸੱਦ ਘਲਿ-
ਆ, ਅਤੇ ਉਨਾਂ ਨੂੰ ਕਿਹਾ, ਜੋ ਮੈਂ ਐਤਕੀ ਪਾਪ ਕੀਤਾ;
ਪ੍ਰਭੁ ਨਿਆਈ ਹੈ; ਪਰ ਮੈਂ ਅਤੇ ਮੇਰੀ ਕੋਮ ਅਪਰਾਧੀ
੨੮ ਹੈ। ਪ੍ਰਭੂ ਦੇ ਅੱਗੇ ਸਪਾਰਸ ਕਰੋ, (ਜੋ ਇਹ ਬਹੁਤ ਹੈ,)
ਅੱਗੇ ਨੂੰ ਪਰਮੇਸੁਰ ਦਾ ਗੜਕ ਅਤੇ ਗੜੇ ਨਾ ਹੋਣ; ਅਤੇ ਮੈਂ
ਤੁਸਾ ਨੂੰ ਜਾਣ ਦਿਆਂਗਾ, ਅਤੇ ਇਸ ਥੋਂ ਅਗੇ ਤੁਸੀਂ ਇਥੇ
੨੯ ਨਹੀਂ ਰਹੋਗੇ। ਤਦ ਮੂਸਾ ਨੈ ਉਹ ਨੂੰ ਕਿਹਾ, ਜੋ ਮੈਂ ਸਹਿਰੋਂ
ਬਾਹਰ ਨਿਕਲਦਾ ਹੋਇਆ, ਪ੍ਰਭੁ ਦੇ ਅੱਗੇ ਹੱਥ ਉਠਾਵਾਂਗਾ;
ਅਤੇ ਗੜਕਣਾ ਬੰਦ ਹੋ ਜਾਊ, ਅਤੇ ਗੜੇ ਬੀ ਹੋਰ ਨਾ ਹੋ-
੩੦ ਵਣਗੇ, ਜਿਸ ਤੇ ਤੂੰ ਜਾਣੇਂ ਜੋ ਧਰਤੀ ਪ੍ਰਭੁ ਹੀ ਦੀ ਹੈ। ਪਰ
ਮੈਂ ਜਾਣਦਾ ਹਾਂ, ਜੋ ਤੂੰ ਅਤੇ ਤੇਰੇ ਚਾਕਰ, ਹੁਣ ਬੀ ਪਰਮੇਸੁਰ

ਪ੍ਰਭੁ ਤੇ ਨਾ ਡਰਨਗੇ। ਸੋ ਗੜਿਆਂ ਨਾਲ ਅਲਸੀ ਅਤੇ ੩੧
ਜੌਂ ਮਾਰੇ ਗਏ; ਇਸ ਕਰਕੇ ਜੋ ਜੌਂਆਂ ਦੇ ਸਿਟੇ ਨਿਕੱਲਿ
ਆਏ, ਅਤੇ ਅਲਸੀ ਫਲੀ ਹੋਈ ਸੀ। ਪਰ ਕਣਕ ਅਤੇ ੩੨
ਜੁਆਰ ਮਾਰੀ ਨਾ ਗਈ; ਕਿੰਉਕਿ ਉਹ ਅਜੇ ਵਧੀ ਨਸੇ।
ਅਤੇ ਮੂਸਾ ਨੈ ਫਿਰਊਨ ਕੋਲੋਂ ਨੱਗਰ ਤੇ ਬਾਹਰ ਜਾਕੇ, ਪ੍ਰਭੁ ੩੩
ਦੇ ਅੱਗੇ ਹੱਥ ਪਸਾਰੇ; ਸੋ ਗੜ੍ਹਕਲਾ ਅਤੇ ਗੜੇ ਹਟ ਗਏ,
ਅਤੇ ਬਰਖਾ ਧਰਤੀ ਪੁਰ ਆਉਣ ਤੇ ਠਹਿਰ ਗਈ। ਅਰ ੩੪
ਜਦ ਫਿਰਊਨ ਨੈ ਡਿੱਠਾ, ਜੋ ਬਰਖਾ ਅਤੇ ਗੜੇ ਅਤੇ ਗੜ੍ਹਕ-
ਲਾ ਬੰਦ ਹੋ ਚੁੱਕਾ ਹੈ, ਤਾਂ ਫੇਰ ਅਪਰਾਧ ਕੀਤਾ, ਅਤੇ ਉਨ
ਅਤੇ ਉਹ ਦੇ ਚਾਕਰਾਂ ਨੈ ਆਪਣਾ ਮਨ ਕਠਣ ਕਰ ਲਿਆ।
ਸੋ ਫਿਰਊਨ ਦਾ ਮਨ ਕਠਣ ਹੋ ਰਿਹਾ; ਅਤੇ ਉਨ ਇਸਰਾ- ੩੫
ਏਲ ਦੀ ਉਲਾਦ ਨੂੰ, ਜਿੱਕੁਰ ਪ੍ਰਭੁ ਨੈ ਮੂਸਾ ਦੀ ਜਬਾਨੀ
ਕਿਹਾ ਸਾ, ਜਾਣ ਨਾ ਦਿੱਤਾ।

ਫੇਰ ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਫਿਰਊਨ ਦੇ ਪਾਹ ਜਾਹ; [੧੦]
ਜੋ ਮੈਂ ਤਿਸ ਦੇ, ਅਤੇ ਤਿਸ ਦੇ ਚਾਕਰਾਂ ਦੇ ਮਨਾਂ ਨੂੰ
ਪੱਥਰ ਕਰ ਦਿੱਤਾ ਹੈ, ਜੋ ਮੈਂ ਆਪਣੇ ਏਹ ਪਤੇ ਤਿਨਾਂ ਦੇ
ਵਿਚ ਪਰਗਟ ਕਰਾਂ; ਅਤੇ ਇਸ ਲਈ ਜੋ ਤੂੰ ਆਪਣੇ ੨
ਪੁੱਤ੍ਰ, ਅਤੇ ਆਪਣੇ ਪੋਤ੍ਰਿਆਂ ਨੂੰ ਮੇਰੇ ਕੰਮ, ਜੋ ਮੈਂ ਮਿਸਰੀ-
ਆਂ ਵਿਚ ਕਰਦਾ ਹਾਂ, ਅਤੇ ਮੇਰੇ ਅਚੰਭੇ, ਜੋ ਮੈਂ ਉਨ੍ਹਾਂ
ਵਿਚ ਦਿਖਾਉਂਦਾ ਹਾਂ, ਸੁਣਾਵੇਂ; ਤਾਂ ਤੁਸੀਂ ਜਾਣੋ ਜੋ ਮੈਂ
ਹੀ ਪ੍ਰਭੁ ਹਾਂ। ਤਾਂ ਮੂਸਾ ਅਤੇ ਹਾਰੂਨ ਨੈ ਫਿਰਊਨ ਦੇ ੩
ਪਾਹ ਆਕੇ ਉਹ ਨੂੰ ਕਿਹਾ, ਜੋ ਪ੍ਰਭੁ ਇਬਰਾਨੀਆਂ ਦਾ
ਪਰਮੇਸੁਰ ਐਉਂ ਆਹੰਦਾ ਹੈ, ਜੋ ਤੂੰ ਕਦ ਤੀਕੁਰ ਮੇਰੇ ਅੱਗੇ
ਅਧੀਨ ਕਰਨ ਤੇ ਮੁਕਰਦਾ ਰਹੇਂਗਾ? ਮੇਰੇ ਲੋਕਾਂ ਨੂੰ ਤੋਰ
ਦਿਹ, ਤਾਂ ਉਹ ਮੇਰੀ ਬੰਦਗੀ ਕਰਨ। ਨਹੀਂ ਤਾ ਜੇ ਤੂੰ ਮੇਰੇ ੪

ਲੋਕਾਂ ਨੂੰ ਜਾਣ ਨਾ ਦੇਵੇਂਗਾ, ਤਾਂ ਦੇਖ, ਜੋ ਕੱਲ ਨੂੰ ਮੈਂ ਤੇਰੇ
੫ ਸਾਰੇ ਦੇਸ ਵਿਚ ਟਿੱਡੀ ਘੱਲਾਂਗਾ। ਅਤੇ ਉਨਾਂ ਨਾਲ
ਧਰਤੀ ਦਾ ਮੂੰਹੁੰ ਢਕਿਆ ਜਾਵੇਗਾ, ਜੋ ਕੋਈ ਕਿਸੇ ਧਰਤੀ
ਨੂੰ ਦੇਖਣੇ ਨਾ ਪਾਵੇਗਾ; ਅਤੇ ਉਹ ਉਸ ਨੂੰ, ਜੋ ਤੇਰੀ ਲਈ
ਗੜਿਆਂ ਤੇ ਰਿਹਾ ਖੁਹਿਆ ਹੈ, ਖਾ ਲਵੇਗੀ, ਅਤੇ ਤੁਸਾਡੇ
ਹਰੇਕ ਰੁਖ ਨੂੰ, ਜੋ ਰੜੇ ਵਿਚ ਉਗਿਆ ਹੈ, ਚੱਟ ਜਾਵੇਗੀ।
੬ ਅਤੇ ਓਹ ਤੇਰੇ, ਅਤੇ ਤੇਰੇ ਚਾਕਰਾਂ, ਅਤੇ ਸਾਰੇ ਮਿਸਰੀਆਂ
ਦੇ ਘਰਾਂ ਨੂੰ ਇਸ ਤਰਾਂ ਭਰ ਦਿਉਲਗੀ, ਜੋ ਤੇਰੇ ਪਿਉ
ਦਾਦੇ ਨੈ ਆਪਣੇ ਜਰਮ ਦਿਹਾੜੇ ਤੇ ਲੈਕੇ ਅੱਜ ਤੀਕੁਰ
ਨਹੀਂ ਡਿੱਠਾ। ਤਦ ਉਹ ਮੁੜਿਆ, ਅਤੇ ਫਿਰਊਨ ਦੇ
ਪਾਸੋਂ ਨਿੱਕਲ ਗਿਆ॥
੭ ਤਦ ਫਿਰਊਨ ਦੇ ਦਾਸਾਂ ਨੈ ਉਹ ਨੂੰ ਕਿਹਾ, ਜੋ ਕਦ ਤੀਕੁ
ਅਸੀਂ ਇਸ ਮਨੁਖ ਦੇ ਫੰਦੇ ਵਿਚ ਰਹਿਯੇ? ਉਨਾਂ ਲੋਕਾਂ
ਨੂੰ ਜਾਣ ਦਿਹ, ਜੋ ਓਹ ਆਪਣੇ ਪਰਮੇਸੁਰ ਪ੍ਰਭੁ ਦੀ ਬੰਦਗੀ
ਕਰਨ; ਅਜੇ ਤੈ ਨੂੰ ਖਬਰ ਨਹੀਂ, ਜੋ ਮਿਸਰ ਉੱਜੜ ਗਿਆ?
੮ ਤਦ ਮੂਸਾ ਅਤੇ ਹਾਰੂਨ ਫਿਰਊਨ ਪਾਹ ਫੇਰ ਸੱਦੇ ਗਏ; ਅਤੇ
ਓਨ ਤਿਨਾਂ ਨੂੰ ਕਿਹਾ, ਜਾਓ, ਅਤੇ ਪ੍ਰਭੁ, ਆਪਣੇ ਪਰਮੇ-
ਸੁਰ ਦੀ ਬੰਦਗੀ ਕਰੋ, ਪਰ ਜਾਣਵਾਲੇ ਕਿਹੜੇ ਕਿਹੜੇ ਹਨ?
੯ ਮੂਸਾ ਬੋਲਿਆ, ਜੋ ਅਸੀਂ ਆਪਣੇ ਗਭਰੂਆਂ ਅਤੇ ਬੁਢਿ-
ਆਂ, ਅਤੇ ਆਪਣੇ ਪੁੱਤਾਂ ਧੀਆਂ, ਅਤੇ ਆਪਣੇ ਅੱਜੜਾਂ
ਅਤੇ ਆਪਣੇ ਚਉਣਿਆਂ ਸਣੇ ਜਾਵਾਂਗੇ; ਕਿਉਂਕਿ ਸਾ ਨੂੰ
੧੦ ਪ੍ਰਭੁ ਦੀ ਈਦ ਕਰਨੀ ਹੈਗੀ। ਤਦ ਓਨ ਤਿਨਾਂ ਨੂੰ ਕਿਹਾ,
ਜੋ ਪ੍ਰਭੁ ਇਸੇ ਪਰਕਾਰ ਤੁਸਾਡੇ ਸੰਗ ਰਹੇ, ਜੋ ਮੈਂ ਤੁਹਾ ਨੂੰ
ਅਤੇ ਤੁਸਾਡੇ ਬਾਲ ਬੱਚਿਆਂ ਨੂੰ ਜਾਣ ਦਿਆਂ। ਤੁਸੀਂ
੧੧ ਦੇਖੋ, ਜੋ ਬੁਰਿਆਈ ਤੁਸਾਡੇ ਅੱਗੇ ਹੈ। ਅਜਿਹਾ ਨਾ

ਹੋਵੇਗਾ; ਹੁਣ ਤੁਸੀਂ ਪੁਰਸ ਪੁਰਸ ਜਾਓ, ਅਤੇ ਪ੍ਰਭੁ ਦਾ
ਭਜਨ ਕਰੋ; ਜੋ ਤੁਹਾਡੀ ਇਛਿਆ ਇਹੋ ਹੈ। ਪਰੰਤੂ ਓਹ
ਫਿਰਊਨ ਦੇ ਅੱਗਿਓਂ ਧੱਕੇ ਖਾਕੇ ਗਏ॥

ਤਦ ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਆਪਣਾ ਹੱਥ ਟਿੱਡੀ ੧੨
ਲਈ ਮਿਸਰ ਦੀ ਧਰਤੀ ਉੱਤੇ ਪਸਾਰ; ਅਤੇ ਉਹ ਮਿਸਰ ਦੇਸ
ਪੁਰ ਚੜ੍ਹ ਆਵੇ, ਅਤੇ ਧਰਤੀ ਦੀ ਜੋ ਹਰਿਆਈ ਗੜਿਆਂ
ਤੇ ਬਚ ਰਹੀ ਹੈ, ਉਹ ਸਭੁ ਨੂੰ ਖਾ ਲਵੇ। ਸੋ ਮੂਸਾ ਨੈ ੧੩
ਮਿਸਰ ਦੇਸ ਉਪੁਰ ਆਪਣਾ ਆਸਾ ਚੱਕਿਆ, ਅਤੇ ਪ੍ਰਭੁ
ਨੈ ਉਸ ਦਿਨ ਰਾਤ ਭਰ ਪੁਰੇ ਦੀ ਬਾਉ ਉਸ ਧਰਤੀ ਉੱਤੇ
ਵਗਾ ਦਿੱਤੀ; ਜਾਂ ਸਵੇਰ ਹੋਈ, ਤਾਂ ਪੁਰੇ ਦੀ ਬਾਉ ਟਿੱਡੀ
ਲਿਆਈ। ਅਤੇ ਟਿੱਡੀ ਸਾਰੇ ਮਿਸਰ ਦੇਸ ਪੁਰ ਚੜ੍ਹ ੧੪
ਆਈ, ਅਤੇ ਮਿਸਰ ਦੇ ਸਾਰੇ ਬੰਨਿਆਂ ਪੁਰ ਬਹਿ ਗਈ;
ਅਤੇ ਅਜਿਹੀ ਅਲਗਿਲਤ ਸੀ, ਜੋ ਇਸ ਤੇ ਅੱਗੇ ਕਦੇ
ਅਜਿਹੀ ਟਿੱਡੀ ਨਾ ਹੋਈ ਸੀ, ਅਤੇ ਨਾ ਤਿਸ ਤੇ ਪਿਛੇ ਫੇਰ
ਹੋਵੇਗੀ। ਅਤੇ ਉਨ ਸਾਰੀ ਧਰਤੀ ਦਾ ਮੁਖ ਢਕ ਲਿਆ, ੧੫
ਜੋ ਧਰਤੀ ਉੱਤੇ ਅਨ੍ਹੇਰ ਹੋਗਿਆ; ਅਤੇ ਉਨ ਧਰਤੀ ਦੀ
ਸਰਬੱਤ ਹਰਿਆਈ ਅਰ ਰੁੱਖਾਂ ਦੇ ਸਰਬੱਤ ਫਲਾਂ ਨੂੰ, ਜੋ
ਗੜਿਆਂ ਤੇ ਬਚ ਰਹੇ ਸਨ, ਚੱਟ ਲੀਤਾ; ਅਤੇ ਮਿਸਰ ਦੇ
ਸਾਰੇ ਦੇਸ ਵਿਚ, ਕਿਸੇ ਰੁੱਖ ਉੱਤੇ, ਅਤੇ ਜੂਹ ਦੇ ਘਾਹ ਵਿਖੇ,
ਕੁਹੁੰ ਬੀ ਹਰਿਆਈ ਨਾ ਛੁੱਟੀ॥

ਤਦ ਫਿਰਊਨ ਨੈ ਮੂਸਾ ਅਤੇ ਹਾਰੂਨ ਤਾਈਂ ਛੇਤੀ ਸਦਿ- ੧੬
ਆ, ਅਤੇ ਕਿਹਾ, ਜੋ ਮੈਂ ਪ੍ਰਭੁ ਤੁਸਾਡੇ ਪਰਮੇਸੁਰ ਦਾ, ਅਤੇ
ਤੁਸਾਡਾ ਦੋਸੀ ਹਾਂ। ਸੋ ਹੁਣ ਮੈਂ ਤੁਸਾਡੀ ਮਿੰਨਤ ਕਰਦਾ ੧੭
ਹਾਂ, ਜੋ ਨਿਰਾ ਐਤਕੀ ਮੇਰਾ ਗੁਨਾਹ ਬਖਸੋ, ਅਤੇ ਪ੍ਰਭੁ ਆਪ-
ਣੇ ਪਰਮੇਸੁਰ ਅੱਗੇ ਮੇਰੀ ਸਪਾਰਸ ਕਰੋ, ਜੋ ਖਾਲੀ ਇਸੇ

੧੮ ਮਉਤ ਨੂੰ ਮੇ ਤੇ ਦੂਰ ਕਰੇ। ਸੋ ਉਹ ਫਿਰਊਨ ਦੇ ਪਾਹੋਂ
ਨਿੱਕਲ਼ ਗਿਆ, ਅਤੇ ਪ੍ਰਭੁ ਦੇ ਪਾਸ ਸਪਾਰਸ ਕੀਤੀ।
੧੯ ਅਤੇ ਪ੍ਰਭੁ ਨੈ ਮੋੜਕੇ ਪੱਛਮ ਦੀ ਅੱਤ ਤੇਜ ਬਾਲ਼ ਘੱਲੀ,
ਜੋ ਟਿੱਡੀ ਨੂੰ ਉਡਾ ਲੈਗਈ, ਅਤੇ ਲਾਲ ਸਮੁੰਦ ਵਿਚ ਸਿੱਟ
ਦਿੱਤਾ; ਅਤੇ ਮਿਸਰ ਦੇ ਸਾਰੇ ਬੰਨਿਆਂ ਵਿਚ ਇਕ ਬੀ
੨੦ ਟਿੱਡੀ ਨਾ ਰਿਹੀ। ਪਰ ਪ੍ਰਭੁ ਨੈ ਫਿਰਊਨ ਦਾ ਮਨ ਕਠਲ
ਕਰ ਦਿੱਤਾ, ਜੋ ਓਨ ਇਸਰਾਏਲ ਦੇ ਪਰਵਾਰ ਨੂੰ ਜਾਣ
ਨਾ ਦਿੱਤਾ॥
੨੧ ਫੇਰ ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਆਪਣਾ ਹੱਥ ਅਕਾਸ
ਦੀ ਵਲ ਪਸਾਰ, ਜੋ ਮਿਸਰ ਦੇਸ ਵਿਚ ਅਨ੍ਹੇਰ ਹੋਜਾਵੇ;
੨੨ ਅਜਿਹਾ ਅਨ੍ਹੇਰ ਜੋ ਟੁਹਿਆ ਜਾਵੇ। ਸੋ ਮੂਸਾ ਨੈ ਆਪ-
ਣਾ ਹਥ ਅਕਾਸ ਦੀ ਵਲ ਚੱਕਿਆ, ਅਤੇ ਸਾਰੇ ਮਿਸਰ
ਦੇਸ ਵਿਚ ਤਿੰਨਾਂ ਦਿਹਾਂ ਤੀਕੁ ਡਾਢਾ ਅਨ੍ਹੇਰ ਰਿਹਾ।
੨੩ ਉਨੀਂ ਆਪਸ ਵਿਚ, ਇਕ ਦੂਜੇ ਨੂੰ ਨਾ ਡਿੱਠਾ, ਅਤੇ ਨਾ
ਕੋਈ ਤਿੰਨਾਂ ਦਿਨਾਂ ਤੀਕੁਰ ਆਪਣੀ ਜਾਗਾ ਤੇ ਉਠਿਆ;
ਅਪਰ ਇਸਰਾਏਲ ਦੇ ਪਰਵਾਰ ਦੇ ਸਾਰੇ ਥਾਵਾਂ ਵਿਚ
੨੪ ਚਾਨਣ ਹੈਸੀ। ਤਦ ਫਿਰਊਨ ਨੈ ਮੂਸਾ ਨੂੰ ਸੱਦਿਆ, ਅਤੇ
ਕਿਹਾ, ਜੋ ਤੁਸੀਂ ਜਾਵੋ, ਪ੍ਰਭੁ ਦਾ ਭਜਨ ਕਰੋ; ਨਿਰੇ ਤੁਹਾ-
ਡੀਆਂ ਭੇਡਾਂ ਬੱਕਰੀਆਂ ਅਤੇ ਗਾਈਆਂ ਬਲਦ ਇਥੇ
੨੫ ਰਹਿਣ, ਅਤੇ ਤੁਸਾਡੇ ਬੱਚੇ ਤੁਸਾਡੇ ਸੰਗ ਜਾਣ। ਮੂਸਾ ਨੈ
ਕਿਹਾ, ਅਤੇ ਤੈ ਨੂੰ ਚਾਹੀਏ, ਜੋ ਸਾ ਨੂੰ ਬਲ਼ ਦਾਨਾਂ ਵਾਸਤੇ
ਕੁਹੁੰ ਦੇਵੇਂ, ਜੋ ਅਸੀਂ ਆਪਣੇ ਪਰਮੇਸੁਰ ਪ੍ਰਭੁ ਦੇ ਅਗੇ
੨੬ ਝੜਾਈਏ। ਇਸ ਕਰਕੇ ਸਾਡੇ ਪਸੂ ਬੀ ਸਾਡੇ ਨਾਲ਼ ਜਾਣ-
ਗੇ; ਇਕ ਖੁਰ ਬੀ ਨਾ ਛਡਿਆ ਜਾਵੇਗਾ; ਕਿੰਉ ਜੋ ਉਨਾਂ
ਹੀ ਵਿਚੋਂ ਅਸੀਂ ਆਪਣੇ ਪਰਮੇਸੁਰ ਪ੍ਰਭੁ ਦੀ ਬੰਦਗੀ

ਲਈਏ ਲਵਾਂਗੇ; ਅਤੇ ਜਦ ਤੀਕੁਰ ਉਥੇ ਨਾ ਜਾਣੇ, ਅਸੀਂ
ਨਹੀਂ ਜਾਣਦੇ, ਜੋ ਕਿਹੜੀਆਂ ਵਸਤੂੰ ਨਾਲ ਪ੍ਰਭੁ ਦੀ
ਬੰਦਗੀ ਕਰਜੇ। ਪਰ ਪ੍ਰਭੁ ਨੈ ਫਿਰਊਨ ਦੇ ਮਨ ਨੂੰ ਕਠਣ ੨੭
ਕਰ ਦਿੱਤਾ; ਓਨ ਤਿਨ੍ਹਾਂ ਦਾ ਜਾਣਾ ਨਾ ਚਾਹਿਆ। ਅਤੇ ੨੮
ਫਿਰਊਨ ਨੈ ਉਸ ਨੂੰ ਕਿਹਾ, ਮੇਰੇ ਸਾਹਮਣਿਓਂ ਚਲਾ
ਜਾਹ; ਆਪਣੇ ਲਈਏ ਚਉਕਸ ਰਹੁ, ਫੇਰ ਮੇਰਾ ਮੁਖ ਨਾ
ਦੇਖੀਂ; ਕਿੰਉਕਿ ਜਿੱਦਨ ਤੂੰ ਮੇਰਾ ਮੁਖ ਦੇਖੇਂਗਾ, ਮਰ ਜਾਵੇਂਗਾ।
ਮੂਸਾ ਨੈ ਆਖਿਆ, ਤੈਂ ਚੰਗਾ ਕਿਹਾ; ਮੈਂ ਮੁੜ ਤੇਰਾ ਮੁਖ ੨੯
ਨਾ ਦੇਖਾਂਗਾ॥

ਉਪਰੰਦ ਪ੍ਰਭੁ ਨੈ ਮੂਸਾ ਨੂੰ ਕਿਹਾ, ਮੈਂ ਫਿਰਊਨ ਅਤੇ [੧੧]
ਮਿਸਰੀਆਂ ਪੁਰ ਇਕ ਹੋਰ ਉਪੱਦਰ ਲਿਆਵਾਂਗਾ; ਜਿਸ
ਪਿਛੇ ਉਹ ਤੁਸਾ ਨੂੰ ਇਥੋਂ ਤੋਰ ਦੇਵੇਗਾ; ਅਤੇ ਜਦ ਉਹ ਤੁਸਾ
ਨੂੰ ਤੋਰ ਦੇਉ, ਤਾਂ ਠੀਕ, ਉਹ ਤੁਸਾਂ ਸਭਨਾਂ ਨੂੰ ਧੱਕੇ ਦੇ ਦੇਕੇ
ਇਥੋਂ ਕੱਢੂ। ਸੋ ਹੁਣ ਤੁਸੀਂ ਲੋਕਾਂ ਦੇ ਕੰਨੀਂ ਵਿਚ ਆਖੋ, ੨
ਜੋ ਹਰੇਕ ਪੁਰਸ ਆਪਣੇ ਗੁਆਂਢੀ, ਅਤੇ ਹਰੇਕ ਤ੍ਰੀਮਤ
ਆਪਣੀ ਗੁਆਂਢਣ ਤੇ ਰੁੱਪੇ ਅਤੇ ਸੋਨੇ ਦੇ ਭਾਂਡੇ ਉਧਾਰੇ
ਲਵੇ। ਅਤੇ ਪ੍ਰਭੁ ਨੈ ਉਨ੍ਹਾਂ ਲੋਕਾਂ ਨੂੰ ਮਿਸਰੀਆਂ ਦੀ ੩
ਨਿਗਾ ਵਿਚ ਆਦਰ ਦਿੱਤਾ। ਅਤੇ ਇਹ ਮੂਸਾ ਬੀ
ਮਿਸਰ ਦੀ ਧਰਤੀ ਵਿਚ, ਫਿਰਊਨ ਦੇ ਚਾਕਰਾਂ ਅਤੇ ਲੋ-
ਕਾਂ ਦੀ ਡਿਸਟ ਵਿਖੇ, ਅੱਤ ਵਡਾ ਹੈਸੀ॥

ਅਤੇ ਮੂਸਾ ਨੈ ਕਿਹਾ, ਜੋ ਪ੍ਰਭੁ ਐਉਂ ਆਖਦਾ ਹੈ, ਜੋ ੪
ਮੈਂ ਅੱਧੀ ਰਾਤੇ ਨਿੱਕਲਕੇ ਮਿਸਰ ਦੇ ਵਿਚਦੀਂ ਲੰਘਾਂਗਾ।
ਅਤੇ ਮਿਸਰ ਦੀ ਧਰਤੀ ਵਿਚ, ਸਾਰੇ ਪਲੋਠੀ ਦੇ, ਫਿਰਊਨ ੫
ਦੇ ਪਲੋਠੀ ਦੇ ਥੀਂ, ਜੋ ਸਿੰਘਾਸਣ ਉੱਤੇ ਬੈਠਾ ਹੈ, ਲੈਕੇ ਉਸ
ਚੇਰੀ ਦੇ ਜੇਠੇ ਤੀਕੁਰ ਜੋ ਚੱਕੀ ਦੇ ਅੜਤਲੇ ਹੈ, ਅਤੇ ਸਾਰੇ

੬ ਪਸੂਆਂ ਦੇ ਪਲੌਠੀ ਦੇ, ਮਰ ਜਾਣਗੇ। ਅਤੇ ਸਾਰੀ ਮਿਸਰ
ਦੀ ਧਰਤੀ ਵਿਚ ਅਜਿਹਾ ਵਡਾ ਸੋਗ ਹੋਊ, ਜੋ ਅੱਗੇ ਕਦੇ
੭ ਨਹੀਂ ਹੋਇਆ, ਅਤੇ ਨਾ ਫੇਰ ਹੋਵੇਗਾ। ਪਰ ਸਾਰੇ ਇਸ-
ਰਾਏਲ ਦੇ ਪਰਵਾਰ ਪੁਰ, ਮਨੁਖਾਂ ਤੇ ਲੈਕੇ ਪਸੂਆਂ ਤੀਕੁ,
ਇਕ ਕੁੱਤਾ ਬੀ ਆਪਣੀ ਜੀਭ ਨਾ ਹਿਲਾਊ; ਇਸ ਕਰਕੇ
ਜੋ ਤੁਸੀਂ ਜਾਣੋ, ਜੋ ਪ੍ਰਭੁ ਮਿਸਰੀਆਂ ਅਤੇ ਇਸਰਾਏਲੀ-
੮ ਆਂ ਵਿਚ ਕਿਉਂ ਭਿੰਨ ਕਰਦਾ ਹੈ। ਅਤੇ ਏਹ ਤੇਰੇ ਸਭ
ਦਾਸ ਮੇਰੀ ਵਲ ਝੁਕਣਗੇ, ਅਤੇ ਇਹ ਆਖਦੇ ਹੋਏ,
ਆਪਣੇ ਤਾਈਂ ਮੇਰੇ ਅੱਗੇ ਨਿਵਾਉਣਗੇ, ਜੋ ਤੂੰ ਨਿੱਕਲ
ਜਾਹ, ਉਨਾਂ ਸਰਬੱਤ ਲੋਕਾਂ ਸਣੇ ਜੋ ਤੇਰੇ ਛੇਕੜਲੇ ਹਨ;
ਤਿਸ ਤੇ ਮਗਰੋਂ ਫੇਰ ਮੈਂ ਨਿੱਕਲ ਜਾਵਾਂਗਾ। ਫੇਰ ਉਹ
੯ ਫਿਰਊਨ ਕੋਲੋਂ ਅੱਤ ਰੋਹ ਵਿਚ ਨਿੱਕਲ ਗਿਆ। ਅਤੇ
ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਫਿਰਊਨ ਤੁਸਾਡੀ ਨਾ ਸੁਣੂ;
ਜੋ ਮਿਸਰ ਦੀ ਧਰਤੀ ਵਿਚ ਮੇਰੇ ਅਚੰਭੇ ਬਹੁਤ ਹੋਣ।
੧੦ ਅਤੇ ਮੂਸਾ ਅਰ ਹਾਰੂਨ ਨੈ ਏਹ ਸਾਰੇ ਅਚੰਭੇ ਫਿਰਊਨ
ਦੇ ਅਗੇ ਕੀਤੇ; ਅਤੇ ਪ੍ਰਭੁ ਨੈ ਫਿਰਊਨ ਦੇ ਹਿਰਦੇ ਨੂੰ ਕਠਣ
ਕਰ ਦਿੱਤਾ, ਜੋ ਓਨ ਆਪਣੇ ਦੇਸੋਂ ਇਸਰਾਏਲ ਦੇ ਪਰ-
ਵਾਰ ਨੂੰ ਜਾਣ ਨਾ ਦਿੱਤਾ॥

[੧੨] ਫੇਰ ਪ੍ਰਭੁ ਨੈ ਮਿਸਰ ਦੀ ਧਰਤੀ ਵਿਚ, ਮੂਸਾ ਅਤੇ
੨ ਹਾਰੂਨ ਨੂੰ ਕਿਹਾ। ਜੋ ਇਹ ਮਹੀਨਾ ਤੁਸਾਡਿਆਂ ਮਹੀ-
ਨਿਆਂ ਦਾ ਅਰੰਭ ਹੋਊ; ਅਤੇ ਤੁਸਾਡੇ ਸਾਲ ਦਾ ਇਹ
੩ ਪਹਿਲਾ ਮਹੀਨਾ ਹੋਵੇਗਾ। ਇਸਰਾਏਲ ਦੀ ਸਾਰੀ ਮੰਡਲੀ
ਨੂੰ ਕਹੋ, ਜੋ ਇਸ ਮਹੀਨੇ ਦੇ ਦਸਵੇਂ ਦਿਨ, ਹਰੇਕ ਜਣਾ
ਆਪੋ ਆਪਣੇ ਘਰਾਣੇ ਲਈ, ਘਰ ਪਿਛੇ ਇਕ ਇਕ
੪ ਲੇਲਾ ਲਵੇ; ਅਤੇ ਜੇਕੁਰ ਕੋਈ ਘਰਾਣਾ ਛੋਟਾ ਹੋਵੇ, ਜੋ

ਲੇਲੇ ਦੇ ਖਾਣ ਜੋਗਾ ਨਾ ਹੋਵੇ, ਤਾਂ ਉਹ ਅਤੇ ਉਹ ਦਾ ਪੜੋਸੀ,
ਜੋ ਉਹ ਦੇ ਘਰ ਦੇ ਲਾਗ ਹੋਵੇ, ਜਣਿਆਂ ਦੀ ਗਿਣਤੀ
ਅਨੁਸਾਰ ਲਵੇ; ਤੁਸੀਂ ਹਰੇਕ ਮਨੁਖ ਉੱਤੇ, ਤਿਸ ਦੇ ਖਾਣੇ
ਦੇ ਅਨੁਸਾਰ, ਲੇਲੇ ਦਾ ਲੇਖਾ ਠਰਾਓ। ਤੁਹਾਡਾ ਲੇਲਾ ੫
ਨਿਰਐਬ ਲੇਵ੍ਹਣੇ, ਜੋ ਨਰ ਅਤੇ ਇਕ ਬਰਸ ਦਾ ਹੋਵੇ;
ਤੁਸੀਂ ਭੇਡਾਂ ਥੀਂ ਅਕੇ ਬੱਕਰੀਆਂ ਥੀਂ ਲਵੋ। ਅਤੇ ਤੁਸੀਂ ੬
ਉਹ ਨੂੰ ਇਸ ਮਹੀਨੇ ਦੀ ਚੌਧਵੀਂ ਤੀਕੁਰ ਰਖ ਛੱਡਣਾ; ਅਤੇ
ਇਸਰਾਏਲੀਆਂ ਦੇ ਪੰਥ ਦੀ ਸਾਰੀ ਮੰਡਲੀ ਆਥਣ
ਵੇਲੇ ਉਹ ਜਬਹਿ ਕਰੇ। ਅਤੇ ਓਹ ਰਤ ਵਿੱਚੋਂ ਲੈਕੇ ਉਨਾਂ ੭
ਘਰਾਂ ਵਿਚ, ਜਿਥੇ ਓਹ ਤਿਸ ਨੂੰ ਖਾਣਗੇ, ਉਹ ਦੇ ਬੂਹੇ ਦੇ
ਸੱਜੇ ਖੱਬੇ ਅਤੇ ਉਪੁਰਲੀ ਚੁਗਾਠ ਉੱਤੇ ਛਾਪਾ ਲਾਉਣ।
ਅਤੇ ਓਹ ਉਸੇ ਰਾਤ ਨੂੰ ਉਹ ਮਾਸ, ਅੱਗ ਨਾਲ ਭੁੰਨਿਆ ੮
ਹੋਇਆ, ਪਤੀਰੀ ਰੋਟੀ ਅਤੇ ਕੌੜੀ ਤਰਕਾਰੀ ਦੇ ਸੰਗ,
ਖਾਣ। ਉਹ ਨੂੰ ਕੱਚਾ, ਅਕੇ ਪਾਣੀ ਵਿਚ ਉਬਾਲਿਆ, ੯
ਕਦਾਚਿੱਤ ਨਾ ਖਾਣ; ਸਗਵਾਂ ਉਹ ਨੂੰ ਸਿਰੀ ਅਤੇ ਪਾਇਆਂ
ਸਮੇਤ, ਅਤੇ ਜੋ ਮਾਸ ਉਹ ਦੇ ਅੰਦਰ ਹੈ, ਅੱਗ ਉੱਤੇ ਭੁੰਨਕੇ
ਖਾਣ। ਅਤੇ ਤੁਸੀਂ ਸਵੇਰ ਤੀਕੁਰ ਉਸ ਵਿੱਚੋਂ ਕੋਈ ਵਸਤੁ ੧੦
ਬਾਕੀ ਨਾ ਛਡਿਓ; ਅਤੇ ਜੋ ਕੁਛ ਤਿਸ ਵਿੱਚੋਂ ਸਵੇਰ ਤੀਕੁਰ
ਰਹਿ ਜਾਵੇ, ਤਾਂ ਉਹ ਨੂੰ ਜਾਲ ਦੇਣਾ॥

ਅਤੇ ਤੁਸੀਂ ਉਹ ਨੂੰ ਐਉਂ ਖਾ ਲਵੋ; ਲੱਕ ਬੰਨੀ, ਆਪਣੀ- ੧੧
ਆਂ ਜੁੱਤੀਆਂ ਪੈਰੀਂ ਪਾਈ, ਆਪਣੀਆਂ ਲਾਠੀਆਂ
ਆਪਣੇ ਹੱਥ ਲਈ; ਅਤੇ ਤੁਸੀਂ ਛੇਤੀ ਉਹ ਨੂੰ ਖਾ ਲਇ-
ਓ; ਜੋ ਉਹ ਪ੍ਰਭੁ ਦੀ ਪਸਾ ਦੀ ਈਦ ਹੈ। ਕਿੰਉਕਿ ਮੈਂ ੧੨
ਅੱਜ ਰਾਤ ਮਿਸਰ ਦੇਸ ਵਿਚਦੀਂ ਲੰਘਾਂਗਾ, ਅਤੇ ਸਰਬੱਤ
ਪਲੇਠੀ ਦੇ, ਕੀ ਮਨੁੱਖ ਅਤੇ ਕੀ ਪਸੂ ਦੇ, ਜੋ ਮਿਸਰ ਧਰਤੀ

ਵਿਚ ਹਨ, ਤਿਨ੍ਹਾਂ ਸਭਨਾਂ ਨੂੰ ਮਾਰ ਮਿਟਾਂਗਾ; ਅਤੇ ਮਿ-
ਸਰ ਦੇ ਸਾਰੇ ਦੇਵਤਿਆਂ ਉੱਤੇ ਨਿਆਉ ਕਰਾਂਗਾ; ਮੈਂ ਹੀ
੧੩ ਪ੍ਰਭੁ ਹਾਂ। ਅਤੇ ਉਹ ਲੋਹੂ, ਜਿਥੇ ਜਿਥੇ ਤੁਸੀਂ ਹੋਵੋ, ਉਨ੍ਹਾਂ
ਘਰਾਂ ਉੱਤੇ ਤੁਸਾਡੇ ਲਈ ਪਤਾ ਹੋਵੇਗਾ; ਅਤੇ ਮੈਂ ਉਹ
ਲੋਹੂ ਦੇਖਕੇ ਤੁਸਾਂ ਤੇ ਟਲ ਜਾਵਾਂਗਾ; ਅਤੇ ਜਦ ਮੈਂ ਮਿ-
ਸਰ ਦੀ ਧਰਤੀ ਨੂੰ ਮਾਰਾਂਗਾ, ਤਾਂ ਮਰੀ ਤੁਸਾਂ ਉੱਤੇ ਨਾ
੧੪ ਆਵੇਗੀ, ਜੋ ਤੁਸਾਂ ਨੂੰ ਨਾਸ ਕਰੇ। ਅਤੇ ਇਹ ਦਿਹਾੜਾ
ਤੁਸਾਂ ਲਈ ਇਕ ਜਾਦਗਾਰੀ ਹੋਊ; ਅਤੇ ਤੁਸੀਂ ਪ੍ਰਭੁ ਦੀ
ਲਈ ਇਸ ਦਿਹਾੜੇ ਈਦ ਕਰਿਆ ਕਰਨੀ; ਆਪਣੀ ਪੀ-
ੜ੍ਹੀਓਪੀੜ੍ਹੀ ਇਸ ਪਰਬ ਨੂੰ ਇਕ ਸਦੀਪਕ ਨੇਮ ਠਰਾ ਰਖੋ।
੧੫ ਸੱਤਾਂ ਦਿਹਾਂ ਤੀਕੁਰ ਤੁਸੀਂ ਪਤੀਰੀ ਰੋਟੀ ਖਾਇਓ; ਤੁਸੀਂ
ਜਰੂਰ ਪਹਿਲੇ ਹੀ ਦਿਹਾੜੇ ਖਮੀਰ ਆਪਣੇ ਘਰਾਂ ਤੇ ਹਟਾ
ਦਿਓ; ਇਸ ਲਈ, ਕਿ ਜੋ ਕੋਈ ਪਹਿਲੇ ਦਿਨ ਤੇ ਲਾਕੇ
ਸੱਤਵੇਂ ਦਿਨ ਤਲਕ, ਕਿਸੇ ਦਿਨ ਖਮੀਰੀ ਰੋਟੀ ਖਾਵੇਗਾ,
੧੬ ਉਹ ਜਨਾ ਇਸਰਾਏਲ ਵਿਚੋਂ ਛੇਕਿਆ ਜਾਵੇਗਾ। ਅਤੇ
ਪਹਿਲੇ ਦਿਨ ਪਵਿਤ੍ਰ ਸਭਾ ਹੋਊ, ਅਤੇ ਸੱਤਵੇਂ ਦਿਨ ਬੀ
ਪਵਿਤ੍ਰ ਸਭਾ ਹੋਵੇਗੀ; ਇਨ੍ਹਾਂ ਵਿਚ ਕਿਸੇ ਪਰਕਾਰ ਦਾ
ਕੰਮ ਕੀਤਾ ਨਾ ਜਾਵੇਗਾ, ਨਿਰਾ ਇਹ, ਕਿ ਹਰ ਜਨਾ ਜੋ
੧੭ ਕੁਛ ਖਾਵੇ, ਇਤਨਾ ਹੀ ਕੀਤਾ ਜਾਵੇ। ਅਤੇ ਤੁਸੀਂ ਇਹ
ਪਤੀਰੀ ਰੋਟੀ ਦਾ ਪਰਬ ਚੇਤੇ ਰਖਿਓ; ਕਿੰਉਕਿ ਇਸੇ
ਦਿਹਾੜੇ ਮੈਂ ਤੁਹਾਡੀ ਸੈਨਾ ਮਿਸਰ ਦੇਸ ਤੇ ਬਾਹਰ ਕਢੀ ਹੈ।
ਇਸ ਕਰਕੇ ਤੁਸੀਂ ਆਪਣੀ ਪੀੜ੍ਹੀਓਪੀੜ੍ਹੀ, ਇਸ ਦਿਨ
੧੮ ਦੀ, ਸਦੀਪਕ ਨੇਮ ਠਰਾਕੇ, ਪਾਲਣਾ ਕਰਿਓ। ਪਹਿਲੇ
ਮਹੀਨੇ ਦੀ ਚੌਧਵੀਂ ਤੇ ਸੰਝ ਨੂੰ ਇੱਕੀਹਵੀਂ ਤਰੀਕ ਲਗ
੧੯ ਸੰਝ ਨੂੰ ਤੁਸੀਂ ਪਤੀਰੀ ਰੋਟੀ ਖਾਇਓ। ਸੱਤਾਂ ਦਿਹਾਂ ਤੀਕੁ

ਤੁਸਾਡੇ ਘਰਾਂ ਵਿਚ ਖਮੀਰ ਨਾ ਹੋਲਾ ਪਾਵੇ; ਕਿੰਉਕਿ ਜੋ
ਕੋਈ ਖਮੀਰ ਖਾਵੇਗਾ, ਸੋ ਇਸਰਾਏਲ ਦੀ ਮੰਡਲੀ ਥੀਂ
ਉਹ ਜਲਾ ਛੇਕਿਆ ਜਾਵੇਗਾ, ਭਾਵੇਂ ਉਹ ਪਰਦੇਸੀ ਹੋਵੇ,
ਭਾਵੇਂ ਉਸੀ ਦੇਸ ਦਾ ਜੰਮਿਆ ਹੋਵੇ। ਤੁਸੀਂ ਕੋਈ ਖਮੀ- ੨੦
ਰੀ ਵਸਤੁ ਨਿੱਜ ਖਾਇਓ; ਤੁਸੀਂ ਆਪਲੇ ਸਾਰੇ ਰਹਿਲੇ ਦੇ
ਮਕਾਮਾਂ ਵਿਖੇ ਪਤੀਰੀ ਰੋਟੀ ਖਾਲੀ।

ਤਦ ਮੂਸਾ ਨੈ ਇਸਰਾਏਲ ਦੇ ਸਭਨਾਂ ਪ੍ਰਾਤਮਾਂ ਨੂੰ ੨੧
ਸੱਦਿਆ, ਅਤੇ ਉਨਾਂ ਨੂੰ ਕਿਹਾ, ਜੋ ਆਪੋ ਆਪਲੇ ਘਰਾ-
ਲੇ ਅਨੁਸਾਰ ਲੇਲਿਆਂ ਨੂੰ ਨਿੱਕਾਲ ਰਖੋ, ਅਤੇ ਪਸਾ ਦੇ
ਪਰਬ ਲਈ ਜਬਿਹ ਕਰੋ। ਅਤੇ ਤੁਸੀਂ ਜੂਫੇ ਦੀ ਇਕ ੨੨
ਕੂਚੀ ਲਵੋ, ਅਤੇ ਉਸ ਨੂੰ ਉਸ ਰੱਤ ਵਿਚ, ਜੋ ਬਾਸਲ ਵਿਖੇ ਹੈ,
ਡੋਬ ਦੇਕੇ, ਉਪ੍ਰਲੀ ਚਉਖਟ ਅਤੇ ਦਰਵੱਜੇ ਦੇ ਦੁਹਾਂ ਬਾ-
ਜੂਆਂ ਉੱਤੇ ਛਿੜਕੋ; ਅਤੇ ਤੁਸਾਂ ਥੀਂ ਸਵੇਰ ਤੀਕੁਰ ਕੋਈ
ਆਪਲੇ ਘਰ ਦੇ ਬੂਹੇ ਤੇ ਬਾਹਰ ਨਾ ਜਾਵੇ। ਇਸ ਲਈ ੨੩
ਜੋ ਪ੍ਰਭੁ ਮਿਸਰੀਆਂ ਦੇ ਮਾਰਨ ਲਈ ਫਿਰੇਗਾ; ਅਤੇ ਜਦ
ਉਹ ਉਪ੍ਰਲੀ ਸਰਦਲ ਅਤੇ ਦੁਹਾਂ ਬਾਜੂਆਂ ਉੱਤੇ ਰੱਤ
ਦੇਖੂ, ਤਾਂ ਪ੍ਰਭੁ ਦਰ ਉੱਤੋਂਦੀਂ ਲੰਘੇਗਾ, ਅਤੇ ਮਾਰਨਵਾਲੇ
ਨੂੰ ਬਰਜੇਗਾ, ਜੋ ਤੁਸਾਡੇ ਘਰੀਂ ਆਕੇ ਤੁਸਾ ਨੂੰ ਨਾ ਮਾਰੇ।
ਅਤੇ ਤੁਸੀਂ, ਆਪਲੇ ਅਤੇ ਆਪਲੇ ਪੁਤ੍ਰਾਂ ਦੇ ਨੇਮ ਲਈ, ੨੪
ਇਸ ਕੰਮ ਦੀ ਸਦਾ ਪਾਲਲਾ ਕਰਿਓ। ਅਤੇ ਐਉਂ ਹੋਊ, ੨੫
ਕਿ ਜਦ ਤੁਸੀਂ ਉਸ ਧਰਤੀ ਵਿਚ, ਜੋ ਪ੍ਰਭੁ ਆਪਲੇ ਬਚਨ
ਦੇ ਅਨੁਸਾਰ ਤੁਸਾ ਨੂੰ ਦੇਊ, ਵੜੋ, ਤਦ ਤੁਸੀਂ ਇਸ ਬੰਦਗੀ
ਦੀ ਪਾਲਲਾ ਕਰੋਗੇ। ਅਤੇ ਅਜਿਹਾ ਹੋਊ, ਕਿ ਜਦ ਤੁ- ੨੬
ਸਾਡੀ ਉਲਾਦ ਤੁਸਾ ਨੂੰ ਕਹੇ, ਜੋ ਤੁਸਾਡੀ ਇਸ ਬੰਦਗੀ ਦਾ
ਕੀ ਅਰਥ ਹੈ? ਤਾਂ ਤੁਸੀਂ ਆਖੋਗੇ, ਜੋ ਇਹ ਪ੍ਰਭੁ ਦੀ ੨੭

ਪਸਾ ਦੀ ਬਲਿ ਹੈ; ਕਿ ਊਹ ਮਿਸਰ ਵਿਚ ਇਸਰਾਏਲ ਦੀ
ਊਲਾਦ ਦੇ ਘਰਾਂ ਪਾਹਦੋਂ ਲੰਘਿਆ, ਅਤੇ ਜਦ ਓਨ ਮਿਸ-
ਰੀਆਂ ਨੂੰ ਮਾਰਿਆ, ਤਾਂ ਸਾਡੇ ਘਰਾਂ ਨੂੰ ਬਚਾਇਆ।
੨੮ ਤਦ ਲੋਕੀਂ ਸਿਰ ਝੁਕਾਏ, ਅਤੇ ਮੱਥੇ ਟੇਕੇ। ਅਤੇ ਇਸਰਾ-
ਏਲ ਦਾ ਵੰਸ ਚਲਾ ਗਿਆ, ਅਤੇ ਊਨੀਂ ਜਿਹਾਕੁ ਪ੍ਰਭੁ
ਨੈ ਮੂਸਾ ਅਤੇ ਹਾਰੂਨ ਨੂੰ ਕਿਹਾ ਸੀ, ਕੀਤਾ; ਊਨੀਂ ਤਿਹਾ
ਹੀ ਕੀਤਾ॥
੨੯ ਅਤੇ ਐਉਂ ਹੋਇਆ, ਜੋ ਪ੍ਰਭੁ ਨੈ ਅੱਧੀ ਰਾਤੇ ਮਿਸਰ
ਦੀ ਧਰਤੀ ਵਿਚ ਸਾਰੇ ਪਲੋਠੀ ਦੇ, ਫਿਰਊਨ ਦੇ ਪਲੋਠੀ ਦੇ
ਤੇ ਲੈਕੇ, ਜੋ ਆਪਣੇ ਸਿੰਘਾਸਣ ਪੁਰ ਬੈਠਾ ਹੈਸੀ, ਊਸ
ਬੰਧੁਏ ਦੇ ਪਲੋਠੀ ਦੇ ਤੀਕੁਰ, ਜੋ ਬੰਦੀਖਾਨੇ ਵਿਚ ਸਾ, ਪਸੂ-
੩੦ ਆਂ ਦੇ ਪਲੋਠੀ ਦਿਆਂ ਸਣੇ, ਮਾਰ ਸੁੱਟੇ। ਅਤੇ ਫਿਰਊਨ
ਰਾਤ ਹੀ ਨੂੰ ਊਠਿਆ, ਊਹ ਅਤੇ ਊਹ ਦੇ ਸਭ ਚਾਕਰ,
ਅਤੇ ਸਾਰੇ ਮਿਸਰੀ ਊਠੇ; ਅਤੇ ਮਿਸਰ ਵਿਚ ਵਡਾ ਸਿ-
ਆਪਾ ਹੈਸੀ; ਕਿੰਉਕਿ ਕੋਈ ਘਰ ਨਹੀਂ ਸਾ, ਕਿ ਜਿਹ ਦਾ
੩੧ ਕੋਈ ਨਾ ਮਰਿਆ। ਤਦ ਓਨ ਮੂਸਾ ਅਤੇ ਹਾਰੂਨ ਨੂੰ
ਰਾਤ ਹੀ ਨੂੰ ਸੱਦਿਆ, ਅਤੇ ਕਿਹਾ, ਊਠੋ, ਅਤੇ ਮੇਰੇ ਲੋਕਾਂ
ਵਿਚੋਂ ਨਿਕਲ ਜਾਵੋ; ਤੁਸੀਂ ਅਤੇ ਇਸਰਾਏਲ ਦੀ ਊਲਾਦ
ਬੀ ਜਾਵੋ; ਅਤੇ ਜਿਹਾ ਤੁਸੀਂ ਆਖਿਆ ਹੈ, ਜਾਕੇ ਪ੍ਰਭੁ
੩੨ ਦਾ ਭਜਨ ਕਰੋ। ਆਪਣੇ ਅਜੜ ਅਤੇ ਚੌਣੇ ਦੇ ਪਸੂ
ਬੀ ਲਵੋ, ਜਿਹਾ ਤੁਸੀਂ ਕਿਹਾ ਹੈ, ਅਤੇ ਤੁਰ ਜਾਵੋ; ਅਤੇ ਮੇਰੇ
੩੩ ਲਈ ਬੀ ਅਸੀਸ ਮੰਗੋ। ਅਤੇ ਮਿਸਰੀ ਹੋਰ ਬੀ ਊਨਾਂ ਲੋ-
ਕਾਂ ਪੁਰ, ਤਿਨਾਂ ਦੇ ਊਸ ਧਰਤੀ ਵਿਚੋਂ ਛੇਤੀ ਕੱਢਣ ਲਈ,
ਤਗੀਦ ਕਰਦੇ ਸੇ; ਕਿੰਉ ਜੋ ਓਹ ਕਹਿੰਦੇ ਸੇ, ਅਸੀਂ ਸਭੇ
੩੪ ਮਰ ਜਾਂਦੇ ਹਾਂ। ਅਤੇ ਊਨੀਂ ਲੋਕੀਂ ਗੁੰਨ੍ਹਿਆ ਹੋਇਆ

ਆਟਾ ਖਮੀਰ ਹੋਣ ਤੇ ਅੱਗੇ ਹੀ ਆਪਣੀਆਂ ਕੁਨਾਲੀਆਂ
ਸਣੇ ਕੱਪੜਿਆਂ ਵਿਚ ਬੰਨਕੇ ਆਪਣਿਆਂ ਮੋਢਿਆਂ ਪੁਰ
ਚੱਕ ਲੀਤਾ। ਅਤੇ ਇਸਰਾਏਲ ਦੀ ਉਲਾਦ ਨੈ ਮੂਸਾ ਦੇ ੩੫
ਕਹੇ ਅਨੁਸਾਰ ਕੀਤਾ; ਅਤੇ ਉਨ੍ਹੀਂ ਮਿਸਰੀਆਂ ਤੇ ਰੁੱਪੇ
ਅਤੇ ਸੋਨੇ ਦੇ ਭਾਂਡੇ ਅਤੇ ਬਸਤਰ ਉਧਾਰੇ ਲੀਤੇ। ਅਤੇ ੩੬
ਪ੍ਰਭੁ ਨੈ ਉਨ੍ਹਾਂ ਲੋਕਾਂ ਨੂੰ ਮਿਸਰੀਆਂ ਦੀ ਨਿਗਾ ਵਿਚ ਪਤ
ਦਿੱਤੀ, ਸੋ ਉਨ੍ਹੀਂ ਤਿਨਾਂ ਨੂੰ ਉਧਾਰ ਦਿੱਤਾ। ਅਤੇ ਉਨ੍ਹੀਂ
ਮਿਸਰੀਆਂ ਨੂੰ ਲੁੱਟ ਲੀਤਾ।

ਅਤੇ ਇਸਰਾਏਲ ਦੇ ਵੰਸ ਨੈ ਰਾਮਸੇਸ ਤੇ ਸੁਕੋਤ ਤੀਕੁਰ ੩੭
ਸਫਰ ਕੀਤਾ; ਬਾਲਕਾਂ ਨੂੰ ਛੱਡਕੇ ਤਿਨਾਂ ਦੇ ਪੁਰਸ ਛੇਕੁ
ਲਾਖ ਪਿਆਦੇ ਸਨ। ਅਤੇ ਹੋਰ ਲੋਕਾਂ ਦੀ ਇਕ ਵਡੀ ੩੮
ਮੰਡਲੀ ਰਲਕੇ ਤਿਨਾਂ ਦੇ ਸੰਗ ਗਈ; ਅਤੇ ਅਜੱੜ ਅਰ
ਬਲਦ ਅਤੇ ਬਾਹਲੇ ਪਸੂ ਗਏ। ਅਤੇ ਉਨ੍ਹੀਂ ਉਸ ਗੁੰਨੇ ੩੯
ਆਟੇ ਦੀਆਂ, ਜੋ ਮਿਸਰੋਂ ਲੈ ਨਿੱਕਲੇ ਸੇ, ਪਤੀਰੀਆਂ ਰੋ-
ਟੀਆਂ ਪਕਾਈਆਂ; ਕਿਉਂਕਿ ਉਹ ਅਜੇ ਖਮੀਰ ਨਾ ਹੋ-
ਇਆ ਸਾ; ਇਸ ਕਰਕੇ ਜੋ ਓਹ ਮਿਸਰੋਂ ਧਕਾਲੇ ਕਢੇ ਗਏ
ਸਨ, ਅਤੇ ਉਥੇ ਅਟਕ ਨਾ ਸਕੇ, ਅਤੇ ਨਾ ਕੁਝ ਪਰਸਾਦ
ਆਪਣੀ ਲਈ ਤਿਆਰ ਕਰਨੇ ਪਾਏ॥

ਅਤੇ ਮਿਸਰ ਵਿਚ ਇਸਰਾਏਲ ਦੇ ਵੰਸ ਦਾ ਬਸੇਬਾ, ੪੦
ਜੋ ਉਥੇ ਵਸਦੇ ਸੇ, ਸੋ ਚਾਰ ਸਉ ਤੀਹ ਵਰਿਹਾਂ ਦਾ ਹੋਇ-
ਆ। ਅਤੇ ਚਾਰ ਸੈ ਤੀਹਾਂ ਵਰਿਹਾਂ ਤੇ ਉਪਰੰਦ ਐਉਂ ੪੧
ਹੋਇਆ, ਜੋ ਠੀਕ ਉਸੇ ਦਿਨ ਪ੍ਰਭੁ ਦੀਆਂ ਸਾਰੀਆਂ
ਫੌਜਾਂ ਮਿਸਰ ਦੀ ਧਰਤੀਓਂ ਨਿੱਕਲ ਗਈਆਂ। ਇਹ ਉਹ ੪੨
ਰਾਤ ਹੈ, ਜੋ ਪ੍ਰਭੁ ਦੀ ਲਈ ਅਛੀ ਤਰਾਂ ਚੇਤੇ ਰੱਖੀ ਚਾਹਣੇ,
ਜੋ ਉਹ ਤਿਨਾਂ ਨੂੰ ਮਿਸਰ ਦੀ ਧਰਤੀ ਤੇ ਬਾਹਰ ਲਿਆ-

ਛਿਆ। ਪ੍ਰਭੁ ਦੀ ਇਹ ਉਹੋ ਰਾਤ ਹੈ, ਜੋ ਇਸਰਾਏਲ ਦੇ
ਸਾਰੇ ਪੁੱਤ੍ਰਾਂ ਨੂੰ ਆਪਣੀ ਪੀੜ੍ਹੀਓਪੀੜ੍ਹੀ ਤੀਕੁ ਚੇਤੇ ਰੱਖਣੀ
ਜੋਗ ਹੈ।
੪੩ ਫੇਰ ਪ੍ਰਭੁ ਨੈ ਮੂਸਾ ਅਤੇ ਹਾਰੂਨ ਨੂੰ ਕਿਹਾ, ਜੋ ਪਸਾ ਦੀ
ਰੀਤ ਇਹ ਹੈ, ਜੋ ਕੋਈ ਹੋਰ ਕੌਮ ਦਾ ਉਹ ਨੂੰ ਨਾ ਖਾਵੇ।
੪੪ ਪਰ ਹਰੇਕ ਜਣੇ ਦਾ ਦਾਸ, ਜੋ ਜਰ ਖਰੀਦ ਹੋਵੇ, ਜਦ ਤੂੰ
੪੫ ਉਹ ਦੀ ਸੁੰਨਤ ਕਰੇਂ, ਤਾਂ ਉਹ ਉਹ ਨੂੰ ਖਾਵੇ। ਓਪਰਾ ਅਤੇ
੪੬ ਮਜੂਰ ਉਹ ਨੂੰ ਨਾ ਖਾਵੇ। ਇਹ ਇਕੋ ਘਰ ਵਿਚ ਖਾਹਦਾ
ਜਾਵੇ; ਤੂੰ ਉਹ ਦਾ ਮਾਸ ਰਤਾਕੁ ਬੀ ਘਰੋਂ ਬਾਹਰ ਨਾ
੪੭ ਲਜਾਈਂ; ਅਤੇ ਨਾ ਉਹ ਦੀ ਕੋਈ ਹੱਡੀ ਤੋੜੀਂ। ਇਸ-
੪੮ ਰਾਏਲ ਦੀ ਸਾਰੀ ਮੰਡਲੀ ਇਸ ਦੀ ਪਾਲਣਾ ਕਰੇ। ਅਤੇ
ਜੇ ਕੋਈ ਪਰਦੇਸੀ ਤੁਸਾਡੇ ਸੰਗ ਆ ਰਹੇ, ਅਤੇ ਪ੍ਰਭੁ ਦੀ
ਪਸਾ ਕਰਣੀ ਲੋੜੇ, ਤਾਂ ਉਹ ਦੇ ਸਰਬੱਤ ਪੁਰਸ ਸੁੰਨਤ ਕਰਾ-
ਉਣ, ਤਦ ਉਹ ਨੇੜੇ ਆਉਣਾ ਪਾਵੇ, ਅਤੇ ਪਸਾ ਕਰੇ;
ਅਤੇ ਉਹ ਇਕ ਦੇਸਕਸਣੀ ਵਰਗਾ ਹੋਜਾਉ; ਅਰ ਬੇਸੁੰਨ-
੪੯ ਤਾ ਮਨੁਖ ਉਹ ਨੂੰ ਕਦਾਚਿਤ ਨਾ ਖਾਵੇ। ਦੇਸੀ ਅਤੇ ਪਰ-
ਦੇਸੀ ਦੀ, ਜੋ ਤੁਹਾਡੇ ਵਿਚ ਰਹਿੰਦਾ ਹੈ, ਇਕ ਸਰਾ ਹੋਵੇਗੀ।
੫੦ ਅਤੇ ਸਾਰੇ ਇਸਰਾਏਲ ਦੇ ਵੰਸ ਨੈ, ਜਿਹਾ ਪ੍ਰਭੁ ਨੈ ਮੂਸਾ
੫੧ ਅਤੇ ਹਾਰੂਨ ਨੂੰ ਆਖਿਆ ਸਾ, ਤਿਹਾ ਹੀ ਕੀਤਾ। ਅਤੇ
ਐਉਂ ਹੋਇਆ, ਜੋ ਠੀਕ ਉਸੇ ਦਿਹਾੜੇ ਪ੍ਰਭੁ ਨੈ ਇਸਰਾ-
ਏਲ ਦੀ ਉਲਾਦ ਨੂੰ, ਤਿਨਾਂ ਦੀਆਂ ਫਉਜਾਂ ਸਣੇ, ਮਿਸਰ
ਦੀ ਧਰਤੀ ਥੀਂ ਬਾਹਰ ਕੱਢਿਆ।
[੧੩] ਅਤੇ ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਸਰਬੱਤ ਜੇਠੇ ਮੇਰੀ
ਲਈ ਪਵਿਤ੍ਰ ਕਰ; ਇਸਰਾਏਲ ਦੇ ਵੰਸ ਵਿਚ, ਜੋ ਕੋਈ

ਆਉਲ ਖੁਹੁਲਲਹਾਰਾ ਕੀ ਮਨੁਖ ਕੀ ਪਸੂ ਆਦਿਕ ਹੈ, ਸੋ ਸਭ ਮੇਰਾ ਹੈ ॥

ਅਤੇ ਮੂਸਾ ਨੈ ਲੋਕਾਂ ਨੂੰ ਕਿਹਾ, ਜੋ ਤੁਸੀਂ ਇਹ ਦਿਹਾੜ੍ਹਾ ੩
ਜਿਸ ਵਿਖੇ ਤੁਸੀਂ ਉਸ ਬੰਦੀਖਾਨੇ ਮਿਸਰੋਂ ਬਾਹਰ ਆਏ,
ਚੇਤੇ ਰੱਖਿਓ; ਜੋ ਪ੍ਰਭੁ ਤੁਸਾ ਨੂੰ ਬਾਂਹ ਬਲ ਨਾਲ ਤਿਥੇ ਤੇ
ਕਢ ਲਿਆਇਆ; ਇਸ ਤੇ ਖਮੀਰੀ ਰੋਟੀ ਨਾ ਖ਼ਾਹਦੀ
ਜਾਵੇ। ਤੁਸੀਂ ਆਬਿਬ ਦੇ ਮਹੀਨੇ ਅੱਜ ਦੇ ਦਿਨ ਬਾਹਰ ੪
ਨਿੱਕਲੇ। ਅਤੇ ਇਹ ਹੋਊ, ਕਿ ਜਦ ਪ੍ਰਭੁ ਤੈ ਨੂੰ ਕਨਾਨੀ- ੫
ਆਂ, ਹਿੱਤੀਆਂ, ਅਮੂਰੀਆਂ, ਹਵੀਆਂ ਅਤੇ ਜਬੂਸੀਆਂ
ਦੀ ਧਰਤੀ ਵਿਚ ਲਿਆਵੇ, ਜੋ ਉਨ ਤੁਸਾਡੇ ਪਿੜ੍ਹਾਂ ਸੰਗ
ਸੁਗੰਦ ਖਾਕੇ ਕਿਹਾ ਸਾ, ਜੋ ਇਹ ਤੁਸਾ ਨੂੰ ਦੇਵਾਂਗਾ, ਉਸ
ਧਰਤੀ ਵਿਚ ਜਿਥੇ ਦੁੱਧ ਅਰ ਸਹਿਤ ਵਹਿੰਦਾ ਹੈ, ਤਾਂ ਤੂੰ
ਇਸ ਮਹੀਨੇ ਵਿਚ ਇਹ ਬੰਦਗੀ ਚੇਤੇ ਰੱਖੀਂ। ਸਾਤੇ ਤੀ- ੬
ਕੁਰ ਪਤੀਰੀ ਰੋਟੀ ਖਾਈਂ, ਅਤੇ ਸੱਤਵੇਂ ਦਿਹਾੜ੍ਹੇ ਪ੍ਰਭੁ ਦੀ
ਈਦ ਹੋਊ। ਪਤੀਰੀ ਰੋਟੀ ਸੱਤ ਦਿਨ ਖਾਧੀ ਜਾਵੇ; ੭
ਅਤੇ ਕੋਈ ਖਮੀਰੀ ਵਸਤੁ ਤੇਰੇ ਪਾਸ ਨਜਰੀ ਨਾ ਆਵੇ,
ਅਤੇ ਨਾ ਖਮੀਰ ਤੇਰੇ ਸਾਰੇ ਦੇਸ ਵਿਚ ਤੇਰੇ ਸਉਹੇਂ ਦਿਖਾਲੀ
ਦੇਵੇ। ਅਤੇ ਤੂੰ ਉਸ ਵੇਲੇ ਆਪਣੇ ਪੁੱਤ ਨੂੰ ਦੱਸੀਂ, ਕਿ ੮
ਜਦ ਅਸੀਂ ਮਿਸਰ ਤੇ ਬਾਹਰ ਨਿੱਕਲੇ, ਤਦ ਪ੍ਰਭੁ ਨੈ ਸਾਡੇ
ਨਾਲ ਜੋ ਕੁਝ ਕੀਤਾ, ਇਸ ਕਰਕੇ ਇਹ ਹੈ। ਅਤੇ ਇਹ ੯
ਤੇਰੇ ਹੱਥ ਦੇ ਪਤੇ ਅਤੇ ਤੇਰੇ ਦੁਹਾਂ ਨੇਤ੍ਰਾਂ ਦੇ ਸਾਹਮਣੇ ਜਾਦ-
ਗਾਰੀ ਲਈ ਹੋਵੇਗਾ, ਜੋ ਪ੍ਰਭੁ ਦੀ ਸਰਾ ਤੇਰੇ ਮੁਖ ਵਿਚ ਹੋਵੇ;
ਕਿੰਉਕਿ ਪ੍ਰਭੁ ਨੈ ਤੈ ਨੂੰ ਮਿਸਰ ਤੇ ਜੋਰਾਵਰ ਹੱਥ ਨਾਲ
ਕੱਢਿਆ। ਸੋ ਤੂੰ ਇਹ ਨੇਮ, ਉਹ ਦੇ ਠਰਾਏ ਸਮੇ ਵਿਚ, ੧੦
ਹਰ ਬਰਸ ਚੇਤੇ ਰੱਖੀਂ ॥

੧੧ ਅਤੇ ਐਉਂ ਹੋਵੇਗਾ, ਕਿ ਜਦ ਪ੍ਰਭੁ ਤੈ ਨੂੰ ਕਨਾਨੀਆਂ ਦੀ
ਧਰਤੀ ਵਿਚ, ਜਿਕੂੰ ਉਨ ਤੇਰੇ ਅਤੇ ਤੇਰੇ ਪਿੱਤ੍ਰਾਂ ਨਾਲ ਸੁਗੰਦ
ਖਾਹਦੀ ਹੈ, ਲਿਆਵੇ, ਅਤੇ ਉਸ ਨੂੰ ਤੇਰੇ ਤਾਈਂ ਦੇਵੇ;
੧੨ ਤੂੰ ਸਭ ਨੂੰ, ਜੋ ਆਉਲ ਖੁਹੁਲਲਵਾਲਾ ਹੈ, ਪ੍ਰਭੁ ਦੀ ਲਈ
ਅਡ ਕਰੀਂ; ਅਤੇ ਤੇਰੇ ਪਸੂਆਂ ਦੇ ਬੱਚਿਆਂ ਵਿਚ ਸਾਰੇ
ਨਰ, ਜੋ ਆਉਲ ਖੁਹੁਲਲਹਾਰੇ ਹਨ, ਪ੍ਰਭੁ ਦੇ ਹੋਲਗੇ।
੧੩ ਅਤੇ ਖੋਤੇ ਦੇ ਪਹਿਲੇ ਬੱਚੇ ਦੇ ਬਦਲੇ, ਲੇਲਾ ਬਲ ਦੇਈਂ;
ਅਤੇ ਜੇ ਤੂੰ ਉਸ ਦੇ ਬਦਲੇ ਦੀ ਬਲ ਨਾ ਦੇਵੇਂ, ਤਾਂ ਉਸ
ਦਾ ਗਲਾ ਫਾੜ੍ਹ ਸਿੱਟੀਂ। ਅਤੇ ਆਪਲੇ ਪੁੱਤ੍ਰਾਂ ਵਿਚ ਮਨੁਖ
੧੪ ਦੇ ਸਾਰੇ ਜੇਠਿਆਂ ਦੀ ਬਲ ਦੇਵੀਂ। ਅਤੇ ਐਉਂ ਹੋਊ, ਕਿ
ਜਦ ਤੇਰਾ ਪੁੱਤ੍ਰ ਅੱਗੇ ਨੂੰ ਤੇ ਤੇ ਪੁੱਛੇ, ਜੋ ਇਹ ਕੀ ਹੈ? ਤਾਂ
ਤੂੰ ਉਹ ਨੂੰ ਕਹੀਂ, ਜੋ ਪ੍ਰਭੁ ਨੈ ਸਾ ਨੂੰ ਹੱਥ ਦੇ ਜੋਰ ਨਾਲ ਮਿ-
੧੫ ਸਰ ਅਤੇ ਬੰਦੀਖਾਨੇ ਥੀਂ ਬਾਹਰ ਆਂਦਾ। ਅਤੇ ਜਾਂ ਫਿਰ-
ਊਨ ਨੈ ਆਪਲਾ ਮਨ ਕਠਲ ਕੀਤਾ, ਜੋ ਸਾ ਨੂੰ ਜਾਲ ਨਾ
ਦੇਵੇ, ਤਾਂ ਐਉਂ ਹੋਇਆ, ਜੋ ਪ੍ਰਭੁ ਨੈ ਮਿਸਰ ਧਰਤੀ ਵਿਚ
ਸਭ ਪਲੇਠੀ ਦੇ, ਮਨੁਖ ਦੇ ਪਲੇਠੀ ਦਿਆਂ ਤੇ ਲਾਕੇ ਪਸੂ-
ਆਂ ਦੇ ਪਲੇਠੀ ਦਿਆਂ ਤੀਕੁ, ਸਭ ਮਾਰ ਸਿੱਟੇ; ਇਸ ਕਰਕੇ
ਮੈਂ ਉਨਾਂ ਸਭਨਾਂ ਨਰਾਂ ਨੂੰ, ਜੋ ਕੁਖ ਖੁਹੁਲਲਹਾਰੇ ਹਨ, ਪ੍ਰਭੁ
ਦੇ ਲਈ ਬਲ ਕਰਦਾ ਹਾਂ; ਪਰ ਆਪਲੇ ਪੁੱਤ੍ਰਾਂ ਦੇ ਸਰਬੱਤ
੧੬ ਜੇਠਿਆਂ ਦਾ ਬਦਲਾ ਦੇਕੇ ਬਚਾਉ ਕਰਦਾ ਹਾਂ। ਅਤੇ
ਇਹ ਤੇਰੇ ਹਥ ਵਿਚ ਇਕ ਪਤਾ, ਅਤੇ ਤੇਰੇ ਨੇਤ੍ਰਾਂ ਦੇ ਵਿਚ
ਇਕ ਜਾਦਗਾਰੀ ਹੋਊ; ਕਿੰਉਕਿ ਪ੍ਰਭੁ ਜੋਰਾਵਰ ਹੱਥ ਨਾਲ
ਸਾ ਨੂੰ ਮਿਸਰੋਂ ਬਾਹਰ ਕੱਢ ਲਿਆਇਆ॥
੧੭ ਅਤੇ ਜਦ ਫਿਰਊਨ ਨੈ ਤਿਨਾਂ ਲੋਕਾਂ ਨੂੰ ਜਾਲ ਦਿੱਤਾ,
ਤਾਂ ਐਉਂ ਹੋਇਆ, ਜੋ ਪਰਮੇਸੁਰ ਉਨਾਂ ਤਾਈਂ ਫਿਲਿਸ-

ਤੀਆਂ ਦੇ ਰਸਤੇ ਨਾ ਲੈਗਿਆ, ਭਾਵੇਂ ਉਹ ਨੇੜੇ ਦਾ ਰਾਹ
ਸੀ; ਕਿਉਂਕਿ ਪਰਮੇਸੁਰ ਨੈ ਕਿਹਾ, ਨਾ ਹੋਵੇ, ਜੋ ਏਹ ਲੋਕ
ਕਿਧਰੇ ਲੜਾਈ ਦੇਖਕੇ ਪਛਤਾਉਣ, ਅਤੇ ਮਿਸਰ ਨੂੰ ਮੁੜ
ਜਾਣ। ਸਗੋਂ ਪਰਮੇਸੁਰ ਨੈ ਤਿਨਾਂ ਲੋਕਾਂ ਨੂੰ ਘੁਮਾਕੇ ਲਾਲ ੧੮
ਸਮੁੰਦ ਦੀ ਉਜਾੜ ਦੇ ਰਸਤੇ ਪਾ ਦਿੱਤਾ; ਅਤੇ ਇਸਰਾ-
ਏਲ ਦਾ ਵੰਸ ਪਰਾ ਬੰਨ੍ਹੀਂ ਮਿਸਰ ਦੀ ਧਰਤੀ ਤੇ ਨਿਕਲਕੇ
ਚਲਾ ਗਿਆ। ਅਤੇ ਮੂਸਾ ਨੈ ਜੂਸੁਫ ਦੀਆਂ ਹੱਡੀਆਂ ੧੯
ਸੰਗ ਲੈ ਲੀਤੀਆਂ; ਕਿਉਂਕਿ ਓਨ ਇਸਰਾਏਲ ਦੇ ਵੰਸ ਨੂੰ
ਕਰੜੀ ਸੁਗੰਦ ਦੇਕੇ ਆਖ ਛੱਡਿਆ ਸਾ, ਜੋ ਪਰਮੇਸੁਰ ਜ-
ਰੂਰ ਤੁਸਾਂ ਨੂੰ ਚੇਤੇ ਕਰੇਗਾ; ਅਤੇ ਤੁਸੀਂ ਇਥੋਂ ਮੇਰੀਆਂ
ਹੱਡੀਆਂ ਆਪਣੇ ਸੰਗ ਲੈ ਜਾਇਓ। ਫੇਰ ਓਹ ਸੁਕੋਤ ੨੦
ਥੀਂ ਤੁਰ ਪਏ, ਅਤੇ ਉਜਾੜ ਦੇ ਕੰਢੇ ਏਤਮ ਵਿਚ ਉੱਤਰ
ਪਏ। ਅਤੇ ਪ੍ਰਭੁ ਦਿਨ ਨੂੰ, ਤਿਨਾਂ ਦੇ ਰਾਹ ਦੱਸਣ ਲਈ ੨੧
ਬੱਦਲ ਦੇ ਥੰਮ ਵਿਚ, ਅਤੇ ਰਾਤ ਨੂੰ ਤਿਨਾਂ ਤਾਈਂ ਲੋ ਦੇਣ
ਲਈ, ਅੱਗ ਦੇ ਥੰਮ ਵਿਖੇ, ਤਿਨਾਂ ਦੇ ਅੱਗੇ ਅੱਗੇ ਚਲਾ
ਜਾਂਦਾ ਸੀ, ਜੋ ਦਿਨ ਰਾਤ ਚਲੇ ਜਾਣ। ਬੱਦਲ ਦਾ ਥੰਮ ੨੨
ਦਿਨ ਨੂੰ, ਅਤੇ ਅੱਗ ਦਾ ਥੰਮ ਰਾਤ ਨੂੰ ਉਨਾਂ ਲੋਕਾਂ ਦੇ
ਅੱਗਿਓਂ ਕਦੇ ਛਪਨ ਨਾ ਹੁੰਦਾ ਸਾ।

ਉਪਰੰਦ ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਇਸਰਾਏਲ ਦੇ [੧੪]
ਵੰਸ ਨੂੰ ਆਖ, ਜੋ ਮੁੜ ਜਾਣ, ਅਤੇ ਫੀਹੈਰੋਤ ਦੇ ਸਾਹ-
ਮਣੇ, ਮਿਗਦੋਲ ਅਤੇ ਸਮੁੰਦ ਦੇ ਗੱਭੇ, ਬਾਲਸਿਫੋਨ ਦੇ
ਸਾਹਮਣੇ ਉੱਤਰਨ; ਤੁਸੀਂ ਉਸੀ ਦੇ ਸਾਹਮਣੇ ਸਮੁੰਦ ਦੇ
ਕੰਢੇ ਉੱਤਰੋ। ਅਤੇ ਫਿਰਊਨ ਇਸਰਾਏਲ ਦੇ ਵੰਸ ਵਿਖੇ ੩
ਕਹੇਗਾ, ਜੋ ਓਹ ਉਸ ਧਰਤੀ ਵਿਚ ਫਸੇ ਹਨ, ਅਤੇ ਉ-
ਜਾੜ ਨੈ ਉਨਾਂ ਨੂੰ ਅਟਕਾ ਲੀਤਾ ਹੈ। ਅਤੇ ਮੈਂ ਫਿਰ- ੪

ਊਨ ਦੇ ਮਨ ਨੂੰ ਕਠਲ ਕਰਾਂਗਾ, ਜੋ ਊਹ ਤਿਨਾਂ ਦਾ ਪਿੱਛਾ
ਕਰੇਗਾ; ਅਤੇ ਮੈਂ ਫਿਰਊਨ ਅਤੇ ਊਹ ਦੀ ਸਾਰੀ ਫੌਜ ਉੱਤੇ
ਆਪਲੀ ਭੜਕ ਪਰਗਟ ਕਰਾਂਗਾ; ਤਾਂ ਮਿਸਰੀ ਜਾਨਲ, ਜੋ
ਪ੍ਰਭੁ ਮੈਂ ਹੀ ਹਾਂ। ਅਤੇ ਊਨੀਂ ਅਜਿਹਾ ਹੀ ਕੀਤਾ॥
੫ ਅਤੇ ਜਦ ਮਿਸਰ ਦੇ ਪਾਤਸਾਹ ਨੂੰ ਖਬਰ ਹੋਈ, ਜੋ ਓਹ
ਲੋਕ ਨੱਸ ਗਏ, ਤਾਂ ਫਿਰਊਨ ਅਤੇ ਊਹ ਦੇ ਚਾਕਰਾਂ ਦਾ ਮਨ
ਊਨਾਂ ਲੋਕਾਂ ਦੀ ਵਲੋਂ ਮੁੜ ਗਿਆ, ਅਤੇ ਓਹ ਬੋਲੇ, ਜੋ
ਅਸੀਂ ਇਹ ਕੀ ਕੀਤਾ, ਜੋ ਇਸਰਾਏਲ ਨੂੰ ਆਪਲੀ ਟ-
੬ ਹਿਲ ਥੀਂ ਬਾਹਰ ਜਾਲ ਦਿੱਤਾ? ਤਦ ਓਨ ਆਪਲੀਆਂ
੭ ਗੱਡੀਆਂ ਜੋਤੀਆਂ, ਅਤੇ ਆਪਲੇ ਲੋਕ ਸੰਗ ਲੀਤੇ; ਅਤੇ
ਓਨ ਛੇ ਸੌ ਸੁਥਰੀਆਂ ਰਥਾਂ, ਅਤੇ ਮਿਸਰ ਦੀਆਂ ਸਰਬੱਤ
ਰਥਾਂ ਸੰਗ ਲਈਆਂ; ਅਤੇ ਊਨਾਂ ਸਭਨਾਂ ਉੱਤੇ ਰਸਾਲ-
੮ ਦਾਰ ਬਹਾਲੇ। ਅਤੇ ਪ੍ਰਭੁ ਨੈ ਮਿਸਰ ਦੇ ਰਾਜੇ ਫਿਰਊਨ
ਦਾ ਮਨ ਕਠਲ ਕਰ ਦਿੱਤਾ, ਅਤੇ ਊਹ ਇਸਰਾਏਲ ਦੇ ਵੰਸ
ਦੇ ਪਿੱਛੇ ਚੜ੍ਹ ਦੌੜਿਆ; ਪਰ ਇਸਰਾਏਲ ਦੇ ਵੰਸ ਤਲੇ-
੯ ਤਲੀ ਨਿੱਕਲ ਗਏ। ਅਤੇ ਮਿਸਰੀ ਊਨਾਂ ਦਾ ਪਿੱਛਾ ਕੀਤੀ
ਚਲੇ ਗਏ, ਅਤੇ ਫਿਰਊਨ ਦੇ ਸਾਰੇ ਘੋੜਿਆਂ, ਅਤੇ ਊਹ
ਦੇ ਰਥਾਂ, ਅਤੇ ਊਹ ਦੇ ਅਸਵਾਰਾਂ, ਅਤੇ ਊਹ ਦੇ ਲਸਕਰ
ਨੈ, ਊਨਾਂ ਨੂੰ ਤੰਬੂ ਖੜ੍ਹੇ ਕਰਦੇ, ਸਮੁੰਦ ਉੱਤੇ ਫੀਹੈਰੋਤ ਦੇ
੧੦ ਅੱਗੇ ਬਾਲਤਿਫੋਨ ਦੇ ਸਾਹਮਲੇ ਜਾ ਹੀ ਲਿਆ। ਅਤੇ
ਜਾਂ ਫਿਰਊਨ ਨੇੜੇ ਪਹੁਤਾ, ਤਾਂ ਇਸਰਾਏਲੀਆਂ ਨੈ ਅੱਖਾਂ
ਉੱਪਰ ਚੱਕੀਆਂ, ਅਤੇ ਮਿਸਰੀ ਆਪਲੇ ਪਿੱਛੇ ਆਉਂਦੇ
ਡਿੱਠੇ; ਅਤੇ ਊਨੀਂ ਅੱਤ ਭੈ ਖਾਹਦਾ; ਅਤੇ ਇਸਰਾਏਲ
੧੧ ਦੇ ਵੰਸ ਨੈ ਪ੍ਰਭੁ ਦੇ ਅੱਗੇ ਫਰਿਆਦ ਕੀਤੀ; ਅਤੇ ਮੂਸਾ
ਨੂੰ ਕਿਹਾ, ਕੀ ਮਿਸਰ ਵਿਚ ਕਬਰਾਂ ਨਾ ਹੋਲ ਕਰਕੇ ਤੂੰ ਸਾ ਨੂੰ

ਮਰਨ ਲਈ ਇਸ ਉਜਾੜ ਵਿਚ ਲਿਆਇਆ ਹੈਂ? ਤੈਂ
ਸਾਡੇ ਸੰਗ ਇਹ ਕਿਹਾ ਕੰਮ ਕੀਤਾ, ਜੋ ਸਾ ਨੂੰ ਮਿਸਰੋਂ ਕੱਢ
ਆਂਦਾ? ਕੀ ਇਹ ਉਹੋ ਗੱਲ ਨਹੀਂ, ਜੋ ਅਸੀਂ ਮਿਸਰ ੧੨
ਵਿਚ ਤੈ ਨੂੰ ਕਹੀ ਸੀ, ਜੋ ਸਾਥੋਂ ਹੱਥ ਚੱਕ, ਤਾਂ ਅਸੀਂ
ਮਿਸਰੀਆਂ ਦੀ ਟਹਿਲ ਕਰਜੇ? ਜੋ ਸਾ ਨੂੰ ਇਸ ਉ-
ਜਾੜ ਵਿਚ ਮਰਨ ਨਾਲੋਂ ਮਿਸਰੀਆਂ ਦੀ ਟਹਿਲ ਕਰਨੀ
ਚੰਗੀ ਸੀ॥

ਤਦ ਮੂਸਾ ਨੈ ਲੋਕਾਂ ਨੂੰ ਕਿਹਾ, ਭਉ ਨਾ ਕਰੋ, ਖੜੇ ਰਹੋ, ੧੩
ਅਤੇ ਪ੍ਰਭੁ ਦੇ ਨਿਸਤਾਰੇ ਵਲ ਦੇਖੋ, ਜੋ ਅੱਜ ਦੇ ਦਿਨ ਉਹ
ਤੁਸਾ ਨੂੰ ਦੇਵੇਗਾ; ਕਿਉਂਕਿ ਇਨ੍ਹਾਂ ਮਿਸਰੀਆਂ ਨੂੰ, ਜੋ ਅਜ
ਤੁਸੀਂ ਦੇਖਦੇ ਹੋ, ਮੁੜ ਸਦਾ ਤੀਕੁਰ ਕਦੇ ਨਾ ਦੇਖੋਗੇ। ਪ੍ਰਭੁ ੧੪
ਤੁਸਾਡੇ ਲਈ ਲੜੇਗਾ, ਅਤੇ ਤੁਸੀਂ ਚੁੱਪਚਾਪ ਹੋ ਰਹੋਗੇ।
ਤਦ ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਤੂੰ ਮੇਰੇ ਅੱਗੇ ਕਿਉਂ ਰੋਂਦਾ ੧੫
ਹੈਂ? ਇਸਰਾਏਲ ਦੇ ਵੰਸ ਥੀਂ ਕਹੁ, ਜੋ ਓਹ ਅੱਗੇ ਚੱਲਨ।
ਅਰ ਤੂੰ ਆਪਣਾ ਅੱਸਾ ਚੱਕ, ਅਤੇ ਸਮੁੰਦ ਪੁਰ ਆਪ- ੧੬
ਣਾ ਹਥ ਪਸਾਰ, ਅਤੇ ਉਹ ਨੂੰ ਦੋ ਭਾਗ ਕਰ; ਅਤੇ ਇਸ-
ਰਾਏਲ ਦੇ ਵੰਸ ਸਮੁੰਦ ਦੇ ਵਿਚਦੀਂ ਸੁੱਕੀ ਧਰਤੀ ਉਪੁਰ
ਹੋਕੇ ਲੰਘ ਜਾਣਗੇ। ਅਤੇ ਦੇਖ, ਮੈਂ ਮਿਸਰੀਆਂ ਦੇ ਮਨਾਂ ੧੭
ਨੂੰ ਕਠਣ ਕਰ ਦਿਆਂਗਾ, ਅਤੇ ਓਹ ਤਿਨ੍ਹਾਂ ਦਾ ਪਿੱਛਾ
ਕਰਨਗੇ; ਅਤੇ ਮੈਂ ਫਿਰਊਨ ਅਤੇ ਉਹ ਦੀ ਸਰਬੱਤ ਸੈਨਾ,
ਅਤੇ ਉਹ ਦੇ ਰਥਾਂ, ਅਤੇ ਉਹ ਦੇ ਅਸਵਾਰਾਂ ਪੁਰ ਆਪਣੀ
ਭੜਕ ਪਰਗਟ ਕਰਾਂਗਾ। ਅਤੇ ਏਹ ਮਿਸਰੀ, ਜਦ ਮੈਂ ੧੮
ਫਿਰਊਨ ਅਤੇ ਉਹ ਦੇ ਰਥਾਂ ਅਤੇ ਉਹ ਦੇ ਅਸਵਾਰਾਂ ਪੁਰ
ਆਪਣੀ ਭੜਕ ਪਰਗਟ ਕਰਾਂਗਾ, ਤਦ ਜਾਨਣਗੇ, ਜੋ ਮੈਂ
ਪ੍ਰਭੁ ਹਾਂ॥

੧੯ ਅਤੇ ਪਰਮੇਸੁਰ ਦਾ ਦੂਤ, ਜੋ ਇਸਰਾਏਲ ਦੀ ਸੈਨਾ ਦੇ
ਅਗੇ ਚਲਾ ਜਾਂਦਾ ਸਾ, ਮੁੜਿਆ, ਅਤੇ ਉਨਾਂ ਦੀ ਪਿੱਠ
ਉੱਤੇ ਆ ਰਿਹਾ, ਅਤੇ ਬੱਦਲ ਦਾ ਥੰਮ ਉਨਾਂ ਦੇ ਸਾਹਮਣੇ
ਤੇ ਟਲ ਗਿਆ, ਅਤੇ ਤਿਨਾਂ ਦੀ ਪਿੱਠ ਪੁਰ ਜਾ ਠਹਿਰਿ-
੨੦ ਆ; ਅਤੇ ਮਿਸਰੀਆਂ ਦੀ ਸੈਨਾ ਅਰ ਇਸਰਾਏਲੀ-
ਆਂ ਦੀ ਸੈਨਾ ਦੇ ਵਿਚਾਲੇ ਆਇਆ; ਅਤੇ ਉਹ ਉਨਾਂ
ਲਈ ਇਕ ਬੱਦਲ ਅਤੇ ਅਨੇਰ ਹੋ ਗਿਆ, ਪਰ ਰਾਤ
ਸਭੇ ਇਨਾਂ ਨੂੰ ਚਾਨਣ ਦਿੱਤਾ; ਇਸ ਕਰਕੇ ਸੱਮਗ ਰਾਤ
ਇਕ ਦੂਜੇ ਦੇ ਨੇੜੇ ਨਾ ਆਇਆ ॥

੨੧ ਫੇਰ ਮੂਸਾ ਨੈ ਸਮੁੰਦ ਉੱਤੇ ਆਪਣਾ ਹੱਥ ਪਸਾਰਿਆ;
ਅਤੇ ਪ੍ਰਭੁ ਨੈ ਸਾਰੀ ਰਾਤ ਪੁਰੇ ਦੇ ਵਡੇ ਝੱਖੜ ਨਾਲ ਸਮੁੰਦ
ਹਟਾਇਆ, ਅਤੇ ਸੁਕਾ ਦਿੱਤਾ, ਅਤੇ ਪਾਣੀ ਦੇ ਦੋ ਭਾਗ
੨੨ ਹੋ ਗਏ। ਅਤੇ ਇਸਰਾਏਲ ਦਾ ਵੰਸ, ਸਮੁੰਦ ਵਿਚੋਂ
ਸੁੱਕੀ ਧਰਤੀ ਉਤੇ ਹੋਕੇ ਚਲਾ ਗਿਆ। ਅਤੇ ਉਨਾਂ ਦੇ
ਸੱਜੇ ਖੱਬੇ ਪਾਸੇ, ਪਾਣੀ ਉਨਾਂ ਦੇ ਲਈ ਕੰਧ ਸੀ ॥

੨੩ ਅਤੇ ਮਿਸਰੀਆਂ ਨੈ ਪਿੱਛਾ ਕੀਤਾ, ਅਤੇ ਉਨਾਂ ਦਾ ਪਿੱ-
ਛਾ ਕਰਦੇ ਹੋਏ, ਫਿਰਊਨ ਦੇ ਸਭ ਘੋੜੇ, ਅਤੇ ਉਹ ਦੇ ਰਥ,
ਅਤੇ ਉਹ ਦੇ ਅਸਵਾਰ, ਸਮੁੰਦ ਦੇ ਗੱਭੇ ਤੀਕੁ ਆਏ।
੨੪ ਅਤੇ ਐਉਂ ਹੋਇਆ, ਜੋ ਪ੍ਰਭੁ ਨੈ ਪਿਛਲੇ ਪਹਿਰ ਉਸ
ਅੱਗ ਅਤੇ ਬੱਦਲ ਦੇ ਥੰਮ ਵਿਚਦੀਂ ਮਿਸਰੀਆਂ ਦੀ ਸੈਨਾ
ਉੱਤੇ ਨਿਗਾ ਕੀਤੀ, ਅਤੇ ਮਿਸਰੀਆਂ ਦੀ ਸੈਨਾ ਨੂੰ ਕਸਟ
੨੫ ਦਿੱਤਾ। ਅਤੇ ਉਨਾਂ ਦੇ ਰਥਾਂ ਦੇ ਪਹੀਏ ਡਿਗਾਏ, ਜੋ
ਔਖੇ ਚਲਦੇ ਸਨ; ਸੋ ਮਿਸਰੀਆਂ ਨੈ ਕਿਹਾ, ਆਓ,
ਇਸਰਾਏਲੀਆਂ ਦੇ ਸਾਹਮਣੇ ਤੇ ਨੱਸ ਚੱਲੀਏ; ਕਿਉਂ
ਜੋ ਪ੍ਰਭੁ ਉਨਾਂ ਦੀ ਲਈ ਮਿਸਰੀਆਂ ਸੰਗ ਜੁੱਧ ਕਰਦਾ ਹੈ ॥

ਅਤੇ ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਆਪਣਾ ਹੱਥ ਸਮੁੰਦ ੨੬
ਦੀ ਵਲ ਪਸਾਰ, ਜੋ ਪਾਣੀ ਮਿਸਰੀਆਂ ਅਤੇ ਉਹ ਦੇ ਰਥਾਂ
ਅਤੇ ਉਹ ਦੇ ਅਸਵਾਰਾਂ ਪੁਰਦੀਂ ਫਿਰ ਜਾਵੇ। ਅਤੇ ੨੭
ਮੂਸਾ ਨੈ ਆਪਣਾ ਹੱਥ ਸਮੁੰਦ ਪੁਰ ਪਸਾਰਿਆ, ਅਤੇ
ਸਮੁੰਦ ਸਵੇਰ ਹੁੰਦੀ ਨੂੰ ਆਪਣੇ ਪਹਿਲੇ ਬਲ ਉੱਤੇ ਆ
ਗਿਆ; ਅਤੇ ਮਿਸਰੀ ਉਸੇ ਦੀ ਵਲ ਭੱਜੇ; ਅਤੇ ਪ੍ਰਭੁ ਨੈ
ਮਿਸਰੀਆਂ ਨੂੰ ਸਮੁੰਦ ਵਿਚ ਡੋਬਿਆ। ਅਤੇ ਪਾਣੀ ਨੈ ੨੮
ਫਿਰਕੇ ਰਥਾਂ ਅਤੇ ਅਸਵਾਰਾਂ ਅਤੇ ਫਿਰਊਨ ਦੀ ਸਾਰੀ
ਸੈਨਾ ਨੂੰ, ਜੋ ਉਨ੍ਹਾਂ ਦੇ ਮਗਰ ਸਮੁੰਦ ਵਿਚ ਆਈ ਸੀ,
ਛਪਨ ਕਰ ਲੀਤਾ; ਉਨ੍ਹਾਂ ਵਿਚੋਂ ਇਕ ਬੀ ਨਾ ਬਚਿਆ।
ਪਰ ਇਸਰਾਏਲ ਦੀ ਉਲਾਦ ਸਮੁੰਦ ਦੇ ਵਿਚਦੀਂ ਸੁੱਕੀ ੨੯
ਧਰਤੀ ਉੱਤੇ ਚਲੀ ਗਈ; ਅਤੇ ਉਨ੍ਹਾਂ ਦੇ ਖੱਬੇ ਸੱਜੇ ਪਾਸੇ
ਪਾਣੀ ਉਨ੍ਹਾਂ ਦੇ ਲਈ ਕੰਧ ਸੀ। ਸੋ ਪ੍ਰਭੁ ਨੈ ਉਸ ਦਿਨ ੩੦
ਇਸਰਾਏਲੀਆਂ ਨੂੰ ਮਿਸਰੀਆਂ ਦੇ ਹੱਥੋਂ ਬਚਾਇਆ;
ਅਤੇ ਇਸਰਾਏਲੀਆਂ ਨੈ ਮਿਸਰੀਆਂ ਦੀਆਂ ਲੋਥਾਂ ਸਮੁੰਦ
ਦੇ ਕੰਢੇ ਪਈਆਂ ਡਿੱਠੀਆਂ। ਅਤੇ ਜਿਹੜਾ ਵਡਾ ਕੰਮ ੩੧
ਪ੍ਰਭੁ ਨੈ ਮਿਸਰੀਆਂ ਵਿਚ ਕੀਤਾ ਸੀ, ਸੋ ਇਸਰਾਏਲੀਆਂ
ਨੈ ਡਿੱਠਾ; ਅਤੇ ਲੋਕ ਪ੍ਰਭੁ ਤੇ ਡਰੇ; ਅਤੇ ਓਹ ਪ੍ਰਭੁ ਉੱਤੇ,
ਅਰ ਉਹ ਦੇ ਦਾਸ ਮੂਸਾ ਉੱਤੇ ਪਤੀਜੇ।

ਤਦ ਮੂਸਾ ਅਤੇ ਇਸਰਾਏਲ ਦੇ ਵੰਸ ਪ੍ਰਭੁ ਦੀ ਉਸ-[੧੫]
ਤੁਤ ਇਸ ਤਰਾਂ ਗਾਕੇ ਬੋਲੇ, ਜੋ ਮੈਂ ਪ੍ਰਭੁ ਦੀ ਉਸਤੁਤ
ਗਾਵਾਂਗਾ, ਜੋ ਓਨ ਵਡੀ ਭੜਕ ਨਾਲ ਆਪਣੇ ਤਾਈਂ
ਪਰਗਟ ਕੀਤਾ; ਓਨ ਘੋੜੇ ਨੂੰ ਅਸਵਾਰ ਸਣੇ ਸਮੁੰਦ ਵਿਚ
ਸਿਟਿਆ ਹੈ। ਪ੍ਰਭੁ ਮੇਰੀ ਸਕਤ ਅਤੇ ਮੇਰੀ ਵਡਿਆਈ ੨
ਹੈ, ਅਤੇ ਉਹ ਮੇਰੀ ਮੁਕਤ ਹੋਇਆ; ਉਹ ਮੇਰਾ ਪਰਮੇਸੁਰ

ਹੈ, ਮੈਂ ਉਹ ਦੇ ਲਈ ਇਕ ਥਾਉਂ ਤਿਆਰ ਕਰਾਂਗਾ; ਮੇਰੇ
ਪਿਤਾ ਦਾ ਪਰਮੇਸੁਰ ਹੈ, ਮੈਂ ਉਹ ਦੀ ਵਡਿਆਈ ਕਰਾਂਗਾ।
੪ ਪ੍ਰਭੁ ਇਕ ਸੂਰਮਾ ਹੈ; ਪ੍ਰਭੁ ਤਿਸ ਦਾ ਨਾਉਂ ਹੈ। ਫਿਰਊਨ
ਦੇ ਰਥ ਅਤੇ ਸੈਨਾ, ਓਨ ਸਮੁੰਦ ਵਿਚ ਸਿੱਟ ਦਿੱਤੀ; ਉਹ
੫ ਦੇ ਨਾਮੀ ਸਰਦਾਰ ਲਾਲ ਸਮੁੰਦ ਵਿਚ ਡੋਬਾਏ ਗਏ। ਡੂੰਘੇ
ਜਲ ਨੈ ਤਿਨਾਂ ਨੂੰ ਢੱਕ ਲੀਤਾ; ਓਹ ਪੱਥਰ ਵਾਂਙੂ ਤਲੇ ਨੂੰ
੬ ਚਲੇ ਗਏ। ਹੇ ਪ੍ਰਭੁ, ਤੇਰਾ ਸੱਜਾ ਹੱਥ ਬਲ ਵਿਖੇ ਉੱਘਾ
ਹੋਇਆ; ਹੇ ਪ੍ਰਭੁ, ਤੇਰੇ ਸੱਜੇ ਹੱਥ ਨੈ ਵੈਰੀਆਂ ਨੂੰ ਟੁਕੜੇ
੭ ਟੁਕੜੇ ਕੀਤਾ। ਤੈਂ ਆਪਣੀ ਵਡੀ ਭੜਕ ਨਾਲ ਆਪਣੇ
ਸਾਹਮਣਾ ਕਰਨਵਾਲਿਆਂ ਨੂੰ ਢਾਹ ਦਿੱਤਾ; ਤੈਂ ਆਪਣਾ
ਕੋਪ ਘੱਲਿਆ, ਜਿਨ ਉਨਾਂ ਨੂੰ ਨਾੜੀ ਦੀ ਤਰਾਂ ਫੂਕਿਆ।
੮ ਅਤੇ ਤੇਰੇ ਨੱਕ ਦੇ ਸਾਹ ਥੀਂ ਜਲ ਇਕ ਜਾਗਾ ਕੱਠਾ ਹੋ
ਗਿਆ; ਜਲ ਦੀਆਂ ਲਹਿਰਾਂ ਢੇਰ ਵਾਂਙੂ ਖੜੀਆਂ ਹੋਈ-
੯ ਆਂ, ਅਤੇ ਸਮੁੰਦ ਦੇ ਗੱਭੇ ਵਿਚ ਡੂੰਘ ਜੰਮ ਗਏ। ਵੈਰੀ ਨੈ
ਕਿਹਾ, ਮੈਂ ਪਿਛਾ ਕਰਾਂਗਾ, ਮੈਂ ਜਾ ਲਵਾਂਗਾ, ਮੈਂ ਲੁੱਟ ਦਾ
ਮਾਲ ਵੰਡਾਂਗਾ; ਉਨਾਂ ਥੀਂ ਮੈਂ ਆਪਣਾ ਜੀ ਠੰਡਾ ਕਰਾਂ-
ਗਾ; ਮੈਂ ਆਪਣੀ ਤਰਵਾਰ ਸੂਤਾਂਗਾ, ਮੇਰਾ ਹੱਥ ਉਨਾਂ
੧੦ ਨੂੰ ਨਿਸਟ ਕਰੇਗਾ। ਤੈਂ ਆਪਣੀ ਬਾਉ ਦੀ ਫੂਕ ਮਾਰੀ,
ਸਮੁੰਦ ਨੈ ਉਨਾਂ ਨੂੰ ਛਪਨ ਕਰ ਲੀਤਾ। ਓਹ ਸਿੱਕੇ ਵਾਂਙੂ
੧੧ ਜੋਰ ਦੇ ਪਾਣੀ ਵਿਚ ਡੁਬ ਗਏ। ਹੇ ਪ੍ਰਭੁ, ਦੇਉਤਿਆਂ
ਵਿਚੋਂ ਤੇਰੇ ਤੁੱਲ ਕੌਣ ਹੈ? ਪਵਿੱਤ੍ਰਤਾਈ ਵਿਚ ਤੇਰੇ ਵਰਗਾ
ਭੜਕਵਾਲਾ, ਅਤੇ ਉਸਤੁਤ ਵਿਖੇ ਭਜਾਣਕ, ਅਤੇ ਅ-
੧੨ ਚਰਜਕਾਰੀ ਕੌਣ ਹੈ? ਤੈਂ ਆਪਣਾ ਸੱਜਾ ਹੱਥ ਪਸਾਰਿ-
੧੩ ਆ, ਧਰਤੀ ਉਨਾਂ ਨੂੰ ਨਿਗਲ ਗਈ। ਤੈਂ ਆਪਣੀ ਦਯਾ
ਨਾਲ ਉਨਾਂ ਲੋਕਾਂ ਨੂੰ, ਕਿ ਜਿਨਾਂ ਨੂੰ ਤੈਂ ਛੁਡਾਇਆ, ਰਸਤਾ

ਦੱਸਿਆ; ਤੈਂ ਆਪਣੇ ਬਲ ਨਾਲ ਉਨਾਂ ਨੂੰ ਆਪਣੇ
ਪਵਿਤ੍ਰ ਥਾਉਂ ਤੀਕੁਰ ਲਿਆ ਉਪੜਾਇਆ। ਲੋਕੀਂ ਸੁ- ੧੪
ਣਿਆ, ਅਤੇ ਕੰਬੇ; ਅਤੇ ਫਿਲਿਸਤੀਆਂ ਨੂੰ ਭੌ ਨੈ ਫੜ੍ਰਿ-
ਆ। ਇਸ ਵੇਲੇ ਅਦੂਮ ਦੇ ਮੁਹਰੈਲ ਦੰਗ ਹੋਏ; ਮੁਆਬ ੧੫
ਦੇ ਜੋਰ ਰੱਖਣਵਾਲਿਆਂ ਨੂੰ ਕਾਂਬੇ ਨੈ ਫੜ੍ਰਿਆ; ਕਨਾਨ ਦੇ
ਸਭ ਵਸਕੀਣ ਪਿਘਲ ਗਏ। ਤਿਨਾਂ ਦੇ ਉੱਤੇ ਡਰ ਅਤੇ ੧੬
ਤ੍ਰਾਸ ਪਿਆ; ਓਹ ਤੇਰੇ ਹੱਥ ਦੇ ਬਲ ਤੇ ਪੱਥਰ ਵਾਂਙੁ ਹਿੱਲਣੋਂ
ਜੁੱਲਣੋਂ ਰਹਿ ਗਏ; ਇਥੇ ਤੀਕੁ ਕਿ ਜਦ ਤੀਕੁ ਤੇਰੇ ਲੋਕ,
ਹੇ ਪ੍ਰਭੁ, ਲੰਘ ਨਾ ਜਾਣ; ਜਦ ਤੀਕੁਰ ਤੇਰੇ ਓਹ ਲੋਕ, ਜੋ ਤੈਂ
ਵਿਹਾਜੇ ਹਨ, ਪਾਰ ਨਾ ਉੱਤਰ ਜਾਣ। ਤੂੰ ਉਨਾਂ ਨੂੰ ਲਿ- ੧੭
ਆਵੇਂਗਾ, ਅਤੇ ਆਪਣੀ ਮਾਲਕੀ ਦੇ ਪਹਾੜ੍ਹ ਉੱਤੇ, ਥਿਰ-
ਵੇ ਦੀ ਨਿਆਈਂ ਲਾਵੇਂਗਾ; ਉਸ ਜਾਗਾ ਪੁਰ, ਹੇ ਪ੍ਰਭੁ, ਜੋ
ਤੈਂ ਆਪਣੇ ਰਹਿਣ ਲਈ ਬਣਾਈ ਹੈ, ਉਸ ਪਵਿਤ੍ਰ ਜਾਗਾ
ਵਿਚ, ਹੇ ਪ੍ਰਭੁ, ਜੋ ਤੇਰੇ ਹੱਥਾਂ ਦੀ ਉਸਾਰੀ ਹੋਈ ਹੈ। ਪ੍ਰਭੁ ੧੮
ਸਦਾ ਸਰਬਦਾ ਰਾਜ ਕਰੇਗਾ। ਇਸ ਕਰਕੇ ਜੋ ਫਿਰਊਨ ਦੇ ੧੯
ਘੋੜੇ, ਉਸ ਦੇ ਰਥਾਂ ਅਤੇ ਅਸਵਾਰਾਂ ਸਮੇਤ, ਸਮੁੰਦ ਦੇ ਵਿਚ
ਗਏ, ਅਤੇ ਪ੍ਰਭੁ ਨੈ ਸਮੁੰਦ ਦੇ ਜਲ ਨੂੰ ਉਨਾਂ ਉੱਤੇ ਫੇਰ ਮੋ-
ੜਿਆ; ਪਰ ਇਸਰਾਏਲ ਦੇ ਵੰਸ ਸਮੁੰਦ ਦੇ ਵਿਚੀਂ ਸੁੱਕੀ
ਧਰਤੀ ਪੁਰਦੋਂ ਚਲੇ ਗਏ॥

ਤਦ ਹਾਰੂਨ ਦੀ ਭੈਣ ਮਰਿਅਮ ਪਿੰਕੰਬਰਨੀ ਨੈ ਆਪਣੇ ੨੦
ਹੱਥ ਵਿਚ ਡੱਫ ਲਈ, ਅਤੇ ਸਰਬੱਤ ਤ੍ਰੀਮਤਾਂ ਡੱਫਾਂ ਨਾਲ
ਨਚਦੀਆਂ ਤਿਸ ਦੇ ਪਿੱਛੇ ਤੁਰੀਆਂ। ਅਤੇ ਮਰਿਅਮ ਨੈ ੨੧
ਉਨਾਂ ਦੇ ਗਾਉਣ ਦਾ ਉੱਤਰ ਦਿੱਤਾ, ਜੋ ਪ੍ਰਭੁ ਦੀ ਉਸਤੁਤ
ਗਾਵੋ, ਜੋ ਓਨ ਵਡੀ ਭੜਕ ਨਾਲ ਆਪਣੇ ਤਾਈਂ ਪਰਗਟ

ਕੀਤਾ; ਓਨ ਘੋੜੇ ਨੂੰ ਉਹ ਦੇ ਅਸਵਾਰ ਸਣੇ ਸਮੁੰਦ ਵਿਚ
ਡੋਬਿਆ ॥
੨੨ ਅਤੇ ਮੂਸਾ ਨੈ, ਇਸਰਾਏਲ ਦੇ ਵੰਸ ਦੇ ਸੰਗ, ਸਮੁੰਦ ਥੀਂ
ਕੂਚ ਕੀਤਾ, ਅਤੇ ਓਹ ਸੂਰ ਦੀ ਉਜਾੜ ਵਿਚ ਗਏ, ਅਤੇ
ਓਹ ਤਿੰਨਾਂ ਦਿਹਾਂ ਤੀਕੁ ਉਜਾੜ ਵਿਚ ਚਲੇ ਗਏ, ਅਤੇ ਪਾਣੀ
੨੩ ਨਾ ਲੱਭਾ। ਅਤੇ ਜਦ ਓਹ ਮਰਾਹ ਵਿਚ ਆਏ, ਤਾਂ
ਮਰਾਹ ਦਾ ਪਾਣੀ ਪੀ ਨਾ ਸੱਕੇ; ਕਿੰਉਕਿ ਉਹ ਕੌੜਾ ਹੈਸੀ;
੨੪ ਇਸ ਕਰਕੇ ਤਿਸ ਦਾ ਨਾਉਂ ਮਰਾਹ ਪੈ ਗਿਆ। ਅਤੇ
ਲੋਕ ਮੂਸਾ ਦੇ ਨਾਲ ਰੇੜਕਾ ਕਰਕੇ ਬੋਲੇ ਜੋ ਅਸੀਂ ਕੀ ਪੀ-
੨੫ ਵਾਂਗੇ? ਤਾਂ ਓਨ ਪ੍ਰਭੁ ਦੇ ਅੱਗੇ ਬੇਨਤੀ ਕੀਤੀ; ਅਤੇ ਪ੍ਰਭੁ
ਨੈ ਉਹ ਨੂੰ ਇਕ ਰੁੱਖ ਦਿਖਾਲਿਆ, ਜੋ ਉਨ ਜਾਂ ਜਲ ਵਿਚ
ਪਾਇਆ, ਤਾਂ ਜਲ ਮਿੱਠਾ ਹੋ ਗਿਆ; ਉੱਥੇ ਓਨ ਤਿਨਾਂ
ਲਈ ਬਿਧ ਅਤੇ ਸਰਾ ਠਰਾਈ, ਅਤੇ ਉੱਥੇ ਓਨ ਤਿਨਾਂ ਨੂੰ
੨੬ ਪਰਤਾਇਆ; ਅਤੇ ਕਿਹਾ, ਕਿ ਜੋ ਤੂੰ ਮਨ ਲਾਕੇ ਪ੍ਰਭੁ
ਆਪਣੇ ਪਰਮੇਸੁਰ ਦਾ ਸਬਦ ਸੁਣੇਂ, ਅਤੇ ਜੋ ਕੁਝ ਉਹ ਦੀ
ਨਿਗਾ ਵਿਚ ਭਲਾ ਹੈ, ਕਰੇਂ, ਅਤੇ ਉਹ ਦੇ ਹੁਕਮਾਂ ਨੂੰ ਕੰਨ
ਧਰੇਂ, ਅਤੇ ਉਹ ਦੇ ਸਭ ਬਿਧਾਂ ਨੂੰ ਚੇਤੇ ਰੱਖੇਂ, ਤਾਂ ਮੈਂ ਉਨਾਂ
ਸਭ ਰੋਗਾਂ ਵਿੱਚੋਂ, ਜੋ ਮੈਂ ਮਿਸਰੀਆਂ ਨੂੰ ਦਿੱਤੇ, ਤੈ ਨੂੰ ਕਾਈ
ਨਾ ਦਿਆਂਗਾ; ਕਿੰਉਕਿ ਮੈਂ ਉਹ ਪ੍ਰਭੁ ਹਾਂ, ਜੋ ਤੈ ਨੂੰ ਤੰਨਦ-
ਰੁਸਤੀ ਬਖਸਦਾ ਹਾਂ ॥
੨੭ ਫੇਰ ਓਨ ਏਲਮ ਨੂੰ, ਜਿੱਥੇ ਪਾਣੀ ਦੇ ਬਾਰਾਂ ਚੁਸਮੇ ਅਤੇ
ਸੱਤ੍ਰ ਖਜੂਰ ਦੇ ਰੁੱਖ ਸੇ, ਆਏ; ਅਤੇ ਉਨੀਂ ਉਸ ਜਾਗਾ,
ਜਲ ਉੱਤੇ ਤੰਬੂ ਖੜਾ ਕੀਤਾ ॥
[੧੬] ਉਪਰੰਦ ਓਹ ਏਲਮ ਤੇ ਸਧਾਰੇ, ਅਤੇ ਇਸਰਾਏਲ ਦੇ
ਵੰਸ ਦੀ ਸਾਰੀ ਮੰਡਲੀ, ਮਿਸਰ ਦੀ ਧਰਤੀਓਂ ਨਿੱਕਲਣ ਤੇ

ਲਾਕੇ, ਦੂਜੇ ਮਹੀਨੇ ਦੇ ਪੰਧਰਵੇਂ ਦਿਹਾੜੇ ਸੀਨ ਦੀ ਉਜਾੜ
ਵਿਚ, ਜੋ ਏਲਮ ਅਤੇ ਸੀਨਾ ਦੇ ਗੱਭੇ ਹੈ, ਪਹੁਤੀ। ਅਤੇ ੨
ਇਸਰਾਏਲ ਦੇ ਵੰਸ ਦੀ ਸਾਰੀ ਮੰਡਲੀ, ਉਸ ਉਜਾੜ ਵਿਚ,
ਮੂਸਾ ਅਤੇ ਹਾਰੂਨ ਉੱਤੇ ਝੁੱਖ ਲਿਆਈ। ਅਤੇ ਇਸਰਾ- ੩
ਏਲ ਦੀ ਉਲਾਦ ਉਨ੍ਹਾਂ ਨੂੰ ਬੋਲੀ, ਹਾਇ! ਕਿ ਜਦ
ਅਸੀਂ ਮਾਸ ਦੀਆਂ ਤਾਉੜੀਆਂ ਪੁਰ ਬੈਠੇ, ਅਤੇ ਮਨ
ਭਰਕੇ ਰੋਟੀ ਖਾਂਦੇ ਸੇ, ਤਦੋ ਪ੍ਰਭੁ ਦੇ ਹੱਥੋਂ ਮਿਸਰ ਦੀ ਧਰ-
ਤੀ ਵਿਚ ਕਿੰਉ ਨਾ ਮਰ ਗਏ? ਕਿੰਉ ਜੋ ਤੁਸੀਂ ਸਾ ਨੂੰ ਇਸ
ਉਜਾੜ ਵਿਚ ਕੱਢ ਲਿਆਏ ਹੋ, ਜੋ ਇਹ ਸਾਰੀ ਮੰਡਲੀ
ਨੂੰ ਭੁੱਖ ਨਾਲ ਮਾਰੋ॥

ਤਦ ਪ੍ਰਭੁ ਨੈ ਮੂਸਾ ਨੂੰ ਕਿਹਾ, ਦੇਖ, ਮੈਂ ਅਕਾਸ ਤੇ ਤੁ- ੪
ਹਾਡੇ ਲਈ ਪਰਸਾਦੀਆਂ ਬਰਸਾਵਾਂਗਾ; ਅਤੇ ਲੋਕ ਨਿੱਤ
ਨਿੱਕਲਕੇ, ਜਿਤਨਾ ਇਕ ਦਿਨ ਜੋਗਾ ਹੋਵੇ, ਹਰੇਕ ਦਿਨ
ਚੱਕ ਲੀਤਾ ਕਰਨ, ਤਾਂ ਮੈਂ ਉਨ੍ਹਾਂ ਨੂੰ ਜਾਚਾਂ, ਜੋ ਓਹ
ਮੇਰੀ ਸਰਾ ਪੁਰ ਚੱਲਲਗੇ ਕਿ ਨਹੀਂ। ਅਤੇ ਐਉਂ ਹੋਉ, ੫
ਜੋ ਛੇਵੇਂ ਦਿਨ ਓਹ ਜਿਹ ਨੂੰ ਲਿਆਉਲਗੇ, ਸੋ ਪਕਾਉਲਗੇ;
ਸੋ ਉਹ, ਜਿਤਨਾਕੁ ਨਿੱਤ ਕੱਠਾ ਹੁੰਦਾ ਸਾ, ਉਸ ਤੇ ਦੂਲਾ
ਹੋਉ। ਸੋ ਮੂਸਾ ਅਤੇ ਹਾਰੂਨ ਨੈ ਸਾਰੇ ਇਸਰਾਏਲ ਦੇ ੬
ਵੰਸ ਤੇ ਕਿਹਾ, ਤੁਸੀਂ ਸੰਝ ਨੂੰ ਜਾਣੋਗੇ, ਜੋ ਪ੍ਰਭੁ ਹੀ ਨੈ ਤੁਸਾ
ਨੂੰ ਮਿਸਰ ਦੀ ਧਰਤੀ ਤੇ ਬਾਹਰ ਆਂਦਾ। ਅਤੇ ਸਵੇਰ ੭
ਨੂੰ ਤੁਸੀਂ ਪ੍ਰਭੁ ਦੀ ਸੋਭਾ ਦੇਖੋਗੇ; ਇਸ ਲਈ ਤੁਸੀਂ ਜੋ ਪ੍ਰਭੁ
ਪੁਰ ਝੁੰਜਲਾਉਂਦੇ ਹੋ, ਸੋ ਉਹ ਸੁਣਦਾ ਹੈ; ਅਤੇ ਅਸੀਂ ਕੀ
ਹਾਂਗੇ, ਜੋ ਤੁਸੀਂ ਸਾਡੇ ਪੁਰ ਝੁੰਜਲਾਉਂਦੇ ਹੋ? ਅਤੇ ਮੂਸਾ ੮
ਨੈ ਕਿਹਾ, ਇਹ ਜੋ ਸੰਝ ਨੂੰ ਪ੍ਰਭੁ ਤੁਸਾਡੇ ਖਾਣ ਲਈ ਮਾਸ,
ਅਤੇ ਫ਼ਜਰ ਨੂੰ ਰੋਟੀ ਖਾਣ ਜੋਗੀ ਦੇਵੇਗਾ, ਸੋ ਇਸ ਲਈ

ਹੈ, ਕਿ ਪ੍ਰਭੁ ਤੁਸਾਡੇ ਝੁੰਜਲਾਟ ਨੂੰ, ਜੋ ਤੁਸੀਂ ਉਸ ਉੱਤੇ
ਝੁੰਜਲਾਉਂਦੇ ਹੋ, ਸੁਣਦਾ ਹੈ; ਅਤੇ ਅਸੀਂ ਕੀ ਹਾਂਗੇ? ਤੁ-
ਸਾਡਾ ਝੁੰਜਲਾਟ ਸਾਡੇ ਪੁਰ ਨਹੀਂ ਹੈ, ਬਲਕ ਪ੍ਰਭੁ ਉੱਪੁਰ
੯ ਹੈ। ਫੇਰ ਮੂਸਾ ਨੈ ਹਾਰੂਨ ਥੀਂ ਕਿਹਾ, ਜੋ ਇਸਰਾਏਲ ਦੇ
ਵੰਸ ਦੀ ਸਾਰੀ ਮੰਡਲੀ ਨੂੰ ਆਖ, ਜੋ ਪ੍ਰਭੁ ਦੇ ਅੱਗੇ ਨੇੜੇ
੧੦ ਆਵੇ, ਜੋ ਉਨ ਤੁਹਾਡੀ ਝੁੰਜਲਾਹਟ ਸੁਣ ਲੀਤੀ। ਅਤੇ
ਐਉਂ ਹੋਇਆ, ਕਿ ਜਦ ਹਾਰੂਨ ਨੈ ਇਸਰਾਏਲ ਦੇ ਵੰਸ
ਦੀ ਸਾਰੀ ਮੰਡਲੀ ਨੂੰ ਕਿਹਾ, ਤਾਂ ਉਨ੍ਹੀਂ ਉਜਾੜ ਵਲ ਨਿਗਾ
ਕੀਤੀ; ਅਤੇ ਕੀ ਦੇਖਦੇ ਹਨ, ਜੋ ਪ੍ਰਭੁ ਦੀ ਸੋਭਾ ਬੱਦਲੀ
੧੧ ਵਿਚ ਪਰਗਟ ਹੋਈ। ਅਤੇ ਪ੍ਰਭੁ ਨੈ ਮੂਸਾ ਥੀਂ ਕਿਹਾ,
੧੨ ਮੈਂ ਇਸਰਾਏਲ ਦੇ ਵੰਸ ਦਾ ਰੇੜਕਾ ਸੁਣਿਆ; ਉਨ੍ਹਾਂ ਨੂੰ
ਕਹੁ, ਜੋ ਤੁਸੀਂ ਸੰਝ ਨੂੰ ਮਾਸ ਖਾਵੋਗੇ, ਅਤੇ ਝਲਾਂਗ ਨੂੰ ਰੋਟੀ
ਨਾਲ ਰੱਜੋਗੇ; ਅਤੇ ਤੁਸੀਂ ਜਾਣੋਗੇ, ਜੋ ਮੈਂ ਪ੍ਰਭੁ ਤੁਸਾਡਾ
੧੩ ਪਰਮੇਸੁਰ ਹਾਂ। ਅਤੇ ਐਉਂ ਹੋਇਆ, ਜੋ ਸੰਝ ਨੂੰ ਬਟੇਰੇ
ਉੱਪੁਰ ਆਏ, ਅਤੇ ਸੈਨਾ ਦੀ ਜਾਗਾ ਢਕ ਲੀਤੀ; ਅਤੇ
੧੪ ਸਵੇਰ ਨੂੰ ਲਸਕਰ ਦੇ ਅਗਲ ਬਗਲ ਓਸ ਪਈ। ਅਤੇ
ਜਾਂ ਓਸ ਪੈ ਚੁੱਕੀ, ਤਾਂ ਕੀ ਦੇਖਦੇ ਹਨ, ਜੋ ਉਜਾੜ ਵਿਚ
ਇਕ ਛੋਟੀ ਛੋਟੀ ਗੋਲ ਵਸਤੁ ਬਰਫ ਦੇ ਟੁਕੜੇ ਵਰਗੀ
੧੫ ਧਰਤੀ ਉੱਤੇ ਪਈ ਹੈ। ਅਤੇ ਇਸਰਾਏਲ ਦੇ ਵੰਸ ਨੈ
ਦੇਖਕੇ ਆਪਸ ਵਿਚ ਕਿਹਾ, ਜੋ ਇਹ ਕੀ ਹੈ? ਕਿੰਉਕਿ
ਉਨ੍ਹੀਂ ਨਾ ਜਾਣਿਆ, ਜੋ ਉਹ ਕੀ ਵਸਤੁ ਹੈ। ਤਦ ਮੂਸਾ ਨੈ
ਉਨ੍ਹਾਂ ਨੂੰ ਕਿਹਾ, ਜੋ ਇਹ ਰੋਟੀ ਹੈ, ਜੋ ਪ੍ਰਭੁ ਨੈ ਤੁਹਾਡੇ
ਖਾਣ ਲਈ ਦਿੱਤੀ ਹੈ॥

੧੬ ਇਹ ਉਹ ਗੱਲ ਹੈ, ਜੋ ਪ੍ਰਭੁ ਨੈ ਤੁਸਾ ਨੂੰ ਆਖੀ ਹੈਸੀ;
ਹਰ ਕੋਈ ਉਸ ਵਿਚੋਂ ਆਪਣੇ ਖਾਣ ਜੋਗਾ ਚੱਕ ਲਵੇ; ਹਰ

ਜਥਾ, ਆਪਣੇ ਲੋਕਾਂ ਦੀ ਗਿਣਤੀ ਕਰਕੇ, ਉਨਾਂ ਲਈ ਜੋ
ਜਿਸ ਦੇ ਤੰਬੂ ਵਿਚ ਹੈ, ਮਨੁਖ ਪਿਛੇ ਇਕ ਓਮਰ ਲੈ ਲਵੇ।
ਸੋ ਇਸਰਾਏਲ ਦੇ ਵੰਸ ਨੈ ਇਸੀ ਪਰਕਾਰ ਕੀਤਾ; ਕਈ- ੧੭
ਆਂ ਨੈ ਬਹੁਤ, ਅਤੇ ਕਈਆਂ ਨੈ ਥੁਹੁੜਾ ਕੱਠਾ ਕੀਤਾ।
ਤਾਂ ਉਨੀਂ ਉਹ ਨੂੰ ਓਮਰ ਨਾਲ ਮਾਪਿਆ; ਅਤੇ ਜਿਨ ੧੮
ਬਾਹਲਾ ਕੱਠਾ ਕੀਤਾ ਸੀ, ਉਹ ਦਾ ਕੁਝ ਵਧੀਕ ਨਾ ਉਤਰਿ-
ਆ, ਅਤੇ ਉਹ ਦਾ, ਜਿਨ ਘੱਟ ਕੱਠਾ ਕੀਤਾ ਸੀ, ਘੱਟ ਨਾ
ਉਤਰਿਆ; ਹਰੇਕ ਨੈ ਆਪਣੇ ਖਾਣ ਜੋਗਾ ਚੁਕ ਲੀਤਾ।
ਅਤੇ ਮੂਸਾ ਨੈ ਉਨਾਂ ਨੂੰ ਕਿਹਾ, ਜੋ ਕੋਈ ਉਸ ਵਿਚੋਂ ਸਵੇਰ ੧੯
ਹੁੰਦੀ ਤੀਕੁ ਬਾਕੀ ਨਾ ਛੱਡੇ; ਪਰ ਉਨੀਂ ਤਿਸ ਦੀ ਨਾ ਸੁ- ੨੦
ਣੀ; ਬਲਕ ਕਈਆਂ ਨੈ ਸਵੇਰ ਤੀਕੁ ਕੁਝ ਰਹਿਣ ਦਿੱਤਾ;
ਸੋ ਉਸ ਵਿਚ ਕੀੜੇ ਪੈ ਗਏ, ਅਤੇ ਸੜ ਗਿਆ; ਅਤੇ ਮੂਸਾ
ਉਨਾਂ ਪੁਰ ਗੁਸੇ ਹੋਇਆ। ਅਤੇ ਓਹ ਹਰ ਸਵੇਰ ਨੂੰ ਇਕ ੨੧
ਇਕ ਆਪਣੇ ਖਾਣ ਜੋਗਾ ਚੁਗਦੇ ਰਹੇ; ਅਤੇ ਜਾਂ ਧੁੱਪ ਚੜ੍ਹੀ,
ਤਾਂ ਉਹ ਪਿਘਲ ਗਿਆ॥

ਅਤੇ ਅਜਿਹਾ ਹੋਇਆ, ਜੋ ਛੇਵੇਂ ਦਿਨ ਉਨੀਂ ਦੂਣੀ ੨੨
ਰੋਟੀ ਕੱਠੀ ਕੀਤੀ, ਦੋ ਦੋ ਓਮਰ ਇਕ ਇਕ ਦੀ ਲਈ; ਅਤੇ
ਸਰਬੱਤ ਮੰਡਲੀ ਦੇ ਸਰਦਾਰਾਂ ਨੈ ਆਕੇ ਮੂਸਾ ਨੂੰ ਖਬਰ
ਦਿੱਤੀ। ਓਨ ਤਿਨਾਂ ਨੂੰ ਕਿਹਾ, ਇਹ ਉਹੋ ਹੈ, ਜੋ ਪ੍ਰਭੁ ਨੈ ੨੩
ਕਿਹਾ ਸੀ, ਕੱਲ ਦਾ ਦਿਨ ਪ੍ਰਭੁ ਦੇ ਪਵਿਤ੍ਰ ਸਬਤ ਦਾ ਦਿਨ
ਹੈ; ਜੋ ਤੁਸੀਂ ਰਿੰਨ੍ਹਣਾ ਹੈ, ਸੋ ਰਿੰਨ੍ਹ ਲਵੋ, ਅਤੇ ਜੋ ਉਬਾਲ-
ਣਾ ਹੈ, ਉਬਾਲ ਲਵੋ; ਅਤੇ ਜੋ ਬਚ ਰਹੇ, ਸੋ ਆਪਣੇ ਲਈ
ਸਵੇਰ ਤੀਕੁ ਸਮਹਾਲ ਰੱਖੋ। ਸੋ ਉਨੀਂ ਮੂਸਾ ਦੇ ਕਹਿਣੇ ੨੪
ਅਨੁਸਾਰ ਸਵੇਰ ਤੀਕੁ ਰੱਖ ਛਡਿਆ; ਪਰ ਉਹ ਨਾ ਤਾ
ਸੜਿਆ, ਅਤੇ ਨਾ ਉਸ ਵਿਚ ਕੀੜੇ ਪਏ। ਅਤੇ ਮੂਸਾ ਨੈ ੨੫

ਕਿਹਾ, ਉਸ ਨੂੰ ਅੱਜ ਖਾਓ; ਇਸ ਕਰਕੇ ਜੋ ਅੱਜ ਪ੍ਰਭੁ ਦਾ
ਸਬਤ ਹੈ; ਅੱਜ ਤੁਸੀਂ ਉਸ ਨੂੰ ਮਦਾਨ ਵਿਚ ਨਾ ਲੱਭੋਗੇ।
੨੬ ਛਿਆਂ ਦਿਹਾਂ ਤੀਕੁ ਤੁਸੀਂ ਉਸ ਨੂੰ ਕੱਠਾ ਕਰੋਗੇ; ਪਰ ਸੱਤਵੇਂ
ਦਿਹਾੜੇ, ਜੋ ਸਬਤ ਹੈ, ਕੁਝ ਨਾ ਹੋਵੇਗਾ॥
੨੭ ਅਤੇ ਐਉਂ ਹੋਇਆ, ਜੋ ਕਈ ਉਨ੍ਹਾਂ ਲੋਕਾਂ ਵਿਚੋਂ ਸੱਤਵੇਂ
ਦਿਹਾੜੇ ਕੱਠਾ ਕਰਨ ਲਈ ਗਏ, ਅਤੇ ਕੁਝ ਨਾ ਲੱਭਾ।
੨੮ ਤਦ ਪ੍ਰਭੁ ਨੈ ਮੂਸਾ ਥੀਂ ਕਿਹਾ, ਜੋ ਕਦ ਤੀਕੁਰ ਤੁਸੀਂ ਮੇਰੇ
ਹੁਕਮਾਂ ਅਤੇ ਮੇਰੀ ਸਰਾ ਦੀ ਪਾਲਣਾ ਤੇ ਨਾਬਰ ਹੋਵੋਗੇ?
੨੯ ਦੇਖ, ਇਸ ਕਰਕੇ ਜੋ ਪ੍ਰਭੁ ਨੈ ਤੁਸਾ ਨੂੰ ਸਬਤ ਦਿੱਤਾ ਹੈ,
ਇਸ ਲਈ ਉਹ ਤੁਸਾ ਨੂੰ ਛੇਵੇਂ ਦਿਨ, ਦੂਹੁੰ ਦਿਹਾੜਿਆਂ ਦੀ
ਰੋਟੀ ਦਿੰਦਾ ਹੈ; ਹਰ ਕੋਈ ਤੁਸਾਂ ਥੀਂ ਆਪਣੇ ਠਿਕਾਣੇ ਸਿਰ
ਰਹੇ; ਸੱਤਵੇਂ ਦਿਨ ਕਿਸੇ ਨੂੰ ਆਪਣੀ ਜਾਗਾ ਤੇ ਬਾਹਰ ਜਾਣ
੩੦ ਦੀ ਛੁੱਟੀ ਨਾ ਦੇ। ਸੋ ਲੋਕੀਂ ਸੱਤਵੇਂ ਦਿਨ ਵਿਸਰਾਮ ਕੀਤਾ।
੩੧ ਅਤੇ ਇਸਰਾਏਲ ਦੇ ਘਰਾਣੇ ਨੈ ਤਿਸ ਦਾ ਨਾਉਂ ਮਨ ਧਰਿ-
ਆ; ਅਤੇ ਉਹ ਬੇਹਲ ਦੇ ਬੀਜ ਦੀ ਨਿਆਈਂ ਬੱਗਾ, ਅਤੇ
ਉਹ ਦਾ ਸਵਾਦ ਸਹਿਤ ਵਿਚ ਮਿਲੀ ਹੋਈ ਫਲੋਰੀ ਦਾ ਸਾ॥
੩੨ ਅਤੇ ਮੂਸਾ ਨੈ ਕਿਹਾ, ਜੋ ਇਹ ਉਹ ਗੱਲ ਹੈ, ਜੋ ਪ੍ਰਭੁ ਆਖ-
ਦਾ ਹੈ, ਕਿ ਆਪਣੀ ਪੀੜ੍ਹੀਓਪੀੜ੍ਹੀ ਦੇ ਲਈ ਇਕ ਓਮਰ
ਭਰਕੇ ਸਮਹਾਲਕੇ ਰਖੋ; ਤਾਂ ਓਹ ਉਸ ਰੋਟੀ ਨੂੰ ਦੇਖਣ, ਜੋ
ਮੈਂ ਤੁਸਾ ਨੂੰ ਉਜਾੜ ਵਿਚ ਖੁਆਲ੍ਹੀ, ਜਿਸ ਸਮੇ ਮੈਂ ਤੁਸਾ ਨੂੰ
੩੩ ਮਿਸਰ ਦੀ ਧਰਤੀ ਤੇ ਬਾਹਰ ਆਂਦਾ। ਅਤੇ ਮੂਸਾ ਨੈ
ਹਾਰੂਨ ਨੂੰ ਕਿਹਾ, ਇਕ ਮਰਤਵਾਨ ਲੈਕੇ ਉਸ ਵਿਚ ਇਕ
ਓਮਰ ਭਰ ਮੱਨ ਸਿਟ ਦਿਹ, ਅਤੇ ਪ੍ਰਭੁ ਦੇ ਅੱਗੇ ਰਖ ਲੈ,
ਤਾਂ ਉਹ ਤੁਸਾਡੀਆਂ ਪੀੜ੍ਹੀਆਂ ਤੀਕੁਰ ਸਮਹਾਲ੍ਹਿਆ ਰਹੇ।
੩੪ ਸੋ ਹਾਰੂਨ ਨੈ, ਜਿਹਾਕੁ ਪ੍ਰਭੁ ਨੈ ਮੂਸਾ ਨੂੰ ਕਿਹਾ ਸਾ, ਸਾਖੀ ਦੇ

ਸਾਹਮਣੇ ਉਸ ਨੂੰ ਸਮਹਾਲਕੇ ਰਖਿਆ। ਅਤੇ ਇਸਰਾਏਲ ੩੫
ਦੇ ਵੰਸ ਚਾਲੀ ਵਰਿਹਾਂ, ਜਦ ਤੀਕੁ ਓਹ ਬਸਾਈ ਹੋਈ
ਧਰਤੀ ਵਿਚ ਨਾ ਆਏ, ਮੱਨ ਹੀ ਖਾਂਦੇ ਰਹੇ; ਜਦ ਤੀਕੁ
ਓਹ ਕਨਾਨ ਦੀ ਧਰਤੀ ਦੇ ਸਿਰੇ ਵਿਚ ਨਾ ਆਏ, ਤਦ
ਤੀਕੁ ਮਨ ਹੀ ਖਾਂਦੇ ਰਹੇ। ਅਤੇ ਇਕ ਓਮਰ ਏਫਾ ਦਾ ੩੬
ਦਸਵਾਂ ਭਾਗ ਹੈ॥

ਤਦ ਇਸਰਾਏਲ ਦੇ ਵੰਸ ਦੀ ਸਾਰੀ ਮੰਡਲੀ ਨੈ ਆਪਣੇ [੧੭]
ਸਫਰ ਵਿਚ, ਪ੍ਰਭੁ ਦੀ ਆਗਿਜਾ ਅਨੁਸਾਰ, ਸੀਨਾ ਦੀ ਉ-
ਜਾੜ ਤੇ ਕੂਚ ਕੀਤਾ, ਅਤੇ ਰਾਫਿਦੀਮ ਵਿਚ ਆਣ ਉੱਤਰੀ;
ਅਰ ਉਥੇ ਲੋਕਾਂ ਦੇ ਪੀਣ ਲਈ ਜਲ ਨਸੇ। ਸੋ ਲੋਕ ਮੂਸਾ ੨
ਨਾਲ ਖੇਝਣ ਲੱਗੇ, ਅਤੇ ਕਿਹਾ, ਸਾ ਨੂੰ ਪੀਣ ਲਈ ਜਲ
ਦਿਹ। ਮੂਸਾ ਨੈ ਉਨਾਂ ਨੂੰ ਕਿਹਾ, ਤੁਸੀਂ ਮੇਰੇ ਸੰਗ ਕਿੰਉ
ਖੇਝਦੇ ਹੋ? ਅਤੇ ਪ੍ਰਭੁ ਦਾ ਕਿੰਉ ਪਰਤਾਵਾ ਲੈਂਦੇ ਹੋ?
ਅਤੇ ਉਸ ਜਾਗਾ ਲੋਕ ਜਲ ਦੇ ਤਿਹਾਏ ਸੇ, ਅਤੇ ਮੂਸਾ ਪੁਰ ੩
ਇਹ ਕਹੰਦੇ ਝੂੰਜਲਾਏ, ਜੋ ਤੂੰ ਸਾ ਨੂੰ ਮਿਸਰ ਤੇ ਕਿੰਉ ਕੱਢ
ਲਿਆਇਆ, ਇਸ ਲਈ ਜੋ ਸਾ ਨੂੰ ਅਤੇ ਸਾਡੇ ਬਾਲ-
ਕਾਂ ਅਤੇ ਸਾਡੇ ਪਸੂਆਂ ਨੂੰ ਪਿਆਸ ਨਾਲ ਨਾਸ ਕਰੇਂ?
ਮੂਸਾ ਨੈ ਪ੍ਰਭੁ ਦੇ ਅਗੇ ਡੰਡ ਪਾਕੇ ਆਖਿਆ, ਜੋ ਮੈਂ ਇਨਾਂ ੪
ਲੋਕਾਂ ਸੰਗ ਕੀ ਕਰਾਂ? ਏਹ ਤਾ ਸਾਰੇ ਹੁਣ ਮੇਰੇ ਪੁਰ ਪਥਰਾਹ
ਕਰਨੇ ਨੂੰ ਤਿਆਰ ਹਨ। ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਲੋ- ੫
ਕਾਂ ਦੇ ਅੱਗੇ ਜਾਹ, ਅਤੇ ਇਸਰਾਏਲ ਦੇ ਪੁਰਾਤਮਾਂ ਵਿਚੋਂ
ਕਈਆਂ ਨੂੰ ਆਪਣੇ ਸੰਗ ਲੈ; ਅਤੇ ਆਪਣਾ ਆਸਾ, ਜੋ
ਤੂੰ ਦਰਿਆਉ ਪੁਰ ਮਾਰਿਆ ਸਾ, ਆਪਣੇ ਹੱਥ ਵਿਚ ਲੈ,
ਅਤੇ ਜਾਹ। ਦੇਖ, ਜੋ ਮੈਂ ਉਥੇ ਹੋਰਿਬ ਦੇ ਪਹਾੜ ਉੱਤੇ ਤੇਰੇ ੬
ਅੱਗੇ ਖੜਾ ਹੋਵਾਂਗਾ; ਤੂੰ ਉਸ ਪਹਾੜ ਨੂੰ ਮਾਰੀਂ, ਅਤੇ ਉਸ ਤੇ

ਜਲ ਰਿਸੇਗਾ, ਅਤੇ ਲੋਕ ਪੀਲਗੇ। ਸੋ ਮੂਸਾ ਨੈ ਇਸਰਾ-
੭ ਏਲ ਦੇ ਪੁਰਾੜਮਾਂ ਦੇ ਅੱਗੇ ਇਹੋ ਕੀਤਾ। ਅਤੇ ਓਨ
ਇਸਰਾਏਲੀਆਂ ਦੇ ਝਗੜੇ ਦੇ ਕਾਰਨ, ਅਤੇ ਇਸ ਕਰਕੇ
ਜੋ ਉਨੀਂ ਪ੍ਰਭੁ ਦਾ ਇਹ ਕਹੰਦੇ ਪਰਤਾਵਾ ਲਿਆ ਸਾ, ਜੋ
ਪ੍ਰਭੁ ਸਾਡੇ ਵਿਚੋਂ ਹੈ, ਕੇ ਨਹੀਂ ?—ਉਸ ਜਾਗਾ ਦਾ ਨਾਉਂ
ਮੱਸਾ ਅਤੇ ਮਰੀਬਾਹ ਧਰਿਆ॥
੮ ਉਪਰੰਦ ਅਮਾਲੀਕ ਚੜ੍ਹਿ ਆਏ, ਅਤੇ ਰਾਫਿਦੀਮ ਵਿਚ
੯ ਇਸਰਾਏਲ ਨਾਲ਼ ਲੜੇ। ਤਦ ਮੂਸਾ ਨੈ ਯਸੂ ਤਾਈਂ ਆ-
ਖਿਆ, ਸਾਡੇ ਵਾਸਤੇ ਲੋਕ ਚੁਲ, ਅਤੇ ਨਿੱਕਲ਼, ਅਤੇ ਅਮਾ-
ਲੀਕ ਨਾਲ਼ ਜੁੱਧ ਕਰ; ਕੱਲ ਨੂੰ ਮੈਂ ਪਰਮੇਸੁਰ ਦਾ ਆਸਾ
ਆਪਲੇ ਹੱਥ ਵਿਚ ਲੈਕੇ ਪਹਾੜ ਦੀ ਟੀਸੀ ਉੱਤੇ ਖੜਾ ਹੋ-
੧੦ ਵਾਂਗਾ। ਸੋ ਮੂਸਾ ਨੈਂ ਜਿਹਾ ਯਸੂ ਨੂੰ ਅਮਾਲੀਕ ਨਾਲ਼
ਲੜਲ ਵਿਖੇ ਕਿਹਾ ਸੀ, ਉਨ ਤਿਹਾ ਹੀ ਕੀਤਾ; ਅਰ ਮੂਸਾ
੧੧ ਅਤੇ ਹਾਰੂਨ ਅਤੇ ਹੂਰ ਪਹਾੜ ਦੇ ਟੀਸੀ ਉੱਤੇ ਚੜ੍ਹੇ। ਅਤੇ
ਐਉਂ ਹੋਇਆ, ਕਿ ਜਾਂ ਮੂਸਾ ਆਪਲਾ ਹੱਥ ਚੱਕਦਾ ਸੀ,
ਤਾਂ ਇਸਰਾਏਲ ਜੋਤਮਾਨ ਹੁੰਦਾ ਸਾ; ਅਤੇ ਜਦ ਹੱਥ ਲਾਹ
੧੨ ਦਿੰਦਾ ਸੀ, ਤਦੋਂ ਅਮਾਲੀਕ ਜੀਤਮਾਨ ਹੁੰਦਾ ਸਾ। ਪਰ
ਮੂਸਾ ਦੇ ਹੱਥ ਭਾਰੀ ਹੋ ਰਹੇ ਸੇ; ਤਦ ਉਨੀਂ ਇਕ ਪੱਥਰ
ਲੈਕੇ ਤਿਸ ਦੇ ਹੇਠ ਧਰਿਆ, ਅਰ ਉਹ ਉਸ ਉੱਤੇ ਬੈਠਾ;
ਅਤੇ ਹਾਰੂਨ ਅਤੇ ਹੂਰ, ਇਕ ਜਲਾ ਇਕ ਪਾਸੇ, ਅਤੇ ਦੂਜਾ
ਦੂਜੇ ਪਾਸੇ, ਹੋਕੇ, ਉਹ ਦੇ ਹੱਥਾਂ ਨੂੰ ਸਮਭਾਲ਼ੀ ਰਿਹਾ; ਤਦ
ਉਹ ਦੇ ਹੱਥ ਸੂਰਜ ਦੇ ਆਥਮਲੇ ਤੀਕੁਰ ਤਕੜਾਈ ਨਾਲ਼
੧੩ ਰਹੇ। ਅਤੇ ਯਸੂ ਨੈ ਅਮਾਲੀਕ, ਅਤੇ ਉਹ ਦੇ ਲੋਕਾਂ ਨੂੰ
ਤਰਵਾਰ ਦੀ ਧਾਰ ਨਾਲ਼ ਹਰਾ ਦਿੱਤਾ॥
੧੪ ਉਪਰੰਦ ਪ੍ਰਭੁ ਨੈ ਮੂਸਾ ਤੇ ਕਿਹਾ, ਜੋ ਯਾਦਗਾਰੀ ਦੇ

ਲਈ ਪੋੱਥੀ ਵਿਚ ਇਹ ਨੂੰ ਲਿਖ ਛੱਡ, ਅਤੇ ਯਸੂ ਦੇ ਕੰਨ
ਵਿਚ ਇਹ ਕਹਿ ਦਿਹ, ਜੋ ਮੈਂ ਅਮਾਲੀਕ ਦਾ ਨਾਉਂ ਅਤੇ
ਖੋਜ ਅਕਾਸ ਦੇ ਹੇਠੋਂ ਮਿਟਾ ਦਿਆਂਗਾ। ਅਤੇ ਮੂਸਾ ਨੈ ੧੫
ਵੇਦੀ ਬਣਾਈ, ਅਤੇ ਤਿਸ ਦਾ ਨਾਉਂ ਯਹੋਵਾ-ਨੱਸੀ ਰਖਿ-
ਆ। ਅਤੇ ਓਨ ਕਿਹਾ, ਜੋ ਯਾਹ ਨੈ ਸੁਗੰਦ ਖਾਹਦੀ ਅਤੇ
ਕਿਹਾ ਹੈ, ਜੋ ਮੈਂ ਅਮਾਲੀਕ ਦੇ ਸੰਗ ਪੀੜ੍ਹੀਓਪੀੜ੍ਹੀ ਲੜਦਾ
ਰਹਾਂਗਾ॥

ਅਤੇ ਮੂਸਾ ਦੇ ਸਹੁਰੇ ਯਿਤਰੋ ਨੈ, ਜੋ ਮਿਦਯਾਨ ਦਾ ਯਾ- [੧੮]
ਜਕ ਸੀ, ਇਹ ਸੁਣਿਆ, ਜੋ ਪਰਮੇਸੁਰ ਨੈ ਮੂਸਾ ਅਤੇ ਆਪ-
ਣੇ ਲੋਕਾਂ ਇਸਰਾਏਲੀਆਂ ਲਈ ਕੀ ਕੀਤਾ, ਜੋ ਪ੍ਰਭੁ ਇਸ-
ਰਾਏਲ ਨੂੰ ਮਿਸਰ ਥੀਂ ਬਾਹਰ ਲਿਆਇਆ ਸੀ। ਤਦ ੨
ਮੂਸਾ ਦੇ ਸਹੁਰੇ ਯਿਤਰੋ ਨੈ ਮੂਸਾ ਦੀ ਇਸਤ੍ਰੀ ਸਿਪੋਰਾ ਨੂੰ,
ਤਿਸ ਪਿਛੇ ਜੋ ਮੂਸਾ ਨੈ ਉਹ ਨੂੰ ਮੋੜਾ ਦਿੱਤਾ ਸਾ, ਅਤੇ ੩
ਉਹ ਦੇ ਦੁਹਾਂ ਪੁਤ੍ਰਾਂ ਨੂੰ ਲਿਆ; ਜਿਨ੍ਹਾਂ ਵਿਚੋਂ ਇਕ ਦਾ
ਨਾਉਂ ਗੇਰਸੋਮ ਸੀ; ਇਸ ਲਈ ਜੋ ਓਨ ਕਿਹਾ, ਜੋ ਮੈਂ ਪਰ-
ਦੇਸ ਵਿਚ ਮੁਸਾਫਰ ਹਾਂ; ਅਤੇ ਦੂਜੇ ਦਾ ਨਾਉਂ ਇਲਿ- ੪
ਅਜਰ; ਕਿੰਉਕਿ ਓਨ ਕਿਹਾ, ਜੋ ਮੇਰੇ ਪਿਤਾ ਦਾ ਪਰਮੇਸੁਰ
ਮੇਰਾ ਸਹਾਈ ਹੈ, ਅਤੇ ਓਨ ਮੈ ਨੂੰ ਫਿਰਊਨ ਦੀ ਤਰ-
ਵਾਰ ਤੇ ਬਚਾਇਆ ਹੈ। ਅਤੇ ਮੂਸਾ ਦਾ ਸਹੁਰਾ ਯਿਤਰੋ, ੫
ਉਹ ਦੇ ਪੁੱਤ੍ਰਾਂ ਅਤੇ ਉਹ ਦੀ ਤ੍ਰੀਮਤ ਨੂੰ ਲੈਕੇ, ਮੂਸਾ ਕੋਲ
ਜੰਗਲ ਵਿਖੇ, ਜਿਥੇ ਓਨ ਪਰਮੇਸੁਰ ਦੇ ਪਹਾੜ ਪੁਰ ਆਪ-
ਣਾ ਤੰਬੂ ਖੜਾ ਕੀਤਾ ਸਾ, ਆਇਆ; ਅਤੇ ਮੂਸਾ ਥੀਂ ੬
ਕਿਹਾ, ਜੋ ਮੈਂ ਤੇਰਾ ਸਹੁਰਾ ਯਿਤਰੋ, ਅਤੇ ਤੇਰੀ ਇਸਤ੍ਰੀ ਉਹ
ਦੇ ਦੁਹਾਂ ਪੁੱਤ੍ਰਾਂ ਸਣੇ, ਤੇਰੇ ਪਾਸ ਆਏ ਹਾਂ॥

ਤਦ ਮੂਸਾ ਆਪਣੇ ਸਹੁਰੇ ਦੇ ਮਿਲਨੇ ਲਈ ਬਾਹਰ ਨਿੱਕ- ੭

ਲਿਆ, ਅਤੇ ਉਹ ਦੇ ਅੱਗੇ ਝੁਕਿਆ, ਅਤੇ ਉਹ ਨੂੰ ਚੁੰਮਿ-
ਆ; ਅਤੇ ਇਕ ਦੂਜੇ ਦੀ ਆਪਸ ਵਿਚ ਸੁਖਸਾਂਤ ਪੁੱਛੀ,
੮ ਅਤੇ ਤੰਬੂ ਵਿਚ ਆਏ। ਤਾਂ ਮੂਸਾ ਨੈ ਆਪਣੇ ਸਹੁਰੇ
ਪਾਹ ਸਰਬੱਤ ਉਚਾਰ ਕੀਤਾ, ਜੋ ਪ੍ਰਭੁ ਨੈ ਇਸਰਾਏਲ ਦੀ
ਲਈ, ਫਿਰਊਨ ਅਰ ਮਿਸਰੀਆਂ ਸੰਗ ਐਉਂ ਕੀਤਾ, ਅਤੇ
ਰਸਤੇ ਵਿਚ ਉਨਾਂ ਪੁਰ ਏਹ ਏਹ ਕਸਟਣੀਆਂ ਬੀਤੀਆਂ,
ਅਤੇ ਪ੍ਰਭੁ ਨੈ ਉਨਾਂ ਨੂੰ ਕਿੱਕੁਰ ਬਚਾਇਆ॥
੯ ਅਤੇ ਜਿਤਰੋ, ਉਨਾਂ ਸਭਨਾਂ ਭਲਿਆਈਆਂ ਦੇ ਕਾਰਨ,
ਜੋ ਪ੍ਰਭੁ ਨੈ ਇਸਰਾਏਲ ਨਾਲ਼ ਕੀਤੀਆਂ ਸੀਆਂ, ਜਿਨਾਂ ਨੂੰ
ਉਨ ਮਿਸਰੀਆਂ ਦੇ ਹੱਥੋਂ ਛੁਟਕਾਰਾ ਦਿੱਤਾ, ਪਰਸਿੰਨ ਹੋਇ-
੧੦ ਆ। ਅਤੇ ਜਿਤਰੋ ਬੋਲਿਆ, ਜੋ ਧੰਨ ਹੈ ਉਹ ਪ੍ਰਭੁ, ਜਿਨ
ਤੁਹਾ ਨੂੰ ਮਿਸਰੀਆਂ ਦੇ ਹੱਥੋਂ ਅਤੇ ਫਿਰਊਨ ਦੇ ਹੱਥੋਂ ਛੁਡਾ-
ਇਆ, ਅਤੇ ਜਿਨ ਆਪਣੇ ਲੋਕਾਂ ਨੂੰ ਮਿਸਰੀਆਂ ਦੇ ਹੱਥ
੧੧ ਦੇ ਹੇਠੋਂ ਬਚਾਇਆ। ਹੁਣ ਮੈਂ ਜਾਤਾ, ਜੋ ਪ੍ਰਭੁ ਸਰਬਤ ਦੇਵ-
ਤਿਆਂ ਨਾਲੋਂ ਵਡਾ ਹੈ; ਕਿੰਉਕਿ ਉਹ, ਜਿਸ ਗੱਲ ਵਿਖੇ ਉਨੀਂ
ਗਮਰੂਰੀ ਕੀਤੀ, ਉਸੇ ਵਿਚ ਉਨਾਂ ਪੁਰ ਜੀਤਮਾਨ ਹੋਇਆ।
੧੨ ਅਤੇ ਮੂਸਾ ਦਾ ਸਹੁਰਾ ਜਿਤਰੋ ਜਲਣੀ ਬਲਿ ਅਤੇ ਹੋਰ ਬਲਾਂ
ਨੂੰ ਪਰਮੇਸੁਰ ਲਈ ਲਿਆਇਆ। ਅਤੇ ਹਾਰੂਨ ਅਰ
ਇਸਰਾਏਲ ਦੇ ਸਭ ਪੁਰਾਤਮ, ਮੂਸਾ ਦੇ ਸਹੁਰੇ ਦੇ ਨਾਲ਼
੧੩ ਪਰਮੇਸੁਰ ਦੇ ਅੱਗੇ ਪਰਸਾਦੀਆਂ ਚੁੱਕਣ, ਆਏ। ਅਤੇ
ਦੂਜੇ ਦਿਹਾੜੇ ਐਉਂ ਹੋਇਆ, ਜੋ ਮੂਸਾ ਲੋਕਾਂ ਦਾ ਨਿ-
ਆਉਂ ਨਖੇੜਨ ਬੈਠਾ; ਅਤੇ ਲੋਕ ਮੂਸਾ ਦੇ ਅੱਗੇ ਸਵੇਰ ਤੇ
੧੪ ਸੰਝ ਤੀਕੁ ਖੜੇ ਸਨ। ਤਦ ਮੂਸਾ ਦੇ ਸਹੁਰੇ ਨੈ ਸਭ ਕੁਛ, ਜੋ
ਉਨ ਲੋਕਾਂ ਸੰਗ ਕੀਤਾ, ਦੇਖਕੇ ਕਿਹਾ, ਜੋ ਇਹ ਤੂੰ ਲੋਕਾਂ ਸੰਗ
ਕੀ ਕਰਦਾ ਹੈਂ? ਤੂੰ ਕਿੰਉ ਆਪ ਕੱਲਾ ਬੈਠਾ ਹੈਂ, ਅਤੇ ਸਭ

ਲੋਕ ਸਵੇਰ ਤੇ ਸੰਝ ਤੀਕੁ ਤੇਰੇ ਅੱਗੇ ਖੜ੍ਹੇ ਰਹਿੰਦੇ ਹਨ?
ਮੂਸਾ ਨੈ ਆਪਣੇ ਸਹੁਰੇ ਨੂੰ ਕਿਹਾ, ਇਹ ਇਸ ਲਈ ਹੈ; ਜੋ ੧੫
ਲੋਕ ਪਰਮੇਸੁਰ ਦੇ ਵਿਚਾਰ ਦੇ ਪੁੱਛਣ ਲਈ ਮੇਰੇ ਕੋਲ ਆ-
ਉਂਦੇ ਹਨ। ਜਦ ਉਨ੍ਹਾਂ ਵਿਚ ਕੁਛ ਝਗੜਾ ਹੁੰਦਾ ਹੈ, ਤਾਂ ੧੬
ਓਹ ਮੇਰੇਂ ਪਾਹ ਆਉਂਦੇ ਹਨ; ਅਤੇ ਮੈਂ ਮਨੁਖ ਅਤੇ ਉਹ ਦੇ
ਪਰੋਸੀ ਵਿਚ ਨਿਆਉਂ ਨਬੇੜ ਦਿੰਦਾ ਹਾਂ, ਅਤੇ ਮੈਂ ਉਨ੍ਹਾਂ
ਨੂੰ ਪਰਮੇਸੁਰ ਦੇ ਰਸਤੇ ਅਤੇ ਸਰਾ ਦੀ ਖਬਰ ਕਰ ਦਿੰਦਾ
ਹਾਂ। ਤਦ ਮੂਸਾ ਦੇ ਸਹੁਰੇ ਨੈ ਉਹ ਨੂੰ ਕਿਹਾ, ਜੋ ਤੂੰ ਅੱਛਾ ੧੭
ਕੰਮ ਨਹੀਂ ਕਰਦਾ। ਤੂੰ ਜਰੂਰ, ਇਨ੍ਹਾਂ ਲੋਕਾਂ ਸਣੇ, ਜੋ ਤੇਰੇ ਸੰਗ ੧੮
ਹਨ, ਸੰਕਟ ਵਿਚ ਪਵੇਂਗਾ; ਕਿੰਉਕਿ ਇਹ ਕੰਮ ਤੇਰੇ ਬਲ ਤੇ
ਅੱਤ ਭਾਰੀ ਹੈ; ਤੂੰ ਕੱਲਾ ਉਸ ਨੂੰ ਨਹੀਂ ਕਰ ਸਕਦਾ। ਹੁਣ ੧੯
ਮੇਰਾ ਕਿਹਾ ਮੰਨ, ਮੈਂ ਤੈ ਨੂੰ ਮੱਤ ਦਿੰਦਾ ਹਾਂ, ਅਤੇ ਪਰਮੇਸੁਰ
ਤੇਰੇ ਸੰਗ ਰਹੇ। ਤੂੰ ਲੋਕਾਂ ਦੇ ਅੱਗੇ ਪਰਮੇਸੁਰ ਦੀ ਜਾਗਾ ਹੋ,
ਅਤੇ ਉਨ੍ਹਾਂ ਦੀ ਵਿਥਿਆ ਪਰਮੇਸੁਰ ਅੱਗੇ ਅਰਦਾਸ ਕਰਿ-
ਆ ਕਰ। ਅਤੇ ਤੂੰ ਰੀਤ ਅਤੇ ਸਰਾ ਦੀਆਂ ਗੱਲਾਂ ਉਨ੍ਹਾਂ ੨੦
ਨੂੰ ਸਿਖਾਲ, ਅਤੇ ਉਹ ਰਸਤਾ ਜਿਸ ਪੁਰ ਚੱਲਣਾ, ਅਤੇ
ਉਹ ਕੰਮ ਜਿਹ ਦਾ ਕਰਨਾ ਉਨ੍ਹਾਂ ਨੂੰ ਜੋਗ ਹੈ, ਉਨ੍ਹਾਂ ਨੂੰ ਦੱਸ।
ਫੇਰ ਤੂੰ ਸਰਬੱਤ ਲੋਕਾਂ ਵਿਚੋਂ ਲਾਇਕ ਦੇ ਮਨੁੱਖਾਂ ਨੂੰ, ਜੋ ਪਰ- ੨੧
ਮੇਸੁਰ ਤੇ ਡਰਦੇ ਅਤੇ ਸੱਚੇ ਮਨੁੱਖ ਹੋਣ, ਅਤੇ ਲਾਲਚ ਤੇ
ਵੈਰ ਰਖੱਦੇ ਹੋਣ, ਚੁਗ ਲੈ; ਅਤੇ ਉਨ੍ਹਾਂ ਨੂੰ ਹਜਾਰਾਂ ਦਾ ਸਰ-
ਦਾਰ, ਅਤੇ ਸੈਕੜਿਆਂ ਦੇ ਸਰਦਾਰ, ਅਤੇ ਪਜਾਹਾਂ ਦੇ
ਸਰਦਾਰ, ਅਤੇ ਦਸਾਂ ਦੇ ਸਰਦਾਰ ਬਣਾ ਲੈ; ਅਤੇ ਓਹ ੨੨
ਲੋਕਾਂ ਦਾ ਹਰ ਵੇਲੇ ਨਿਆਉਂ ਚੁਕਾਉਣ, ਅਤੇ ਅਜਿਹਾ ਹੋ-
ਵੇ, ਜੋ ਓਹ ਹਰੇਕ ਵਡਾ ਝਗੜਾ ਤੇਰੇ ਪਾਹ ਲਿਆਉਣ,
ਪਰ ਹਰੇਕ ਛੋਟਾ ਕੰਮ ਓਹ ਆਪ ਚੁਕਾਉਣ; ਸੋ ਤੇਰੀ ਲਈ

੨੩ ਕੰਮ ਸਹਿਜ ਹੋਊ, ਅਤੇ ਓਹ ਤੇਰੇ ਨਾਲ ਬੋਝ ਚਕਨ। ਜੋ ਤੂੰ
ਇਹ ਕੰਮ ਕਰੇਂਗਾ, ਅਤੇ ਪਰਮੇਸੁਰ ਤੈ ਨੂੰ ਐਉਂ ਹੁਕਮ ਕਰੇ,
ਤਾਂ ਤੂੰ ਕੰਮ ਉੱਤੇ ਸਥਿਰ ਰਹਿ ਸਕੇਂਗਾ; ਅਤੇ ਸਾਰੇ ਏਹ ਲੋਕ
੨੪ ਬੀ ਆਪੋ ਆਪਣੀ ਜਾਗਾ ਖੈਰਸੱਲਾ ਨਾਲ ਜਾਣਗੇ। ਸੋ
ਮੂਸਾ ਨੈ ਆਪਣੇ ਸਹੁਰੇ ਦਾ ਕਿਹਾ ਮੰਨਿਆ, ਅਤੇ ਜੋ ਕੁਛ
੨੫ ਓਨ ਕਿਹਾ ਸਾ, ਸੋ ਕੀਤਾ। ਅਤੇ ਮੂਸਾ ਨੈ ਸਾਰੇ ਇਸਰਾ-
ਏਲੀਆਂ ਵਿਚੋਂ ਲਾਇਕ ਦੇ ਮਨੁਖ ਛਾਂਟੇ, ਅਤੇ ਉਨਾਂ ਨੂੰ
ਲੋਕਾਂ ਉੱਤੇ ਹਾਕਮ ਬਣਾਇਆ; ਹਜਾਰਾਂ ਦੇ ਸਰਦਾਰ,
ਸੈਕੜਿਆਂ ਦੇ ਸਰਦਾਰ, ਪੰਜਾਹਾਂ ਦੇ ਸਰਦਾਰ, ਅਤੇ ਦਸਾਂ
੨੬ ਦੇ ਸਰਦਾਰ ਥਾਪਿਆ। ਓਹ ਲੋਕਾਂ ਦੇ ਹਰ ਵੇਲੇ ਨਿ-
ਆਉਂ ਚੁਕਾਉਂਦੇ ਸੇ; ਭਾਰੇ ਮੁਕੱਦਮੇ ਮੂਸਾ ਪਾਹ ਲਿਆ-
ਉਂਦੇ ਸਨ, ਪਰ ਸਾਰੇ ਹਲਕੇ ਮੁਕੱਦਮੇ ਆਪੇ ਨਬੇੜ ਲੈਂਦੇ
੨੭ ਸੇ। ਫੇਰ ਮੂਸਾ ਨੈ ਆਪਣੇ ਸਹੁਰੇ ਨੂੰ ਬਿਦਾ ਕੀਤਾ, ਅਤੇ
ਉਹ ਆਪਣੇ ਦੇਸ ਨੂੰ ਤੁਰ ਗਿਆ॥

[੧੯] ਅਤੇ ਇਸਰਾਏਲ ਦੇ ਵੰਸ ਮਿਸਰ ਦੀ ਧਰਤੀਓਂ ਨਿੱਕਲਣ
ਤੇ ਲਾਕੇ ਤੀਜੇ ਮਹੀਨੇ ਦੇ ਉਸੇ ਦਿਹਾੜੇ ਸੀਨਾ ਦੀ ਉਜਾੜ
੨ ਵਿਚ ਆਏ। ਕਿੰਉ ਜੋ ਓਹ ਰਾਫਿਦੀਮ ਤੇ ਕੂਚ ਕਰਕੇ
ਸੀਨਾ ਦੀ ਉਜਾੜ ਵਿਚ ਆਏ, ਅਤੇ ਉਜਾੜ ਵਿਚ ਉੱਤਰ
ਪਏ; ਅਤੇ ਇਸਰਾਏਲ ਨੈ ਉੱਥੇ ਪਹਾੜ ਦੇ ਸਾਹਮਣੇ
੩ ਤੰਬੂ ਖੜਾ ਕੀਤਾ। ਤਦ ਮੂਸਾ ਪਰਮੇਸੁਰ ਪਾਹ ਚੜ੍ਹ ਗਿਆ,
ਅਤੇ ਪ੍ਰਭੁ ਨੈ ਉਹ ਨੂੰ ਪਹਾੜ ਥੀਂ ਹਾਕ ਮਾਰਕੇ ਕਿਹਾ, ਜੋ ਤੂੰ
ਯਾਕੂਬ ਦੇ ਕੋੜਮੇ ਨੂੰ ਐਉਂ ਕਹੀਂ, ਅਤੇ ਇਸਰਾਏਲ ਦੇ ਵੰਸ
੪ ਪਾਹ ਇਸ ਪਰਕਾਰ ਬਿਖਾਨ ਕਰੀਂ। ਤੁਸੀਂ ਡਿੱਠਾ, ਜੋ ਮੈਂ
ਮਿਸਰੀਆਂ ਸੰਗ ਕਿਹੀ ਕੀਤੀ, ਅਤੇ ਤੁਹਾ ਨੂੰ ਇੱਲ ਦੇ ਖੰਭਾਂ
੫ ਉੱਤੇ ਬਹਾਲਕੇ ਆਪਣੇ ਕੋਲ ਲੈ ਆਇਆ। ਅਤੇ ਹੁਣ

ਜੇ ਤੁਸੀਂ ਮੇਰੇ ਸਬਦ ਦੇ ਠੀਕ ਸੁਣਨਹਾਰੇ ਬਣੋਗੇ, ਅਤੇ ਮੇਰੇ
ਨੇਮ ਦੀ ਪਾਲਣਾ ਕਰੋਗੇ, ਤਾਂ ਤੁਸੀਂ ਸਾਰੀ ਲੁਕਾਈ ਨਾਲੋਂ
ਵਧੀਕ ਮੇਰੀ ਲਈ ਇਕ ਖਾਸ ਖਜਾਨਾ ਹੋਵੋਗੇ; ਕਿੰਉਕਿ ਸਾ-
ਰੀ ਧਰਤੀ ਮੇਰੀ ਹੈ। ਅਤੇ ਤੁਸੀਂ ਮੇਰੀ ਲਈ ਜਾਜਕਾਂ ਦੀ ੬
ਇਕ ਪਾਤਸਾਹੀ, ਅਤੇ ਇਕ ਪਵਿਤ੍ਰ ਕੋਮ ਹੋਵੋਗੇ। ਏਹ
ਓਹ ਗੱਲਾਂ ਹਨ, ਜੋ ਤੂੰ ਇਸਰਾਏਲ ਦੇ ਵੰਸ ਨੂੰ ਕਹੇਂਗਾ॥

ਤਦ ਮੂਸਾ ਗਿਆ, ਅਤੇ ਲੋਕਾਂ ਦੇ ਪੁਰਾਤਮਾਂ ਨੂੰ ਸੱਦਿਆ, ੭
ਅਤੇ ਤਿਨਾਂ ਦੇ ਅੱਗੇ ਉਨਾਂ ਸਾਰੀਆਂ ਗੱਲਾਂ, ਜੋ ਪ੍ਰਭੁ ਨੈ
ਉਹ ਨੂੰ ਆਖੀਆਂ ਸੀਆਂ, ਖੁਹੁਲਕੇ ਦੱਸੀਆਂ। ਅਤੇ ਸਾ- ੮
ਰੇ ਲੋਕਾਂ ਨੈ ਮਿਲਕੇ ਉੱਤਰ ਦਿੱਤਾ, ਅਤੇ ਕਿਹਾ, ਪ੍ਰਭੁ ਨੈ ਸਭ
ਕੁਛ ਜੋ ਆਖਿਆ ਹੈ, ਸੋ ਅਸੀਂ ਕਰਾਂਗੇ। ਅਤੇ ਮੂਸਾ ਨੈ
ਲੋਕਾਂ ਦਾ ਉੱਤਰ ਪ੍ਰਭੁ ਨੂੰ ਲਿਆ ਉਪੜਾਇਆ। ਅਤੇ ੯
ਪ੍ਰਭੁ ਨੈ ਮੂਸਾ ਨੂੰ ਕਿਹਾ, ਦੇਖ, ਮੈਂ ਅਨੇਰੀ ਬੱਦਲੀ ਵਿਚ ਤੇਰੇ
ਪਾਹ ਆਉਂਦਾ ਹਾਂ, ਤਾਂ ਲੋਕ, ਜਾਂ ਮੈਂ ਤੇਰੇ ਸੰਗ ਗੱਲਾਂ ਕਰਾਂ,
ਸੁਣਨ, ਅਤੇ ਸਦੀਪ ਕਾਲ ਤੀਕੁ ਤੇਰੇ ਪੁਰ ਪਤੀਜਣ। ਅਤੇ
ਮੂਸਾ ਨੈ ਲੋਕਾਂ ਦੀਆ ਗੱਲਾਂ ਪ੍ਰਭੁ ਦੇ ਅੱਗੇ ਆਖੀਆਂ॥

ਅਤੇ ਪ੍ਰਭੁ ਨੈ ਮੂਸਾ ਨੂੰ ਕਿਹਾ, ਜੋ ਲੋਕਾਂ ਪਾਹ ਜਾਹ, ਅਤੇ ੧੦
ਅੱਜ ਅਰ ਕੱਲ ਵਿਚ ਉਨਾਂ ਨੂੰ ਪਵਿਤ੍ਰ ਕਰ, ਅਤੇ ਉਨਾਂ ਦੇ
ਬਸਤਰ ਧੁਲ਼ਵਾਉ, ਅਤੇ ਤੀਜੇ ਦਿਨ ਤਿਆਰ ਰਹਿਣ; ਜੋ ੧੧
ਪ੍ਰਭੁ ਤੀਜੇ ਦਿਹਾੜੇ ਸਾਰੇ ਲੋਕਾਂ ਦੀ ਨਿਗਾ ਵਿਚ ਸੀਨਾ
ਪਹਾੜ ਉੱਤੇ ਉੱਤਰ ਆਵੇਗਾ। ਅਤੇ ਤੂੰ ਲੋਕਾਂ ਨੂੰ ਚੁਫੇਰੇ ੧੨
ਬੰਨਿਆਂ ਪੁਰ ਖੜਾ ਰੱਖੀਂ, ਅਤੇ ਆਖ ਦੇਈਂ, ਜੋ ਆਪ ਤੇ
ਚੌਕਸ ਰਹਿਣ, ਪਹਾੜ ਪੁਰ ਨਾ ਚੜ੍ਹਨ, ਅਤੇ ਉਹ ਦੇ ਕੂਲੇ ਨੂੰ
ਨਾ ਛੁਹਣ; ਕਿੰਉਕਿ ਜੋ ਕੋਈ ਪਹਾੜ ਨੂੰ ਛੁਹੇਗਾ, ਉਹ ਅ-
ਵੱਸ ਜਾਨ ਥੀਂ ਮਾਰਿਆ ਜਾਵੇਗਾ। ਕੋਈ ਹੱਥ ਉਸ ਤੀ- ੧੩

ਕੂਰ ਨਾ ਅੱਪੜੇ; ਨਹੀਂ ਤਾ ਉਹ ਜਰੂਰ ਪਥਰਾਹ ਕੀਤਾ ਜਾ-
ਵੇਗਾ, ਅਥਵਾ ਤੀਰਾਂ ਨਾਲ ਵਿੰਨ੍ਹਿਆ ਜਾਊ; ਉਹ ਭਾਵੇਂ
ਮਨੁਖ ਹੋਵੇ, ਭਾਵੇਂ ਪਸੂ, ਜੀਊਂਦਾ ਨਾ ਬਚੇਗਾ; ਅਤੇ ਜਾਂ
ਤੁਰਹੀ ਦਾ ਸਬਦ ਉੱਚਾ ਹੋਵੇ, ਤਾਂ ਓਹ ਪਹਾੜ ਪੁਰ ਚੜ੍ਹਨ।
੧੪ ਤਦ ਮੂਸਾ ਪਹਾੜੋਂ ਉੱਤਰਕੇ ਲੋਕਾਂ ਪਾਹ ਗਿਆ; ਅਤੇ
ਲੋਕਾਂ ਨੂੰ ਪਵਿੱਤ੍ਰ ਕੀਤਾ; ਅਤੇ ਉਨ੍ਹੀਂ ਆਪਣੇ ਬਸਤਰ ਧੁਲ-
੧੫ ਵਾਏ। ਅਤੇ ਓਨ ਲੋਕਾਂ ਨੂੰ ਕਿਹਾ, ਜੋ ਤੀਜੇ ਦਿਨ ਤਿਆਰ
੧੬ ਰਹੋ; ਤ੍ਰੀਮਤਾਂ ਸੰਗ ਨਾ ਮਿਲੋ। ਅਤੇ ਐਉਂ ਹੋਇਆ, ਜੋ
ਤੀਜੇ ਦਿਹਾੜੇ ਸਵੇਰ ਨੂੰ ਬੱਦਲ ਗੜ੍ਹਕੇ, ਅਤੇ ਬਿਜਲੀਆਂ
ਲਸਕੀਆਂ, ਅਤੇ ਪਹਾੜ ਪੁਰ ਕਾਲੀ ਘਟਾ ਛਾਈ, ਅਤੇ
ਤੁਰਹੀ ਦਾ ਸਬਦ ਅੱਤ ਉੱਚਾ ਹੋਇਆ; ਜੋ ਲਸਕਰ ਦੇ ਸਾਰੇ
੧੭ ਲੋਕ ਕੰਬ ਗਏ। ਅਤੇ ਮੂਸਾ ਲੋਕਾਂ ਤਾਈਂ ਡੇਰਿਆਂ ਤੇ ਬਾਹਰ
ਲਿਆਇਆ, ਜੋ ਪਰਮੇਸੁਰ ਨਾਲ ਮਿਲਾਵੇ; ਅਤੇ ਓਹ ਪ-
੧੮ ਹਾੜ ਦੇ ਨਿਚਾਣ ਵਿਖੇ ਜਾ ਖੜੋਤੇ। ਅਤੇ ਸਾਰੇ ਸੀਨਾ ਪਹਾੜ
ਉੱਤੇ ਹੇਠ ਉੱਪੁਰ ਧੂਆਂ ਹੈਸੀ; ਕਿੰਉਕਿ ਪ੍ਰਭੁ ਅੱਗ ਦੀ ਲਾਟ
ਵਿਚ ਹੋਕੇ ਉਸ ਉੱਤੇ ਉੱਤਰਿਆ; ਅਤੇ ਤੰਦੂਰ ਵਰਗਾ ਧੂਆਂ
ਉਸ ਪੁਰੋਂ ਉੱਠਿਆ, ਅਤੇ ਸਾਰਾ ਪਰਬਤ ਅੱਤ ਕੰਬਿਆ।
੧੯ ਅਤੇ ਜਾਂ ਤੁਰਹੀ ਦੀ ਸਦਾ ਬਹੁਤ ਉੱਚੀ ਹੁੰਦੀ ਜਾਂਦੀ ਸੀ,
ਤਾਂ ਮੂਸਾ ਬੋਲਿਆ, ਅਤੇ ਪਰਮੇਸੁਰ ਨੈ ਉਹ ਨੂੰ ਇਕ ਸਬਦ
੨੦ ਨਾਲ ਉੱਤਰ ਦਿੱਤਾ। ਅਤੇ ਪ੍ਰਭੁ ਪਹਾੜ ਸੀਨਾ ਉੱਤੇ ਪਹਾੜ
ਦੀ ਚੋਟੀ ਪੁਰ ਉੱਤਰਿਆ; ਅਤੇ ਪ੍ਰਭੁ ਨੈ ਪਹਾੜ ਦੀ ਚੋਟੀ
੨੧ ਉੱਪੁਰ ਮੂਸਾ ਨੂੰ ਸੱਦਿਆ; ਅਤੇ ਮੂਸਾ ਚੜ੍ਹ ਗਿਆ। ਅਤੇ
ਪ੍ਰਭੁ ਨੈ ਮੂਸਾ ਨੂੰ ਕਿਹਾ, ਉੱਤਰ ਜਾਹ, ਅਤੇ ਲੋਕਾਂ ਨੂੰ ਤਗੀਦ
ਕਰ; ਅਜਿਹਾ ਨਾ ਹੋਵੇ, ਜੋ ਬੰਨੇ ਭੱਨਕੇ ਪ੍ਰਭੁ ਦੇ ਪਾਹ ਵੇਖਣ
ਲਈ ਆਉਣ, ਅਤੇ ਕਈ ਉਨ੍ਹਾਂ ਵਿੱਚੋਂ ਨਾਸ ਹੋ ਜਾਣ।

ਅਤੇ ਜਾਜਕਾਂ ਬੀ, ਜੋ ਪ੍ਰਭੁ ਦੇ ਨੇੜੇ ਆਉਣ, ਸੋ ਆਪ ਨੂੰ ਪ- ੨੨
ਵਿਤ੍ਰ ਕਰਨ, ਕਿਧਰੇ ਅਜਿਹਾ ਨਾ ਹੋਵੇ, ਜੋ ਪ੍ਰਭੁ ਉਨ੍ਹਾਂ ਵਿਚ
ਭੰਨ ਪਾ ਦੇਵੇ। ਤਦ ਮੂਸਾ ਨੈ ਪ੍ਰਭੁ ਨੂੰ ਕਿਹਾ, ਜੋ ਲੋਕ ਸੀ- ੨੩
ਨਾ ਪਹਾੜ ਉੱਤੇ ਨਹੀਂ ਆ ਸਕਦੇ; ਕਿੰਉਕਿ ਤੈਂ ਤਾ ਸਾ ਨੂੰ
ਤਗੀਦ ਕੀਤੀ ਹੋਈ ਹੈ, ਜੋ ਪਹਾੜ ਦੀ ਲਈ ਹੱਦਾਂ ਠਰਾ ਰੱ-
ਖਣ, ਅਤੇ ਉਹ ਨੂੰ ਪਵਿਤ੍ਰ ਕਰਨ। ਤਾਂ ਪ੍ਰਭੁ ਨੈ ਉਹ ਨੂੰ ੨੪
ਕਿਹਾ, ਚਲ, ਨੀਚੇ ਉੱਤਰ ਜਾਹ, ਅਤੇ ਤੂੰ ਹਾਰੂਨ ਸਣੇ ਮੁੜ
ਚੜ੍ਹ ਆ; ਪਰ ਜਾਜਕ ਅਤੇ ਲੋਕ ਬੰਨੇ ਭੰਨਕੇ ਪ੍ਰਭੁ ਪਾਹ
ਉਪੁਰ ਨਾ ਆਉਣ, ਜੋ ਉਹ ਤਿਨ੍ਹਾਂ ਵਿਚ ਭੰਨ ਪਾ ਦੇਵੇ।
ਸੋ ਮੂਸਾ ਲੋਕਾਂ ਪਾਹ ਨੀਚੇ ਉੱਤਰਿਆ, ਅਤੇ ਉਨ੍ਹਾਂ ਥੀਂ ਕਿਹਾ॥ ੨੫

ਫੇਰ ਪਰਮੇਸੁਰ ਨੈ ਏਹ ਸਾਰੀਆ ਗੱਲਾਂ ਕਹੀਆਂ, ਜੋ ਤੇ-[੨੦]
ਰਾ ਪਰਮੇਸੁਰ ਪ੍ਰਭੁ, ਜਿਨ ਤੈ ਨੂੰ ਮਿਸਰ ਦੀ ਧਰਤੀ ਤੇ, ਅਤੇ
ਗੁਲਾਮਾਂ ਦੇ ਘਰ ਤੇ ਕਢਿ ਆਂਦਾ, ਮੈਂ ਹਾਂ। ਮੇਰੇ ਸਾਹਮਣੇ ੩
ਤੇਰੇ ਲਈ ਦੂਜਾ ਪਰਮੇਸੁਰ ਨਾ ਹੋਵੇ॥

ਤੂੰ ਆਪਣੀ ਲਈ ਉਕਰੀ ਹੋਈ ਮੂਰਤ, ਅਤੇ ਕਿਸੇ ਵਸਤੂ ੪
ਦੀ ਪ੍ਰਤਿਮਾ, ਜੋ ਉੱਪੁਰਵਾਰ ਸੁਰਗ ਵਿਚ, ਅਥਵਾ ਹੇਠ ਵਲ
ਧਰਤੀ ਵਿਚ, ਅਥਵਾ ਜਲ ਵਿਚ ਧਰਤੀ ਦੇ ਹੇਠ ਹੈ, ਨਾ
ਬਣਾਈਂ। ਤੂੰ ਤਿਨ੍ਹਾਂ ਦੇ ਅੱਗੇ ਨਾ ਝੁਕੀਂ, ਅਤੇ ਨਾ ਉਨ੍ਹਾਂ ੫
ਦੀ ਪੂਜਾ ਕਰੀਂ; ਇਸ ਲਈ ਜੋ ਮੈਂ ਪ੍ਰਭੁ ਤੇਰਾ ਪਰਮੇਸੁਰ ਇਕ
ਸੁਗਮਾਨ ਈਸੁਰ ਹਾਂ, ਜੋ ਪਿਤ੍ਰਾਂ ਦੀਆਂ ਬੁਰਿਆਈਆਂ
ਦਾ ਵੱਟਾ, ਉਨ੍ਹਾਂ ਦੇ ਪੁੱਤ੍ਰਾਂ ਨੂੰ, ਜੋ ਮੇਰਾ ਵੈਰ ਧਰਦੇ ਹਨ, ਤਿ-
ਨ੍ਹਾਂ ਦੀ ਤੀਈ ਚੋਥੀ ਪੀੜ੍ਹੀ ਤੀਕੁਰ ਦੇਣਹਾਰਾ ਹਾਂ; ਅਤੇ ਜਿ- ੬
ਹੜੇ ਮੇਰੇ ਸੰਗ ਪ੍ਰੀਤ ਰਖਦੇ, ਅਤੇ ਮੇਰੇ ਹੁਕਮਾਂ ਦੀ ਪਾਲਣਾ
ਕਰਦੇ ਹਨ, ਉਨ੍ਹਾਂ ਥੀਂ ਹਜਾਰਾਂ ਉੱਤੇ ਦਯਾ ਕਰਨਹਾਰਾ ਹਾਂ॥

ਤੂੰ ਆਪਣੇ ਪਰਮੇਸੁਰ ਪ੍ਰਭੁ ਦਾ ਨਾਉਂ ਅਕਾਰਥ ਨਾ ਲੈ; ੭

ਕਿਉਂਕਿ ਜੋ ਉਹ ਦਾ ਨਾਉਂ ਅਕਾਰਥ ਜਾਣਕੇ ਲੈਂਦਾ ਹੈ,
ਪ੍ਰਭੁ ਉਸ ਨੂੰ ਨਿਰਪਰਾਧੀ ਕਰਕੇ ਨਾ ਛੱਡੇਗਾ ॥
੮ ਤੂੰ ਆਇਤਵਾਰ ਦੇ ਦਿਨ ਨੂੰ ਪਵਿਤ੍ਰ ਜਾਣਕੇ ਚੇਤੇ ਰੱਖਣਾ ।
੯ ਤੂੰ ਛੇ ਦਿਨ ਧੰਦਾ ਅਤੇ ਆਪਣਾ ਸਭ ਕੰਮ ਕਾਜ ਕਰ; ਪਰ
ਸੱਤਵਾਂ ਦਿਨ ਤੇਰੇ ਪਰਮੇਸੁਰ ਪ੍ਰਭੁ ਦਾ ਹੈ; ਉਸ ਵਿਚ ਕੋਈ ਕੁਛ
੧੦ ਕੰਮ ਨਾ ਕਰੇ; ਨਾ ਤੂੰ, ਅਤੇ ਨਾ ਤੇਰਾ ਪੁੱਤ੍ਰ, ਨਾ ਤੇਰੀ ਪੁੱਤ੍ਰੀ,
ਨਾ ਤੇਰਾ ਦਾਸ, ਅਤੇ ਨਾ ਤੇਰੀ ਦਾਸੀ, ਨਾ ਤੇਰੇ ਪਸੂ, ਅਤੇ
੧੧ ਨਾ ਤੇਰਾ ਪਾਂਧੀ, ਜੋ ਤੇਰੇ ਬੂਹੇ ਦੇ ਅੰਦਰ ਹੈ । ਇਸ ਲਈ
ਜੋ ਪ੍ਰਭੁ ਨੈ ਸੁਰਗ, ਅਤੇ ਧਰਤੀ, ਅਤੇ ਸਮੁੰਦ, ਅਤੇ ਸਭ
ਕੁਛ ਜੋ ਉਨ੍ਹਾਂ ਵਿਚ ਹੈ, ਛਿਆਂ ਦਿਹਾਂ ਵਿਚ ਸਾਜਿਆ,
ਅਤੇ ਸੱਤਵੇਂ ਦਿਹਾੜੇ ਵਿਸਰਾਮ ਕੀਤਾ; ਇਸ ਕਰਕੇ ਪ੍ਰਭੁ
ਨੈ ਸਬਤ ਦੇ ਦਿਨ ਨੂੰ ਵਰ ਦਿੱਤਾ, ਅਤੇ ਉਹ ਨੂੰ ਪਵਿਤ੍ਰ ਠ-
ਗਾਇਆ ॥
੧੨ ਤੂੰ ਆਪਣੇ ਮਾਤਾ ਪਿਤਾ ਦਾ ਆਦਰ ਕਰ; ਤਾਂ ਤੇਰੀ
ਆਰਜਾ ਉਸ ਧਰਤੀ ਪੁਰ, ਜੋ ਪ੍ਰਭੁ ਤੇਰਾ ਪਰਮੇਸੁਰ ਤੈ ਨੂੰ
ਦਿੰਦਾ ਹੈ, ਵਧ ਜਾਵੇ ॥
੧੩ ਤੂੰ ਘਾਤ ਮਤ ਕਰ ॥
੧੪ ਤੂੰ ਪਰਇਸਤ੍ਰੀ ਪਾਹ ਨਾ ਜਾ ॥
੧੫ ਤੂੰ ਚੋਰੀ ਮਤ ਕਰ ॥
੧੬ ਤੂੰ ਆਪਣੇ ਪੜੋਸੀ ਪੁਰ ਕੂੜੀ ਸਾਖੀ ਨਾ ਦਿਹ ॥
੧੭ ਤੂੰ ਆਪਣੇ ਪੜੋਸੀ ਦੇ ਘਰ ਦਾ ਲਾਲਚ ਮਤ ਕਰ; ਤੂੰ
ਆਪਣੇ ਪੜੋਸੀ ਦੀ ਤ੍ਰੀਮਤ, ਅਤੇ ਉਹ ਦੇ ਦਾਸ, ਅਤੇ ਉਹ
ਦੀ ਦਾਸੀ, ਅਤੇ ਉਹ ਦੇ ਬਲਦ, ਅਤੇ ਉਹ ਦੇ ਗਧੇ, ਅਤੇ
ਕਿਸੇ ਵਸਤੁ ਦਾ, ਜੋ ਤੇਰੇ ਪੜੋਸੀ ਦੀ ਹੈ, ਲਾਲਚ ਮਤ ਕਰ ।
੧੮ ਅਤੇ ਸਾਰੇ ਲੋਕਾਂ ਨੈ ਡਿੱਠਾ, ਜੋ ਬੱਦਲ ਗੜ੍ਹਕੇ, ਬਿਜਲੀਆਂ

ਲਸਕੀਆਂ, ਤੁਰਹੀ ਦਾ ਸਬਦ ਹੋਇਆ, ਅਰ ਪਹਾੜ ਤੇ
ਧੂਆਂ ਉਠਿਆ; ਅਤੇ ਲੋਕਾਂ ਨੈ, ਜਾਂ ਇਹ ਡਿਠਾ, ਤਾਂ ਭੱਜੇ,
ਅਤੇ ਦੂਰ ਜਾ ਖੜ੍ਹੇ ਹੋਏ। ਤਦ ਉਨੀਂ ਮੂਸਾ ਥੀਂ ਕਿਹਾ, ਜੋ ੧੯
ਤੂੰ ਹੀ ਸਾਡੇ ਨਾਲ ਬੋਲ, ਅਤੇ ਅਸੀਂ ਸੁਣਾਂਗੇ; ਪਰ ਪਰਮੇ-
ਸੁਰ ਸਾਡੇ ਨਾਲ ਨਾ ਬੋਲੇ, ਕਿਧਰੇ ਅਸੀਂ ਮਰ ਨਾ ਜਾਏ।
ਮੂਸਾ ਨੈ ਲੋਕਾਂ ਨੂੰ ਕਿਹਾ, ਨਾ ਘਬਰਾਓ; ਕਿੰਉ ਜੋ ਪਰਮੇ- ੨੦
ਸੁਰ ਆਇਆ ਹੈ, ਤਾ ਤੁਹਾ ਨੂੰ ਪਰਤਾਵੇ, ਅਤੇ ਉਹ ਦਾ
ਭਉ ਤੁਹਾਡੇ ਅੱਗੇ ਰਹੇ, ਇਸ ਲਈ ਜੋ ਤੁਸੀਂ ਪਾਪ ਨਾ
ਕਰੋ। ਤਦ ਲੋਕ ਤਾ ਪਰੇ ਹੀ ਖੜ੍ਹੇ ਰਹੇ, ਅਤੇ ਮੂਸਾ ਉਸ ਕਾ- ੨੧
ਲੀ ਬੱਦਲੀ ਦੇ, ਜਿਸ ਵਿਖੇ ਪਰਮੇਸੁਰ ਹੈਸੀ, ਨੇੜੇ ਗਿਆ।

ਤਾਂ ਪ੍ਰਭੁ ਨੈ ਮੂਸਾ ਨੂੰ ਕਿਹਾ, ਤੂੰ ਇਸਰਾਏਲ ਦੇ ਵੰਸ ਥੀਂ ੨੨
ਐਉਂ ਆਖ, ਤੁਸੀਂ ਡਿਠਾ, ਜੋ ਮੈਂ ਅਕਾਸ ਉਪਰੋਂ ਤੁਸਾਡੇ
ਸੰਗ ਗੱਲਾਂ ਕੀਤੀਆਂ। ਤੁਸੀਂ ਮੇਰੇ ਸਉਹੇਂ ਰੁਪੇ ਦੇ ਠਾਕੁਰ ੨੩
ਮਤ ਬਣਾਓ, ਅਤੇ ਨਾ ਆਪਣੀ ਲਈ ਸੋਇਨੇ ਦੇ ਠਾਕੁਰ
ਬਣਾਓ। ਤੂੰ ਮੇਰੀ ਲਈ ਮਿੱਟੀ ਦੀ ਵੇਦੀ ਬਣਾਵੀਂ; ਅਤੇ ੨੪
ਉਸ ਉਤੇ ਆਪਣੀ ਜਲੀ ਬਲ, ਅਤੇ ਕੁਸਲ ਦਾ ਝੜ੍ਹਾਵਾ
ਝੜ੍ਹਾਈਂ, ਅਤੇ ਆਪਣੀਆਂ ਭੇਡਾਂ ਅਤੇ ਆਪਣੇ ਬਲਦਾਂ
ਦੀ ਬਲ ਦੇਵੀਂ; ਅਤੇ ਜਿਨੀਂ ਜਾਗੀਂ ਮੈਂ ਆਪਣਾ ਨਾਉਂ ਚੇ-
ਤਾ ਕਰਾਵਾਂ, ਤਿਨੀਂ ਜਾਗੀਂ ਮੈਂ ਤੇਰੇ ਕੋਲ ਆਵਾਂਗਾ, ਅਤੇ ਤੈ
ਨੂੰ ਵਰ ਦੇਵਾਂਗਾ। ਅਤੇ ਜੇ ਤੂੰ ਮੇਰੀ ਲਈ ਪੱਥਰ ਦੀ ਵੇਦੀ ੨੫
ਬਣਾਵੇਂ, ਤਾਂ ਘੜ੍ਹੇ ਹੋਏ ਪੱਥਰ ਦੀ ਨਾ ਬਣਾਵੀਂ; ਕਿੰਉਕਿ ਜੇ
ਤੂੰ ਉਸ ਨੂੰ ਆਪਣਾ ਹਥਿਆਰ ਲਾਵੇਂਗਾ, ਤਾਂ ਤੂੰ ਉਸ ਨੂੰ
ਭਰਿਸਟ ਕਰੇਂਗਾ। ਅਤੇ ਤੂੰ ਮੇਰੀ ਵੇਦੀ ਪੁਰ ਪੌੜੀ ਨਾਲ ੨੬
ਨਾ ਚੜ੍ਹੀਂ, ਤਾ ਜੋ ਤੇਰਾ ਨੰਗੇਜ ਉਸ ਉਤੇ ਪਰਗਟ ਨਾ ਹੋਵੇ।

---